
ੴ ਵਾਹਿਗੁਰੂ ਜੀ ਕੀ ਫ਼ਤਿਹ ॥


# ਬੰਦਾ ਬਹਾਦਰ

## ਅਤੇ

# ਬੰਦਾ ਬਹਾਦਰ ਕੌਣ ਸੀ?

ਲੇਖਕ
ਸ: ਕਰਮ ਸਿੰਘ (ਹਿਸਟੋਰੀਅਨ)

ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੀ ਅੰਮ੍ਰਿਤਸਰ

## ਬੰਦਾ ਬਹਾਦਰ ਕੌਣ ਸੀ ?



# ਭੂਮਿਕਾ

ਡਾ: ਬਲਬੀਰ ਸਿੰਘ ਨੇ 'ਖਾਲਸਾ ਰਾਜ ਦੇ ਉਸਰੱਈਏ' ਪੁਸਤਕ ਦੀ ਭੂਮਿਕਾ ਵਿੱਚ ਕੌਮੀ ਸਪਿਰਟ ਨਾਲ ਰੰਗੇ ਇਤਿਹਾਸ ਬਾਰੇ ਲਿਖਿਆ ਹੈ:-

"ਮੋਟੀ ਸ਼ਕਲ ਵਿਚ ਇਤਿਹਾਸ ਨਵੀਸੀ ਦੇ ਦੋ ਢੰਗ ਹਨ। ਇੱਕ ਤਾਂ ਹੈ ਤਾਰੀਖਾਂ ਦੀ ਲੜੀ ਵਿਚ ਘਟਨਾਵਾਂ ਨੂੰ ਪਰੋਣਾ, ਦੂਜਾ ਹੈ ਉੱਘੇ ਵਿਅਕਤੀਆਂ ਦੇ ਜੀਵਨ ਚਰਿਤ੍ਰ ਨਿਰੂਪਣ ਕਰਨੇ। ਕਾਰਲਾਈਲ ਕਹਿੰਦਾ ਸੀ, 'ਉਹ ਹਸਤੀਆਂ ਆਪਣੇ ਆਪ ਵਿਚ ਇਤਿਹਾਸ ਦੇ ਲੇਖ ਹਨ, ਤੇ ਉਹ ਹਸਤੀਆਂ ਆਪੋ ਆਪਣੇ ਜੁਗ ਦੀਆਂ ਵਾਰਤਾ ਦੇ ਭਾਗ ਹਨ। ਇਤਿਹਾਸ ਨੂੰ ਜੀਵਨ ਚਰਿੱਤਰਾਂ ਵਿਚ ਨਿਰੂਪਣ ਕਰਨਾ ਇੱਕ ਹੁਨਰ ਹੈ। ਤਵਾਰੀਖ ਇਸ ਤਰ੍ਹਾਂ ਸਾਹਿਤ ਦੇ ਹੁਸਨ ਦਾ ਜਾਮਾ ਪਹਿਣ ਕੇ ਕੋਮਲ ਹੁਨਰ ਦੀ ਰੰਗ-ਬਰੰਗੀ ਝਲਕ ਦੁਵਾਰਾ ਡੂੰਘੇ ਅਸਰ ਵਾਲੀ ਹੋ ਜਾਂਦੀ ਹੈ। ਕੋਮਲ ਹੁਨਰ ਨੂੰ ਪੈਦਾ ਕਰਨ ਵਾਲੇ ਲੇਖਕ ਇਸ ਤਰੀਕੇ ਨੂੰ ਵਰਤਦੇ ਹਨ। ਜਿਸ ਤੋਂ ਡਿੱਗੀ ਹੋਈ ਕੌਮ ਨੂੰ ਸੁਰਜੀਤ ਕਰਨ ਵਿਚ ਕਾਮਯਾਬੀ ਹੋਵੇ। ਜਿਸ ਵੇਲੇ ਭਾਈ ਕਰਮ ਸਿੰਘ ਨੇ ਬੰਦਾ ਬਹਾਦਰ ਲਿਖਿਆ ਤਾਂ ਉਸ ਵਕਤ ਕੌਮੀ ਜਜ਼ਬੇ ਨਾਲ ਪ੍ਰਭਾਵਿਤ ਹੋ ਕੇ ਤਵਾਰੀਖੀ ਮਸਾਲੇ ਤੋਂ ਇਕ ਜਿਉਂਦੀ ਜਾਗਦੀ ਮੂਰਤੀ ਖੜੀ ਕੀਤੀ, ਜਿਸਦੀਆਂ ਲਾਲ ਅੱਖਾਂ ਦੀ ਭਿਆਨਕਤਾ ਵਿਚੋਂ ਅਣਖ ਦੀਆਂ ਚਿੰਗਾੜੀਆਂ ਡਿੱਗ ਰਹੀਆਂ ਸਨ, ਜੋ ਉਸ ਵੇਲੇ ਕਈ ਬਰੂਦੀ ਹਿਰਦਿਆਂ ਉੱਪਰ ਢਹਿ ਪਈਆਂ।"

ਬੰਦਾ ਬਹਾਦਰ ਪੁਸਤਕ ੧੯੦੫ ਵਿਚ ਚੀਫ਼ ਖ਼ਾਲਸਾ ਦੀਵਾਨ ਨੇ ਛਾਪੀ। ਪਾਠਕ ਇਸ ਨੂੰ ਧਿਆਨ ਨਾਲ ਪੜ੍ਹਦੇ ਰਹੇ ਤੇ ਪੰਥਕ ਜਜ਼ਬੇ ਦਾ ਰਸ ਮਾਣਦੇ ਰਹੇ। ਬੰਦਾ ਬਹਾਦਰ ਪੁਸਤਕ ਦਾ ਪਾਠਕਾਂ ਦੇ ਮਨਾਂ ਤੇ ਡੂੰਘਾ ਅਸਰ ਹੁੰਦਾ ਰਿਹਾ, ਜਿਸ ਦਾ ਪ੍ਰਮਾਣ ਡਾ: ਬਲਬੀਰ ਸਿੰਘ ਜੀ ਦੀ ਮੂੰਹੋਂ ਬੋਲਦੀ ਉੱਪਰ ਲਿਖੀ ਇਕ ਉਤਮ ਆਕਰਸ਼ਕ ਟਿੱਪਣੀ ਹੈ। ਆਪ ਜੀ ਦੀ ਇਸੇ ਕੌਮੀ ਸਪਿਰਟ ਨਾਲ ਲਿਖੀ ਛੋਟੀ ਜਿਹੀ ਪੁਸਤਕ 'ਅਮਰ ਖਾਲਸਾ' ਨੇ ਵੀ ਅਕਾਲੀ ਲਹਿਰ ਦੇ ਸਮੇਂ ਮੋਰਚਿਆਂ ਵਿੱਚ ਜੂਝਣ ਵਾਲੇ ਜੁਝਾਰਾਂ ਅੰਦਰ ਸੁੱਤੀਆਂ ਕਲਾ ਜਗਾਉਣ ਦਾ ਕੰਮ ਕੀਤਾ।

ਸ: ਕਰਮ ਸਿੰਘ ਕੇਵਲ ਘਟਨਾਵਾਂ ਇਕੱਠੀਆਂ ਕਰਕੇ ਉਨ੍ਹਾਂ ਨੂੰ ਪ੍ਰੋਣ ਵਾਲੇ ਨੀਰਸ ਇਤਿਹਾਸਕਾਰ ਹੀ ਨਹੀਂ ਸਨ, ਉਨ੍ਹਾਂ ਅੰਦਰ ਅਜੇਹੀ ਭਾਵਨਾ

hai Parmanand initiates 'Banda Bairagi'

ਸੀ ਕਿ ਇਤਿਹਾਸ ਦੀਆਂ ਜਿਨ੍ਹਾਂ ਹਸਤੀਆਂ ਬਾਰੇ ਉਹ ਲਿਖਦੇ ਸਨ, ਉਹ ਆਕਰਸ਼ਕ ਰੂਪ ਧਾਰ ਲੈਂਦੀਆਂ ਸਨ, ਪੜ੍ਹਣ ਵਾਲਿਆਂ ਦੇ ਅੰਦਰ ਉਨ੍ਹਾਂ ਹਸਤੀਆਂ ਬਾਰੇ ਸ਼ਰਧਾ ਤੇ ਪਿਆਰ ਜਾਗ ਪੈਂਦਾ ਸੀ।

ਇਹ ਪੁਸਤਕ ਪੜ੍ਹ ਕੇ, ਪੰਜਾਬ ਦੀ ਇਕ ਉੱਘੀ ਹਿੰਦੂ ਹਸਤੀ, ਭਾਈ ਪਰਮਾਨੰਦ ਉੱਪਰ ਇਸ ਪੁਸ਼ਤਕ ਨੇ ਜਾਦੂ ਮਈ ਅਸਰ ਕੀਤਾ। ਭਾਈ ਪਰਮਾਨੰਦ ਜੀ, ਭਾਈ ਮਤੀ ਦਾਸ ਜੀ ਦੇ ਵੰਸ਼ ਵਿਚੋਂ ਹੋਣ ਦਾ ਗੌਰਵ ਰਖਦੇ ਸਨ। ਉਨ੍ਹਾਂ ਅੰਦਰ ਅਜੇਹੀ ਭਾਵਨਾ ਦਾ ਜਾਗ੍ਰਤ ਹੋਣਾ ਕੁਦਰਤੀ ਸੀ, ਪਰੰਤੂ ਉਨ੍ਹਾਂ ਨੂੰ ਸ਼ਾਇਦ ਇਸ ਗੱਲ ਤੇ ਤਸੱਲੀ ਨਾ ਹੋਈ ਕਿ ਬੰਦਾ ਬਹਾਦਰ ਸਿੱਖਾਂ ਦਾ ਹੀ ਰਹੇ; ਜਿੱਥੇ ਜਿੱਥੇ ਬੰਦੇ ਬਹਾਦਰ ਦਾ ਨਾਮ ਆਇਆ ਫ਼ਿਕਰਿਆਂ ਦੇ ਫਿਕਰੇ ਬਦਲ ਕੇ ਓਥੇ 'ਬੰਦਾ ਬੈਰਾਗੀ' ਦੇ ਨਾਮ ਹੇਠਾਂ ਆਪਣੀ ਰਚਨਾ ਨੂੰ ਇਕ ਪੁਸਤਕ ਦਾ ਰੂਪ ਦਿੱਤਾ।

ਪੁਸਤਕ ਵਿਚ ਉਨ੍ਹਾਂ ਨੇ ਇਹ ਵੀ ਲਿਖ ਦਿੱਤਾ "ਬੰਦਾ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹੀ ਨਹੀਂ ਬਣਿਆ ਸੀ, ਉਹ ਬੈਰਾਗੀ ਸਾਧੂ ਸੀ ਤੇ ਅੰਤ ਤੱਕ ਬੈਰਾਗੀ ਹੀ ਰਿਹਾ।"

ਇਸ ਕਿਸਮ ਦੇ ਫਿਕਰੇ ਪੜ੍ਹ ਕੇ ਸ: ਕਰਮ ਸਿੰਘ ਜੀ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਜੋ ਉਨ੍ਹਾਂ ਬੰਦਾ ਬਹਾਦਰ ਪੁਸਤਕ ਵਿਚ ਸੁਭਾਵਕ ਹੀ ਲਿਖ ਦਿੱਤਾ ਸੀ; ਕਿ ਮੈਨੂੰ ਅਜੇਹੀ ਲਿਖਤ ਨਹੀਂ ਲੱਭੀ ਜਿਸ ਵਿਚ ਬੰਦੇ ਨੂੰ ਅੰਮ੍ਰਿਤ ਛਕਾਉਣ ਦਾ ਪ੍ਰਸੰਗ ਹੋਵੇ। ਬਸ ਫਿਰ ਕੀ ਸੀ ਭਾਈ ਪਰਮਾਨੰਦ ਜੀ ਇਨ੍ਹਾਂ ਵਾਕਾਂ ਨੂੰ ਲੱਗੇ ਗੇਂਦ ਵਾਂਗ ਉਛਾਲਣ।

ਸਿੱਖਾਂ ਦੇ ਵੱਡੇ ਵੱਡੇ ਮਸ਼ਹੂਰ ਮਹਾਂਪੁਰਖਾਂ, ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ ਜੀ, ਜੈਸੀਆਂ ਅਨੇਕਾਂ ਹਸਤੀਆਂ ਦੇ ਨਾਮ ਅਸੀਂ ਜਾਣਦੇ ਹਾਂ ਜਿਨ੍ਹਾਂ ਦੇ ਅੰਮ੍ਰਿਤ ਛਕਣ ਦੇ ਪ੍ਰਸੰਗ ਕਿਧਰੇ ਵੀ ਲਿਖੇ ਨਹੀਂ ਮਿਲਦੇ। ਇਸ ਦਾ ਭਾਵ ਇਹ ਨਹੀਂ ਕਿ ਉਹ ਅੰਮ੍ਰਿਤਧਾਰੀ ਨਹੀਂ ਸਨ। ਪ੍ਰਸੰਗ ਜਾਂ ਵਾਰਤਾਵਾਂ ਵਿੱਚ ਅਜੇਹੀ ਸਥਿਤੀ ਤਾਂ ਉਸ ਵੇਲੇ ਵਰਤੀ ਜਾਂਦੀ ਹੈ, ਜਦੋਂ ਅਗਲੀ ਧਿਰ ਵੱਲੋਂ ਕੋਈ ਤਕਰਾਰ ਹੋਵੇ, ਇਨਕਾਰ ਹੋਵੇ ਜਾਂ ਉਹ ਘਟਨਾਂ ਵਿਲੱਖਣ ਰੂਪ ਵਿੱਚ ਵਰਤੇ। ਭਾਈ ਡੱਲੇ ਦਾ 'ਡੱਲ ਸਿੰਘ' ਬਣਨ ਸਮੇਂ ਦਾ ਅਜੇਹਾ ਇਕ ਪ੍ਰਸੰਗ ਹੈ। ਕਿਸੇ ਗੈਰ ਜਾਤੀ ਦੇ ਲੋਕ, ਖਾਸ ਕਰ ਕਿਸੇ ਮੁਸਲਮਾਨ (ਜਿਵੇਂ ਕਿ ਦਮਦਮਾ ਸਾਹਿਬ ਵਿਚ ਇਕ ਮੁਸਲਮਾਨ ਫਕੀਰ ਪਿੰਡ ਛੱਤਿਆਨੇ ਦੇ ਸੱਯਦ ਵਹਿਮੀ ਸ਼ਾਹ ਨੇ ਅੰਮ੍ਰਿਤ ਛਕਿਆ ਅਤੇ ਅਜਮੇਰ ਸਿੰਘ ਨਾਂ ਉਤੇ ਪ੍ਰਸਿੱਧ ਹੋਇਆ) ਦਾ ਅੰਮ੍ਰਿਤ ਛਕਣਾ। ਉਨ੍ਹਾਂ ਦੀ ਲੋਕ ਚਰਚਾ ਹੋਣ ਕਾਰਣ ਕਿ ਇਹ ਪਹਿਲੇ ਮੁਸਲਮਾਨ ਸਨ ਜਿਨ੍ਹਾਂ ਨੇ ਅੰਮ੍ਰਿਤ ਛਕਿਆ ਅਤੇ ਸ੍ਰੋਤਿਆਂ ਲਈ ਇਹ ਘਟਨਾ ਅਜੀਬ ਸੀ, ਜਾਂ ਗੁਰੂ ਕੇ ਘਰਾਣਿਆਂ ਦੇ ਕੁਝ ਬਜ਼ੁਰਗਾਂ ਦੇ (ਜੋ ਪਹਿਲਾਂ ਅੰਮ੍ਰਿਤ ਨਹੀਂ ਛਕਦੇ ਸਨ) ਦੇ ਅੰਮ੍ਰਿਤ ਛਕਣ ਦੇ ਪ੍ਰਸੰਗ ਵਰਨਣ ਯੋਗ ਆਉਂਦੇ ਹਨ, ਜਿਵੇਂ ਕਰਤਾਰਪੁਰ ਦੇ ਸੋਢੀ ਬਡਭਾਗ ਸਿੰਘ ਦੇ ਅੰਮ੍ਰਿਤ ਛਕਣ ਦੀ ਕਹਾਣੀ ਹੈ।

ਕਿਸੇ ਤਵਾਰੀਖ ਵਿਚ ਬੰਦਾ ਬਹਾਦਰ ਦੇ ਸਿੰਘ ਸਜਣ ਦਾ ਪ੍ਰਸੰਗ ਨਾ ਹੋਣ ਕਾਰਨ ਸ੍ਰ: ਕਰਮ ਸਿੰਘ ਜੀ ਨੇ ਇਸ ਪੱਖ ਬਾਰੇ ਪਹਿਲਾਂ ਵਧੇਰੇ ਧਿਆਨ ਨਾਲ, ਖਾਸ ਤੌਰ ਤੇ, ਖੋਜ ਨਹੀਂ ਕੀਤੀ ਸੀ। ਜਦੋਂ ਭਾਈ ਪਰਮਾਨੰਦ ਜੀ ਰਚਿਤ 'ਬੀਰ ਬੈਰਾਗੀ' ਨਾਂ ਦੀ ਲਿਖਤ ਸਾਹਮਣੇ ਆਈ ਤਾਂ ਉਨ੍ਹਾਂ ਦੀ ਰੂਹ ਫੜਕ ਉਠੀ ਅਤੇ ਤਵਾਰੀਖਾਂ ਵਿਚੋਂ ਹਵਾਲਿਆਂ ਦੇ ਹਵਾਲੇ ਕੱਢ ਕੇ ਭਾਈ ਪਰਮਾਨੰਦ ਦਾ ਜਵਾਬ ਦਿੱਤਾ ਤੇ ਪੁਸਤਕ ਦਾ ਨਾਮ 'ਬੰਦਾ ਕੌਣ ਥਾ' ਰੱਖਿਆ। ਆਪ ਉਨ੍ਹਾਂ ਇਤਿਹਾਸਕਾਰਾਂ ਵਿਚੋਂ ਨਹੀਂ ਸਨ ਜੋ ਕੋਲੋਂ ਹੀ ਪ੍ਰਸੰਗ ਘੜ ਕੇ ਨਾਵਲਿਸਟਾਂ ਵਾਂਗ ਇਤਿਹਾਸ ਦੇ ਪ੍ਰਵਾਹ ਵਿਚ ਠੇਲ੍ਹ ਦਿੰਦੇ ਹਨ। ਦਿਨ ਪਾ ਕੇ ਉਹ ਕਹਾਣੀਆਂ ਪ੍ਰਚਲਤ ਹੋ ਜਾਂਦੀਆਂ ਹਨ। ਇਤਿਹਾਸ ਦਾ ਅਨਿਖੜਵਾਂ ਅੰਗ ਬਣ ਜਾਂਦੀਆਂ ਹਨ। ਇਨ੍ਹਾਂ ਦਾ ਪੌਰਾਣਿਕ ਗਾਥਾ ਨਾਲੋਂ ਵੀ ਮੰਦਾ ਅਸਰ ਪੈਂਦਾ ਹੈ ਅਤੇ ਅਸਲੀਅਤ ਇਸ ਖੁਦ ਉੱਗੇ ਜਾ ਉਗਾਏ ਬੂਟੇ ਦੇ ਪ੍ਰਛਾਵੇਂ ਹੇਠ ਆ ਜਾਂਦੀ ਹੈ। ਘੜੀਆਂ ਗਈਆਂ ਕਹਾਣੀਆਂ ਕਿਉਂਕਿ ਰੌਚਕਤਾ ਦਾ ਅੰਗ ਪੂਰਨ ਵਾਸਤੇ ਵਿਸ਼ੇਸ਼ ਮਨੋਰਥਾਂ ਲਈ ਰਚੀਆਂ ਜਾਂਦੀਆਂ ਹਨ, ਇਸ ਲਈ ਸੱਚੀਆਂ ਘਟਨਾਵਾਂ ਨੂੰ ਵੀ ਬਹੁਤ ਵਾਰੀ ਮਾਤ ਪਾ ਜਾਂਦੀਆਂ ਹਨ ਜਿਨ੍ਹਾਂ ਵਿੱਚੋਂ ਸੱਚ ਨੂੰ ਨਿਖੇੜਨਾ ਔਖਾ ਹੋ ਜਾਂਦਾ ਹੈ। ਸਰਦਾਰ ਕਰਮ ਸਿੰਘ ਨੇ ਸੱਚ ਨੂੰ ਨਿਖੇੜਨ ਲਈ ਉਚੇਚੇ ਜਤਨ ਕੀਤੇ ਅਤੇ ਸਭ ਤਥਾਂ ਦੇ ਆਧਾਰ ਤੇ ਇਹ ਗਵਾਹੀ ਦਿੱਤੀ:

"ਪਰ ਸੱਚ ਦੀ ਭਾਲ ਖ਼ਾਤਰ ਅਸੀਂ ਉਸ ਸਮੇਂ ਦੇ ਆਦਮੀਆਂ ਪਾਸੋਂ ਪੁੱਛਦੇ ਹਾਂ ਕਿ ਬੰਦਾ ਬਹਾਦਰ ਕੌਣ ਸੀ? ਇਸ ਵੇਲੇ ਤੀਕ ਸਾਨੂੰ ਬਹੁਤ ਸਾਰੇ ਲਿਖਾਰੀਆਂ ਦੀਆਂ ਲਿਖਤਾਂ ਮਿਲਦੀਆਂ ਹਨ, ਜਿਨ੍ਹਾਂ ਨੇ ਬੰਦੇ ਬਹਾਦਰ ਨੂੰ ਆਪਣੀ ਅੱਖੀਂ ਵੇਖਿਆ ਸੀ, ਤੇ ਉਸ ਸਮੇਂ ਦੇ ਹਾਲ ਲਿਖੇ ਸਨ। ਇਨ੍ਹਾਂ ਮੌਕੇ ਦੇ ਗਵਾਹਾਂ ਵਿੱਚੋਂ ਬਹੁਤੇ ਮੁਸਲਮਾਨ ਹਨ, ਕੁੱਝ ਹਿੰਦੂ ਹਨ, ਤੇ ਕੁੱਝ ਅੰਗ੍ਰੇਜ਼, ਪਰ ਇਹ ਸਾਰੇ ਹੀ ਮੰਨਦੇ ਹਨ ਕਿ ਬੰਦਾ ਬਹਾਦਰ ਸਿੱਖ ਸੀ। ਕੋਈ ਭੁੱਲਕੇ ਵੀ ਨਹੀਂ ਲਿਖਦਾ ਕਿ ਬੰਦਾ ਬਹਾਦਰ ਬੈਰਾਗੀ ਸੀ, ਯਾ ਹਿੰਦੂ ਸੀ।"

... Jaichander Vidyalankar.

ਇਕ ਹੋਰ ਰਚਨਾ ਦਾ ਹਵਾਲਾ ਦੇਂਦਿਆਂ ਉਹ ਲਿਖਦੇ ਹਨ:

"ਇਹ ਲਿਖਤ ਬੰਦਾ ਬਹਾਦਰ ਤੋਂ ਸਤਾਰਾਂ ਅਠਾਰਾਂ ਸਾਲ ਮਗਰੋਂ ਦੀ ਹੈ, ਇਸ ਲਈ ਮੈਂ ਇਸਨੂੰ ਰੱਦ ਨਹੀਂ ਕਰ ਸਕਦਾ ਸਾਂ। ਸੋ ਤਦ ਤੋਂ ਮੇਰਾ ਇਹ ਨਿਸ਼ਚਾ ਹੈ ਕਿ ਬੰਦਾ ਬਹਾਦਰ ਸਿੱਖ ਹੀ ਨਹੀਂ, ਸਗੋਂ ਪੂਰਾ ਅੰਮ੍ਰਿਤਧਾਰੀ ਸਿੰਘ ਵੀ ਸੀ।"

"ਬੰਦਾ ਕੌਣ ਥਾ" ਲੇਖਾਂ ਨੂੰ ਇਕੱਠਿਆਂ ਕਰਕੇ ਇਕ ਟ੍ਰੈਕਟ ਦੇ ਰੂਪ ਵਿਚ ਛਾਪਿਆ ਗਿਆ ਜਿਸ ਵਿੱਚ ੧੫ ਤਵਾਰੀਖੀ ਗਵਾਹੀਆਂ ਪਾਠਕ ਇਸ ਕਿਤਾਬ ਵਿਚ ਪੜ੍ਹਨਗੇ।

ਬੰਦੇ ਬਹਾਦਰ ਦਾ ਹਿੰਦੂ ਸਮਾਜ ਉਪਰ ਕੀ ਪ੍ਰਭਾਵ ਪਿਆ ਤੇ ਉੱਘੇ ਹਿੰਦੂ ਵਿਦਵਾਨਾਂ ਨੇ ਬੰਦੇ ਬਹਾਦਰ ਬਾਰੇ ਕੀ ਅਨੁਭਵ ਕੀਤਾ ਇਸ ਲਈ ਚੋਟੀ ਦੇ ਇਤਿਹਾਸਕਾਰ, ਲਾਹੌਰ ਦੇ 'ਕੌਮੀ ਕਾਲਜ', ਜੋ ਉਸ ਵੇਲੇ ਸਰਕਾਰੀ ਕਾਲਜਾਂ ਦੇ ਟਾਕਰੇ ਉਤੇ ਆਜ਼ਾਦੀ ਪਸੰਦ ਭਾਰਤੀਆਂ ਨੇ ਵਿਦਿਆਰਥੀਆਂ ਵਿਚ ਕੌਮੀ ਸਪਿਰਟ ਭਰਨ ਲਈ ਖੋਲਿਆ ਸੀ, ਦੇ ਪ੍ਰੋਫੈਸਰ ਜੈ ਚੰਦਰ ਵਿਦਿਆਲੰਕਾਰ ਨੇ ਇਕ ਲੇਖ 'ਗੁਰੂ ਗੋਬਿੰਦ ਸਿੰਘ ਜੀ ਦੇ ਕਰਤੱਵ' ਵਿਚ ਜੋ ਲਾਈਨਾਂ ਲਿਖੀਆਂ ਉਹ ਅਤਿਅੰਤ ਮਹੱਤਵਪੂਰਨ ਹਨ:

'ਕੁਰੂਕਸ਼ੇਤਰ ਦੀ ਭੂਮੀ ਉੱਤੇ ਇੱਕ ਸਹਿਮੇ ਹੋਏ ਧਨੁਖਧਾਰੀ ਅਰਜਨ ਨੂੰ, ਜੋ ਰਣ ਮੈਦਾਨ ਵਿੱਚ ਉਤਰਨ ਤੋਂ ਝਿਜਕ ਰਿਹਾ ਸੀ, ਕ੍ਰਿਸ਼ਨ ਜੀ ਨੇ ਉਪਦੇਸ਼ ਦੇ ਕੇ ਉਸ ਅੰਦਰੋਂ ਸੁਤੀ ਹੋਈ ਬੀਰਤਾ ਦੀ ਕਲਾ ਜਗਾਈ, ਮਨੁੱਖੀ ਜੀਵਨ ਦੇ ਫਰਜ਼ ਮਹਿਸੂਸ ਕਰਾਕੇ, ਰਣ ਮੈਦਾਨ ਵਿਚ ਉਤਾਰਿਆ। ਇਸ ਘਟਨਾ ਨੂੰ ਲੈ ਕੇ ਕਿਸੇ ਸਿਆਣੇ ਵਿਦਵਾਨ ਨੇ, ਗੀਤਾ ਨਾਮ ਦੀ ਰਚਨਾ ਕੀਤੀ।

ਏਸੇ ਤਰ੍ਹਾਂ ਦੇ ਬੁਧੀਵਾਨ ਤੇ ਵਿਦਵਾਨ ਨੂੰ, ਨੰਦੇੜ ਦੀ ਭੂਮੀ ਤੇ ਜੀਵਨ ਸੰਗਰਾਮ ਤੋਂ ਭਗੌੜੇ ਹੋ ਕੇ ਸਾਧ ਬਣੇ ਮਾਧੋਦਾਸ ਨੂੰ, ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਦੇ ਉਪਦੇਸ਼ ਦੇ ਕੇ ਮੁੜ ਕਰਮ ਭੂਮੀ ਵਿਚ ਲਿਆ ਖੜਾ ਕੀਤਾ। ਜਿਸ ਨੇ ਕਈ ਸਦੀਆਂ ਤੋਂ ਪੈਰ ਜਮਾਈ ਬੈਠੀ ਮੁਗਲੀਆ ਸਲਤਨਤ ਨੂੰ ਝੰਜੋੜ ਕੇ ਜ਼ਲਜ਼ਲਾ ਲਿਆ ਦਿੱਤਾ।"

ਨੰਦੇੜ ਦੀ ਭੂਮੀ ਮੰਗ ਕਰਦੀ ਹੈ ਕਿ ਅਜਿਹੀ ਇਕ ਹੋਰ ਗੀਤਾ ਰਚੀ ਜਾਵੇ।





ਪ੍ਰੋਫੈਸਰ ਜੈ ਚੰਦਰ ਜੀ ਆਪਣੇ ਜ਼ਮਾਨੇ ਦੇ ਹਿੰਦੀ ਦੇ ਪ੍ਰਸਿੱਧ ਇਤਿਹਾਸਕਾਰ ਸਨ, ਗੁਰੂ ਗੋਬਿੰਦ ਸਿੰਘ ਜੀ ਬਾਰੇ ਇਹ ਲੇਖ ਇਕ ਸਧਾਰਨ ਆਦਮੀ ਦਾ ਕੋਈ ਜਜ਼ਬਾਤੀ ਬੁਲਬੁਲਾ ਨਹੀਂ। ਗੁਰੂ ਗੋਬਿੰਦ ਸਿੰਘ ਜੀ ਦੀ ਚਿੰਤਨ ਧਾਰਾ ਨੂੰ ਜਿਸ ਤਰ੍ਹਾਂ ਭਾਵ-ਪੂਰਤ ਸ਼ਬਦਾਂ ਵਿਚ ਉਨ੍ਹਾਂ ਨੇ ਰੂਪਮਾਨ ਕੀਤਾ ਉਸ ਤੋਂ ਪ੍ਰਗਟ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋ ਦਾਸ ਬੈਰਾਗੀ ਦੀ ਮਾਨਸਿਕਤਾ ਬਦਲ ਦਿੱਤੀ ਸੀ, ਰਣ ਮੈਦਾਨ ਦੇ ਭਗੌੜੇ ਨੂੰ ਸੰਗਰਾਮ ਵਿੱਚ ਦਸਮੇਸ਼ ਜੀ ਦੀ ਸਿੱਖਿਆ ਹੀ ਉਤਾਰਿਆ ਸੀ।

ਦੂਜੀ ਮਹੱਤਵਪੂਰਨ ਕਵੀ ਟੈਗੋਰ ਜੀ ਦੀ ਲਿਖੀ ਇਕ ਕਵਿਤਾ ਹੈ, ਜਿਸ ਤੋਂ ਪਤਾ ਚਲਦਾ ਹੈ, ਬੰਦਾ ਬਹਾਦਰ ਕੌਣ ਸੀ, ਅਤੇ ਭਾਰਤ ਦੀਆਂ ਉਘੀਆਂ ਹਸਤੀਆਂ ਉਸ ਨੂੰ ਕੀ ਸਮਝਦੀਆਂ ਸਨ, ਇਹ ਉਨ੍ਹਾਂ ਦੀਆਂ ਲਿਖਤ ਦਸਦੀਆਂ ਹਨ।

ਟੈਗੋਰ ਦੀਆਂ ਨਿਗਾਹਾਂ ਵਿੱਚ ਬੰਦਾ ਬਹਾਦਰ ਨੇ ਜੋ ਕੁਝ ਕੀਤਾ, ਉਸਦਾ ਭਾਰਤ ਦੇ ਭਵਿੱਖ ਉੱਤੇ ਕਿਹੋ ਜਿਹਾ ਪ੍ਰਭਾਵ ਪਿਆ, 'ਬੰਦੇ' ਦੀ ਬੀਰਤਾ ਉਸਦੇ ਸੰਗਰਾਮਾਂ ਦੀਆਂ ਭਖਦੀਆਂ ਘਟਨਾਵਾਂ ਦੀ ਭੱਠੀ, ਕਿੰਨਾਂ ਚਿਰ ਪਿੱਛੋਂ ਵੀ ਗਰਮ ਰਹੀ ਜਿਸ ਦੇ ਸੇਕ ਨੇ ਬੰਗਾਲ ਦੇ ਮਹਾਂਕਵੀ, ਟੈਗੋਰ ਜੀ ਦੀ ਠੰਢੀ ਬਿਰਤੀ ਨੂੰ ਪ੍ਰਭਾਵਤ ਕੀਤਾ ਸੀ। ਕਵੀ ਟੈਗੋਰ ਉਸ ਸਮੇਂ ਦੇ ਸਿੱਖ ਸਮੁਦਾਇ ਅਤੇ ਬੰਦੇ ਬਾਰੇ ਇਉਂ ਲਿਖਦੇ ਹਨ:

'ਵੀਰਾਂ ਦੀਆਂ ਹਿੱਕਾਂ ਹੌਂਸਲੇ ਨਾਲ ਦੂਣੀਆਂ ਹੋ ਗਈਆਂ।
ਵੈਰੀਆਂ ਦਾ ਮੁਕਾਬਲਾ ਕਰਨ ਲਈ ਪੰਜਾਬੀ ਯੋਧੇ ਉਛਲਣ ਲੱਗੇ।
ਦਿੱਲੀ ਦੇ ਮੁਗਲ ਸ਼ਹਿਨਸ਼ਾਹ ਨੇ ਉਹਨਾਂ ਨੂੰ ਦਬਾਉਣ ਲਈ
ਮੁਗਲ ਸੈਨਾ ਘੱਲੀ।
ਸਿੱਖਾਂ ਨੇ ਆਪਣੇ ਦੁਸ਼ਮਨਾਂ ਦਾ ਡੱਟ ਕੇ ਮੁਕਾਬਲਾ ਕੀਤਾ।
ਪੰਜਾਬ ਵਿੱਚ ਇੱਕ ਭਿਆਨਕ ਜੰਗ ਹੋਈ।
ਸਿੱਖਾਂ ਦੀ ਹਿੰਮਤ ਤੇ ਹੌਂਸਲੇ ਨੂੰ ਵੇਖ ਕੇ ਮੁਗਲ ਸੂਬੇ ਤੇ ਨਵਾਬ ਘਬਰਾ ਗਏ।
ਮੁਗਲ ਫੌਜਾਂ ਗਿਣਤੀ ਵਿਚ ਬਹੁਤ ਜ਼ਿਆਦਾ ਸਨ,
ਤੇ ਸਿੱਖ ਬਹੁਤ ਹੀ ਥੋੜ੍ਹੇ। ਕੁਝ ਫੁਟ ਪੈਣ ਕਾਰਨ ਲੜਾਈ ਵਿੱਚ
ਸਿੱਖਾਂ ਦੀ ਹਾਰ ਹੋਈ,
ਸਿੱਖਾਂ ਨੇ ਲੜਾਈ ਤਾਂ ਹਾਰੀ ਪਰ ਹਿੰਮਤ ਨਾ ਹਾਰੀ।

ਕੈਦੀ ਸਿੱਖਾਂ ਨੂੰ ਲੈ ਕੇ ਮੁਗਲ ਸੈਨਾ ਦਿੱਲੀ ਅੱਪੜ ਗਈ।
ਰਾਜਧਾਨੀ ਦੇ ਹਜ਼ਾਰਾਂ ਹੀ ਨਿਵਾਸੀ ਆਪਣੇ ਦੇਸ਼ ਵਾਸੀ
ਸਿੱਖਾਂ ਨੂੰ ਅੱਥਰੂ ਭਰੀਆਂ ਅੱਖਾਂ ਨਾਲ ਵੇਖ ਰਹੇ ਸਨ।
ਕੈਦ ਕੀਤੇ ਸਿੱਖਾਂ ਦਾ ਜਲੂਸ ਕੱਢਿਆ ਗਿਆ।
ਉਨ੍ਹਾਂ ਦੀਆਂ ਬੇੜੀਆਂ ਛਣਕ ਰਹੀਆਂ ਸਨ।
ਸ਼ਾਹੀ ਸੜਕ ਬਹਾਦਰਾਂ ਦੇ ਪ੍ਰਸ਼ੰਸਕਾਂ ਨਾਲ ਭਰੀ ਹੋਈ ਸੀ।
ਕੈਦੀਆਂ ਨੂੰ ਜੇਲ੍ਹ ਵਿੱਚ ਡੱਕ ਦਿੱਤਾ ਗਿਆ।
ਹਾਲੇ ਸੱਤ ਦਿਨ ਵੀ ਨਹੀਂ ਸਨ ਬੀਤੇ ਕਿ ਸੱਤ ਸੌ ਕੈਦੀ
ਇੱਕ-ਇੱਕ ਸੌ ਕਰਕੇ ਕਤਲ ਕਰ ਦਿੱਤੇ ਗਏ।
ਬੰਦਾ ਪੰਜਾਬ ਦਾ ਸ਼ੇਰ ਸੀ।
ਉਹ ਵੀ ਆਪਣੇ ਮਾਸੂਮ ਬੱਚੇ ਨਾਲ ਕੈਦ ਵਿੱਚ ਸੀ।
ਪਿਤਾ ਤੇ ਪੁੱਤਰ ਦੁਆਲੇ ਮੌਤ ਘੁੰਮ ਰਹੀ ਸੀ।
ਦੋਹਾਂ ਨੂੰ ਕਾਜ਼ੀ ਦੇ ਸਾਹਮਣੇ ਪੇਸ਼ ਕੀਤਾ ਗਿਆ।
ਕਾਜ਼ੀ ਨੇ ਹੁਕਮ ਦਿੱਤਾ:-
"ਬੰਦੇ ਦਾ ਲਾਡਲਾ ਬੰਦੇ ਦੇ ਹੱਥੋਂ ਕਤਲ ਕਰਵਾਉਣਾ ਚਾਹੀਦਾ ਹੈ।"
ਧਰਤੀ ਕੰਬ ਗਈ ਪਰ ਮਹਾਂਬੀਰ 'ਬੰਦਾ ਬਹਾਦਰ' ਪੱਥਰ ਦੀ ਮੂਰਤ
ਵਾਂਗ ਅਡੋਲ ਖਲੋਤਾ ਰਿਹਾ , ਉਹ ਮਨੁੱਖ ਨਹੀਂ ਦੇਵਤਾ ਸੀ।
ਪੁੱਤਰ ਨੂੰ ਉਸ ਨੇ ਕੋਲ ਸੱਦਿਆ। ਬੰਦੇ ਨੇ ਉਹਦਾ ਮੁਖੜਾ ਚੁੰਮਿਆ
ਮਿਆਨ ਚੋਂ ਕ੍ਰਿਪਾਨ ਕੱਢ ਕੇ ਪੁੱਤਰ ਨੂੰ ਕਿਹਾ-
"ਪੁੱਤਰ ਤੂੰ ਸੂਰਮਾ ਹੈਂ।
ਧਰਮ, ਕੌਮ ਤੇ ਦੇਸ਼ ਦੀ ਇੱਜ਼ਤ ਲਈ ਮਰਨਾ, ਮਰਨਾ ਨਹੀਂ
ਬਲਕਿ ਅਸਲੀ ਜੀਵਨ ਹੈ।
ਆ ਬੋਲ: ਵਾਹਿਗੁਰੂ ਜੀ ਕੀ ਫਤਹਿ।"
ਬੰਦੇ ਨੇ ਆਪਣੇ ਖੱਬੇ ਹੱਥ ਨਾਲ ਪੁੱਤਰ ਦਾ ਗਲ ਫੜਿਆ
ਤੇ ਸੱਜੇ ਹੱਥ ਨਾਲ ਕ੍ਰਿਪਾਨ ਉਸਦੀ ਹਿੱਕ ਵਿਚ ਖੋਭ ਦਿੱਤੀ।
ਪੁੱਤਰ ਦੇ ਮੂੰਹੋਂ ਨਿਕਲਿਆ: 'ਵਾਹਿਗੁਰੂ ਜੀ ਕੀ ਫਤਹਿ' ਅਤੇ



ਉਹ ਧੜੱਮ ਕਰਦਾ ਧਰਤੀ ਤੇ ਡਿੱਗ ਪਿਆ।
ਇਸ ਭਿਆਨਕ ਦ੍ਰਿਸ਼ ਨੂੰ ਵੇਖ ਕੇ ਚਾਰੇ ਪਾਸੇ ਸਨਾਟਾ ਛਾ ਗਿਆ।
ਹੁਣ ਬੰਦੇ ਨੇ ਸ਼ਹੀਦੀ ਪ੍ਰਾਪਤ ਕਰਨੀ ਸੀ।
ਕਾਜ਼ੀ ਦਾ ਹੁਕਮ ਹੋਇਆ ਤੇ ਉਸ ਦਾ ਸਾਰਾ ਸਰੀਰ
ਛੇਕੋ ਛੇਕ ਕਰ ਦਿੱਤਾ ਗਿਆ।
ਉਸਦਾ ਇੱਕ-ਇੱਕ ਅੰਗ ਖੋਹਿਆ ਗਿਆ।
ਉਸਦੀਆਂ ਖੁੱਲੀਆਂ ਅੱਖਾਂ ਇਹ ਸਾਰਾ ਜ਼ੁਲਮ ਵੇਖ ਰਹੀਆਂ ਸਨ।
ਪਰ ਉਸ ਦੇ ਮੂੰਹੋਂ ਇੱਕ ਵੇਰਾਂ ਵੀ 'ਹਾਏ' ਦਾ ਸ਼ਬਦ ਨਾ ਨਿਕਲਿਆ।
ਪੰਜਾਬ ਕੇਸਰੀ, ਬੰਦਾ ਬਹਾਦਰ ਸੰਸਾਰ ਤੋਂ ਚਲਾ ਗਿਆ।
ਪਰ ਉਸਦਾ ਹੌਸਲਾ ਤੇ ਬਲੀਦਾਨ ਅੱਜ ਵੀ
ਸਾਨੂੰ ਬਹਾਦਰੀ ਦਾ ਸਬਕ ਸਿਖਾਉਂਦਾ ਹੈ।
ਇਹੋ ਜਿਹੇ ਸ਼ੇਰ ਪੁਰਸ਼ ਮਰ ਕੇ ਵੀ ਅਮਰ ਹੋ ਜਾਂਦੇ ਹਨ।'

ਬੰਦੇ ਬਹਾਦਰ ਦਾ ਜਮੂਰਾਂ ਨਾਲ ਤੋੜਿਆ ਸਰੀਰ ਕਿੱਥੇ ਸੁਟਿਆ ਗਿਆ ਜਾਂ ਸਾੜਿਆ ਫੂਕਿਆ ਗਿਆ, ਉਦੋਂ ਇਹ ਰਹੱਸ ਬਣ ਗਿਆ। ਜਦੋਂ ਕੁਝ ਚਿਰ ਪਿਛੋਂ ਪਤਾ ਚਲਿਆ, ਜਿਸ ਦਾ ਜ਼ਿਕਰ ਭਾਈ ਮਨੀ ਸਿੰਘ ਜੀ ਦੀ ਪੱਤ੍ਰਿਕਾ ਵਿਚ ਮਿਲਦਾ ਹੈ।

"ਮੁਲਕ ਵਿਚ ਰੌਂਗਾ ਹੈ ਕਿ ਬੰਦਾ ਬੰਧਨ ਮੁਕਤ ਹੋ ਭਾਗ ਗਿਆ ਹੈ।"

ਜੰਮੂ ਦੇ ਇਕ ਪਾਸੇ ਡੇਰਾ ਬੰਦਾ ਬਹਾਦਰ ਹੈ। ਪ੍ਰਸਿੱਧ ਹੈ ਬੰਦਾ ਬਹਾਦਰ ਏਥੇ ਆ ਟਿਕਿਆ ਸੀ। ਇਸ ਡੇਰੇ ਦੇ ਮੁਖੀ ਆਪਣੇ ਬਾਰੇ ਦਾਅਵਾ ਕਰਦੇ ਹਨ ਕਿ ਉਹ ਬੰਦੇ ਬਹਾਦਰ ਦੀ ਵੰਸ਼ ਵਿੱਚੋਂ ਹਨ। ਉਹ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਹਨ। ਸਿੱਖ ਰਹੁਰੀਤ ਦੀ ਓਥੇ ਪਾਲਣਾ ਕੀਤੀ ਜਾਂਦੀ ਹੈ।

ਇਨ੍ਹਾਂ ਘਟਨਾਵਾਂ ਤੋਂ ਵੱਡਾ ਪ੍ਰਮਾਣ ਹੋਰ ਕੀ ਹੋ ਸਕਦਾ ਸੀ ਕਿ ਬੰਦਾ ਬਹਾਦਰ ਸਿੰਘ ਸੀ? ਕੁਝ ਗ਼ਲਤ ਫਹਿਮੀਆਂ ਨਾ ਪੈਂਦੀਆਂ ਅਤੇ ਬੰਦੇ ਦੇ ਓਥੇ ਹੋਣ ਦਾ ਪਤਾ ਚਲਦਾ, ਸੰਭਾਵਨਾਵਾਂ ਸਨ ਖਾਲਸਾ ਦਲ ਫਿਰ ਉਸ ਨਾਲ ਜੁੜ ਕੇ ਸਿੱਖਾਂ ਦੇ ਕਾਤਲਾਂ ਨੂੰ ਖੰਡੇ ਤੇ ਕ੍ਰਿਪਾਨ ਦੀ ਧਾਰ ਦਾ ਮਜ਼ਾ ਚਖਾਉਂਦਾ। ਕਿਉਂਕਿ ਇਹ ਕੰਮ ਜਿਨ੍ਹਾਂ ਨੇ ਕਰਨਾ ਸੀ ਉਨ੍ਹਾਂ ਹੀ ਕੀਤਾ।

ਕੀ ਇਸ ਤਰ੍ਹਾਂ ਕਿਸੇ ਦੀ ਮਨੋ ਬਿਰਤੀ ਬਦਲਣ ਨਾਲੋਂ ਮਨੁੱਖ ਦੀ

ਕਾਇਆ ਕਲਪ ਕੁਝ ਹੋਰ ਹੁੰਦੀ ਹੈ? ਗੁਰੂ ਜੀ ਦਾ ਸਿੰਘ ਬਣਨ ਤੋਂ ਬਿਨਾਂ ਹੀ ਅਜੇਹਾ ਕੁਝ ਹੋਇਆ? ਪ੍ਰਤੱਖ ਹੈ ਉਸਦੀ ਰੂਹ ਅੰਦਰ ਨਵੀਂ ਸ਼ਕਤੀ ਆਈ ਤੇ ਬਾਹਰ ਮੁਖੀ ਰੂਪ ਵੀ ਬਦਲਿਆ, ਉਸ ਦਾ ਸਰੂਪ ਸਭ ਜਾਣਦੇ ਹਨ, ਅਹਿਮਦ ਸ਼ਾਹ ਬਟਾਲਵੀ ਨੇ ਦਸ਼ਮੇਸ਼ ਜੀ ਵੱਲੋਂ ਕੀਤੇ ਅੰਮ੍ਰਿਤ ਪ੍ਰਚਾਰ ਦੀ ਰਿਪੋਰਟ ਦਿੱਤੀ ਹੈ। ਇਹ ਵੀ ਲਿਖਿਆ ਹੈ, ਕਿ ਬਿਨਾਂ ਅੰਮ੍ਰਿਤ ਛਕਾਏ ਦੇ ਕਿਸੇ ਨੂੰ ਆਪਣੇ ਡੇਰੇ (ਜਥੇ ਜਾਂ ਸੈਨਾਂ) ਵਿਚ ਸ਼ਾਮਲ ਨਹੀ ਕਰਦੇ ਸੀ। "**ਬੰਦੇ ਬਹਾਦਰ ਬਾਰੇ ਖਾਸ ਤੌਰ ਤੇ ਕਿਹਾ ਹੈ, ਜਦੋਂ ਤੱਕ ਮਾਧੋਦਾਸ ਨੇ ਅੰਮ੍ਰਿਤ ਨਹੀਂ ਛਕਿਆ ਉਸ ਨੂੰ ਆਪਣੇ ਡੇਰੇ ਵਿਚ ਸ਼ਾਮਲ ਨਹੀਂ ਕੀਤਾ ਸੀ**", 'ਗੁਰਬਖਸ਼ਸ' ਦਾ ਪਾਤਰ ਬਣਨ ਲਈ ਗੁਰੂ ਜੀ ਦੀ ਸ਼ਰਣ ਆਉਣ ਸਮੇਂ ਉਸ ਨੇ ਅੰਮ੍ਰਿਤਪਾਨ ਕੀਤਾ ਸੀ,ਇਸ ਕਰਕੇ ਗੁਰੂ ਜੀ ਨੇ ਉਸ ਨੂੰ ਸ਼ਸਤ੍ਰਧਾਰੀ,, ਕੇਸਾ. ਧਾਰੀ, ਸਿੰਘ ਬਣਾ ਕੇ ਪੰਜਾਬ ਨੂੰ ਤੋਰਿਆ ਸੀ। ਬੰਦੇ ਨੇ ਜੋ ਬਹਾਦਰੀਆਂ ਕੀਤੀਆਂ ਉਸੇ ਕਾਰਨ ਉਸ ਦਾ ਨਾਮ ਬੰਦਾ ਬਹਾਦਰ ਪ੍ਰਸਿੱਧ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਦੇ ਉਸ ਨਾਲ ਭੇਜੇ ਪੰਜਾਂ ਸਿੰਘਾਂ ਵਲੋਂ ਗੁਰੂ ਜੀ ਦਾ ਬੰਦਾ ਹੋਣਾ ਹੀ ਵੱਡੀ ਸਾਂਝ ਸੀ। ਸਿੰਘਾਂ ਦੇ ਦਲ ਦੇ ਬਲ ਨਾਲ ਬੰਦੇ ਦੀ ਜਥੇਦਾਰੀ ਹੇਠ ਦੁਸ਼ਟਾਂ ਨੂੰ ਸੋਧਣ ਦਾ ਮਿਸ਼ਨ ਪੂਰਾ ਹੋਇਆ। ਇਹ ਸਾਰਾ ਇਤਿਹਾਸਕ ਕਿੱਸਾ ਸਪੱਸ਼ਟ ਕਰਦਾ ਹੈ ਕਿ ਮਾਧੋਦਾਸ ਦੇ ਜੀਵਨ ਵਿੱਚ ਇਹ ਪਲਟਾ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਦੇ ਧਾਰਨ ਕਰਨ ਪਿੱਛੋਂ ਆਇਆ। ਜੀਵਨ ਸੰਗਰਾਮ ਦੇ ਇਕ ਭਗੌੜੇ ਨੂੰ, ਜੋ ਮੁੜ ਰਣਭੂਮੀ ਵਿਚ ਸ਼ਸਤ੍ਰਧਾਰੀ ਹੋ ਕੇ ਬਲਕਾਰੀ ਯੋਧੇ ਦੇ ਰੂਪ ਵਿੱਚ ਦੜਕਿਆ ਸੀ।

ਬੰਦਾ ਬਹਾਦਰ ਕੌਣ ਸੀ, ਬਾਰੇ ਸਮੇਂ ਦੀ ਗਵਾਹੀ ਵੀ ਪ੍ਰਾਪਤ ਹੈ:, ਅਮਰਨਾਮਾ* ਨਾਂ ਦੀ ਰਚਨਾ ਵਿਚ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ

---

* ੧੯੪੬ ਵਿਚ ਪਹਿਲਾਂ ਪਹਿਲ ਜਦੋਂ ਮੇਰਾ ਪਟਿਆਲੇ ਆਉਣ ਜਾਣ ਸ਼ੁਰੂ ਹੋਇਆ ਤਾਂ ਓਦੋਂ ਹੀ ਸ: ਗਿਆਨ ਸਿੰਘ ਰਾੜੇ ਵਾਲਿਆਂ ਨਾਲ ਮੇਲ ਹੋ ਗਿਆ।

ਸਰਦਾਰ ਗਿਆਨ ਸਿੰਘ ਹੁਰਾਂ ਪਾਸ ਉਸ ਵੇਲੇ ਇਕ ਬਸ਼ੀਰ ਨਾਂ ਦਾ ਡਰਾਇਵਰ ਸੀ, ਉਸ ਨੇ ਮੈਨੂੰ ਕਿਤਾਬਾਂ ਦੀ ਦੇਖ ਭਾਲ ਵਿਚ ਲਗਿਆ ਦੇਖ ਕੇ ਦਸਿਆ ਕਿ, ਜਿਹੀਆਂ ਤੁਸੀਂ ਪੋਥੀਆਂ ਰਾਜਿੰਦਰਾ ਲਾਇਬਰੇਰੀ ਤੇ ਬੁਰਜ ਆਲਾ ਸਿੰਘ ਜੀ ਵਿਚ ਦੇਖਦੇ ਹੋ ਇਹੋ ਜਿਹੀਆਂ ਸਾਡੇ ਘਰ ਕਈ ਹੁੰਦੀਆਂ ਸਨ ਤੇ ਇਕ ਹੁਣ ਵੀ ਹੈ। ਇਕ ਦਿਨ, ਮੇਰੇ, ਉਹ ਪੋਥੀ ਦਿਖਾਉਣ ਲਈ ਜ਼ੋਰ ਪਾਉਣ ਤੇ, ਆਪਣੇ ਬੁੱਢੇ ਪਿਤਾ ਨੂੰ ਨਾਲ ਲੈਂਦਾ ਆਇਆ ਤੇ ਉਸਨੇ ਮੈਨੂੰ ਪੋਥੀ ਦਿਖਾਈ। ਮੇਰੀ ਹੈਰਾਨੀ ਦੀ ਹੱਦ ਨ

ਬਾਕੀ ਦਾ ਫੁਟ ਨੋਟ ਅਗਲੇ ਸਫੇ ਤੇ ☞



Amarnamah

ਢਾਡੀ ਨੱਥ ਮੱਲ ਵੱਲੋਂ ਰਚੀ ਗਈ ਹੈ। ਕੁਝ ਟੂਕਾਂ ਨਿਮਨ ਅੰਕਿਤ ਹਨ:

*"ਕਦਮ ਬੋਸੀਏ ਮਨ ਦਰਾਂ ਦਮ ਸੁਦਾ।*
*ਤਲਬਗਾਰੇ ਲੁਤਫੋ ਤ੍ਰੱਹੁਮ ਸੁਦਾ।"*

ਉਸ ਵੇਲੇ (ਬੰਦਾ) ਮੇਰੇ ਚਰਨਾਂ ਤੇ ਢਹਿ ਪਿਆ ਅਤੇ ਮਿਹਰ ਦਾ ਜਾਚਕ ਹੋਇਆ।

*ਫਿਰਿਸਤਾਦਲਸ ਸੂਏ ਪੰਜਾਬ ਕਰਦ।।*
*ਮਏ ਪੰਹ ਸਿੰਘਾਂ ਨੇ ਆਜ਼ਾਦ ਮਰਦ।।*

ਮੈ ਉਸ ਨੂੰ ਪੰਜ ਬਹਾਦਰ ਤੇ ਆਜ਼ਾਦ ਦਿਲ ਸਿੰਘਾਂ ਦੇ ਨਾਲ ਪੰਜਾਬ ਘੱਲਿਆ।

*ਚੂੰ ਫ਼ੁਰਮਾਨੇ ਈਜ਼ਦ ਅਤਾ ਸੁਦ ਬ-ਮਨ।।*
*ਅਮਲ ਕਰਦਾ ਅਜ਼ ਦਿਲ ਬਦਾਰੇ ਮਿਹਨ।।*

ਜਿਵੇਂ ਪਰਮਾਤਮਾ ਦਾ ਹੁਕਮ ਮੈਨੂੰ ਮਿਲਿਆ ਤਾਂ ਮੈ ਦੁਨੀਆਂ ਵਿਚ ਉਸ ਹੁਕਮ ਦੀ ਪਾਲਣਾ ਹਿਤ) ਤਨੋ ਮਨੋਂ ਲਾ ਕੇ ਅਮਲ ਕੀਤਾ।

*ਚੁ ਸ਼ੁਦ ਸਿੰਘ ਸੇਹ ਚੰਦ ਅਮ੍ਰਿਤ ਬਨੋਸ਼*
*ਚੁ ਤੂਲੇ ਫਰੋਜ਼ਤ (ਬ) ਅਮ੍ਰਿਤ ਬਕੋਸ਼।।*

ਸਿੰਘ ਤਿੰਨ ਵਾਰੀ ਅੰਮ੍ਰਿਤ ਪੀਵੇ ਜਦੋਂ ਢੇਰ ਚਿਰ ਹੋ ਜਾਵੇ ਤਾਂ ਅੰਮ੍ਰਿਤ ਲਈ ਫਿਰ ਉੱਦਮ ਕਰੇ।

*ਜ਼ ਵਕਤੇ ਜਵਾਨੀ ਜ਼ ਅੰਮ੍ਰਿਤ ਤਲਾਸ਼।।*
*ਕਿ ਅਜ਼ ਦਸਤੇ ਦੁਸ਼ਮਨ ਤੂ ਆਜ਼ਾਦ ਬਾਸ਼।।*

---

☞ ਰਹੀ ਜਦੋਂ ਮੈਂ ਦੇਖਿਆ ਉਸ ਮੁਸਲਮਾਨ ਡਰਾਇਵਰ ਦਾ ਪਿਉ ਸਿੱਖਾਂ ਜਿਹਾ ਹੈ। ਸਿਰ ਉਤੇ ਦੂਹਰਾ ਦਸਤਾਰਾ ਤੇ ਹੱਥ ਵਿਚ ਸਰੰਦਾ ਫੜ ਕੇ ਉਹ ਗੁਰਬਾਣੀ ਤੇ ਗੁਰੂ ਘਰ ਦੇ ਪ੍ਰਸੰਗ ਗਾਉਣ ਲਗ ਪਿਆ। ਪਤਾ ਲਗਿਆ ਕਿ ਇਹ ਖਾਨਦਾਨੀ ਢਾਡੀ ਹੈ। ਇਸ ਤੋਂ ਮੇਰੀ ਦਿਲਚਸਪੀ ਹੋਰ ਵੀ ਵਧ ਗਈ। ਉਸ ਬੁਢੇ ਢਾਡੀ ਦੇ ਕਿਤਨੀਆਂ ਹੀ ਪੁਰਾਣੀਆਂ ਵਾਰਾਂ ਵਿਚੋਂ ਪਾਉੜੀਆਂ ਯਾਦ ਸਨ, ਜੋ ਮੈਂ ਕਈ ਦਿਨ ਉਸ ਤੋਂ ਨੋਟ ਕਰਦਾ ਰਿਹਾ, ਜ਼ੋਰ ਪਾਉਣ ਤੇ ਉਹ ਕੁਝ ਦਿਨਾਂ ਲਈ ਪੋਥੀ ਵੀ ਮੈਨੂੰ ਦੇ ਗਿਆ। ਇਸ ਪੋਥੀ ਵਿਚ ਕਵੀ ਸੈਨਾਪਤੀ ਲਿਖਤ "ਗੁਰਸੋਭਾ", ਤੇ ਢਾਡੀ ਨੱਥ ਮੱਲ ਰਚਿਤ 'ਅਮਰਨਾਮਾ ਪਾਤਸ਼ਾਹੀ ੧੦ 'ਦੋ ਅਮੋਲਕ ਰਚਨਾਵਾਂ, ਕੇਵਲ ਪੁਰਾਤਨ ਹੱਥ-ਲਿਖਤਾਂ ਹੋਣ ਕਰ ਕੇ ਹੀ ਬਹੁਤ ਦੁਰਲੱਭ ਸਨ, ਜਿਨ੍ਹਾਂ ਨੂੰ ਸ: ਗਿਆਨ ਸਿੰਘ ਜੀ ਨੇ ਆਪਣੇ ਇਕ ਅਧਿਕਾਰੀ ਸ: ਤ੍ਰਿਲੋਕ ਸਿੰਘ ਤੋਂ ਹੂ ਬ ਹੂ ਨਕਲ ਕਰਾ ਦਿਤਾ ਤੇ ਇਉਂ ਇਹ ਲਿਖਤ ਮੈਨੂੰ ਪ੍ਰਾਪਤ ਹੋਈ।

Sainapat

ਜੁਆਨੀ ਦੇ ਸਮੇਂ ਤੋਂ ਅੰਮ੍ਰਿਤ ਦੀ ਭਾਲ ਕਰੇ ਅਤੇ ਦੁਸ਼ਮਨ ਦੇ ਹਥੋਂ ਆਜ਼ਾਦੀ ਪ੍ਰਾਪਤ ਕਰੇ।

*ਦਮੇ ਮਰਗ ਅੰਮ੍ਰਿਤ ਖੁਸ਼ ਗਵਾਰ।।*
*ਅਮਰ ਈਨੇ ਮਾ ਰਾ ਬਸਾ ਯਾਦ ਦਾਰ।।*

ਸਾਡਾ ਇਹ ਫ਼ਰਮਾਨ ਅਕਸਰ ਚੇਤੇ ਰੱਖੋ ਕਿ ਮੌਤ ਸਮੇ ਅੰਮ੍ਰਿਤ ਬੜਾ ਖੁਸ਼ਗਵਾਰ ਹੁੰਦਾ ਹੈ।

ਦਸਮੇਸ਼ ਜੀ ਦੇ ਦਰਬਾਰੀ ਤੇ ਹਜ਼ੂਰੀ ਕਵੀਆਂ ਵਿਚ ਕਵੀ ਸੈਨਾਪਤੀ ਦਾ ਨਾਂ ਪ੍ਰਸਿੱਧ ਹੈ, ਇਸੇ ਕਵੀ ਸੈਨਾਪਤਿ ਲਿਖਤ 'ਗੁਰੂ ਸੋਭਾ' ਦੀ (ਪੰਜ ਗ੍ਰੰਥੀ ਜਿਹੀ) ਲੰਮੀ ਤਖਤੀ ਵਾਲੀ ਪੋਥੀ ਦੇ ਪਿਛੇ ਓਸੇ ਲਿਖਾਰੀ ਦੀ ਲਿਖਤ ਫਾਰਸੀ ਬੋਲੀ, ਲਿੱਪੀ , ਗੁਰਮੁਖੀ ਵਿਚ ਜ਼ਫ਼ਰਨਾਮੇ ਜਿਹੀ ਕਾਵਿ ਸ਼ੈਲੀ ਵਿੱਚ 'ਅਮਰਨਾਮਾ' ਲਿਖ ਕੇ ਉਸ ਪਿਛੇ ਟਿਪਣੀ ਲਿਖੀ ਹੈ:-

*ਬਾ-ਢਾਡੀ ਬਵਦ ਜ਼ੀਨਤੇ ਬਜ਼ਮ ਰਾ।*
*ਅਮਰਨਾਮਾ ਅਜ਼ ਢਾਡੀ ਆਇਦ ਬਜਾ।।*

ਢਾਡੀ ਨਾਲ ਪਰ੍ਹੇ ਦੀ ਸੋਭਾ ਹੁੰਦੀ ਹੈ। ਅਮਰਨਾਮਾ ਢਾਡੀ ਲਈ ਫਬਦਾ ਹੈ।।

*ਇਤਿ ਸ੍ਰੀ ਅਮਰਨਾਮਾ ਮੁਖਵਾਕ ਪਾਤਿਸ਼ਾਹੀ ਦਸਮ ਹੁਕਮ ਸਤਿਸੰਪੂਰਣੰ।।੧।।*
*੭੦੪ ਸਾਲ ੧੭੬੫ ਮਾਹ ਕਤਕ। ਜਮਾ ਦਰਜ ਕੀਤਾ ਗੁਰਸੋਭਾ ਮੈ।।*

ਉਪਰੋਕਤ ਲਿਖਤਾਂ ਤੋਂ ਸਪੱਸ਼ਟ ਹੈ ਕਿ ਬੰਦਾ ਬਹਾਦਰ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਆਇਆ ਜਿਸ ਕਾਰਣ ਉਸਦੀ ਕਾਇਆ ਪਲਟੀ ਅਤੇ ਉਹ ਮਾਧੋ ਦਾਸ ਬੈਰਾਗੀ ਦੀ ਥਾਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ ਬਣਿਆ। ਛਾਪੀ ਜਾ ਰਹੀ ਪੁਸਤਕ ਵਿਚ ਕਰਮ ਸਿੰਘ ਹਿਸਟੋਰੀਅਨ ਦੀਆਂ ਰਚਨਾਵਾਂ 'ਬੰਦਾ ਬਹਾਦਰ ਅਤੇ ਬੰਦਾ ਕੌਣ ਸੀ' ਸੰਪੂਰਨ ਰੂਪ ਵਿਚ ਛਾਪੀਆਂ ਜਾ ਰਹੀਆਂ ਹਨ ਤਾਂ ਜੋ ਇਸ ਸਬੰਧੀ ਸਾਰੇ ਭਰਮ ਭੁਲੇਖੇ ਦੂਰ ਹੋ ਸਕਣ ਅਤੇ ਪਾਠਕ ਜਾਣ ਸਕਣ ਕਿ ਇਹ ਉਸ ਬੀਰ ਯੋਧੇ ਦੀ ਗਾਥਾ ਹੈ ਜਿਸ ਦੀ ਬੀਰਤਾ ਦੀ ਗਵਾਹੀ ਸਰਹੰਦ ਦੀਆਂ ਕੰਧਾਂ ਦੇ ਰਹੀਆਂ ਹਨ।

**ਚੰਡੀਗੜ੍ਹ**

**ਮਿਤੀ: ੨੧/੧੨/੧੯੯੮** **ਗੁਰਦਿੱਤ ਸਿੰਘ ਗਿਆਨੀ**



# ਬੰਦੇ ਦੇ ਪਹਿਲੇ ਹਾਲ

ਪੰਜਾਬੋਂ ਜੋ ਰਾਹ ਕਸ਼ਮੀਰ ਵੱਲ ਜਾਂਦੇ ਹਨ, ਉਨ੍ਹਾਂ ਵਿਚੋਂ ਸਭ ਨਾਲੋਂ ਸੁੰਦਰ ਤੇ ਰਮਣੀਕ ਅਸਥਾਨਾਂ ਨਾਲ ਭਰਪੂਰ ਰਸਤਾ, ਪੀਰ ਪੰਚਾਲ ਵਾਲਾ ਰਾਹ ਹੈ। ਜਦ ਦਾ ਕਸ਼ਮੀਰ ਮੁਗਲਾਂ ਦੇ ਹੱਥ ਆਇਆ, ਇਸ ਰਾਹ ਦੀ ਸ਼ੋਭਾ ਹੋਰ ਵੀ ਵਧ ਗਈ। ਥਾਂ ੨ ਸਰਾਵਾਂ ਅਤੇ ਜਗਾਹ ੨ ਸੁੰਦਰ ਮਕਾਨ ਬਣ ਗਏ। ਇਸ ਰਾਹ ਜਦ ਭਿੰਬਰ ਤੋਂ ਅੱਗੇ 'ਅਧੀ ਤਕ' ਅਤੇ ਕਮਾਤਨ ਗੋਸ਼ਾ ਦੀਆਂ ਪਹਾੜੀਆਂ ਲੰਘ ਕੇ ਮੈਦਾਨ ਜਹੇ ਵਿੱਚ ਜਾਈਦਾ ਹੈ, ਤਾਂ ਇਕ ਪਹਾੜੀ ਨਦੀ ਦੇ ਕੰਢੇ ਰਾਜੌੜੀ ਨਾਮਕ ਪੁਰਾਣਾ ਤੇ ਪ੍ਰਸਿੱਧ ਸ਼ਹਿਰ ਮਿਲਦਾ ਹੈ, ਇਹੋ ਸ਼ਹਿਰ ਸਾਡੇ ਬੀਰ ਬਹਾਦਰ ਬਾਬਾ ਬੰਦਾ ਜੀ ਦੀ ਜਨਮ ਭੂਮੀ ਸੀ।

ਆਪ ਦੇ ਪਿਤਾ ਦਾ ਨਾਮ 'ਰਾਮ ਦੇਵ' ਸੀ, ਜੋ ਭਾਰਦਵਾਜ ਰਾਜਪੂਤ ਸਨ। ਰਾਮਦੇਵ ਕੋਈ ਸਰਕਾਰੀ ਅਹੁਦੇਦਾਰ ਨਹੀਂ ਸੀ, ਇਸ ਲਈ ਉਸ ਪਾਸ ਬਹੁਤ ਧਨ ਵੀ ਨਹੀਂ ਸੀ, ਜੈਸੀ ਵਿਚਲੇ ਮੇਲ ਦੀ ਹਾਲਤ ਇਸ ਕੌਮ ਦੇ ਲੋਕਾਂ ਦੀ ਹੁੰਦੀ ਹੈ, ਵੈਸੀ ਹੀ ਇਸ ਦੀ ਸੀ, ਅਤੇ ਜੋ ਕੰਮ ਇਸ ਕੌਮ ਦੇ ਲੋਕ ਵਿਸ਼ੇਸ਼ ਕਰ ਕੇ ਕਰਦੇ ਹਨ, ਉਹੋ ਹੀ ਰਾਮਦੇਵ ਵੀ ਕਰਦਾ ਸੀ। ਇਸੇ ਤਰ੍ਹਾਂ ਸਮਾਂ ਲੰਘ ਰਿਹਾ ਸੀ ਕਿ ਕਰਤਾਰ ਨੇ ਇਕ ਪੁਤ੍ਰ ਦਿੱਤਾ, ਜਿਸ ਦਾ ਨਾਮ 'ਲਛਮਣ ਦੇਵ' ਰੱਖਿਆ ਗਿਆ।

ਲਛਮਣ ਦੇਵ ਕਦ ਪੈਦਾ ਹੋਇਆ, ਇਸ ਦਾ ਸਾਨੂੰ ਕੁਝ ਵੀ ਪਤਾ ਨਹੀਂ। ਮਮੂਲੀ ਹਾਲਤ ਵਿੱਚ ਪੈਦਾ ਹੋ ਕੇ ਬੈਰਾਗੀ ਹੋ ਗਏ। ਲਛਮਣ ਦੇਵ ਦੇ ਪੈਦਾ ਹੋਣ ਦੀ ਤਰੀਕ ਦਾ ਪਤਾ ਕਰਨਾ ਉਹਨਾਂ ਆਦਮੀਆਂ ਲਈ ਠੀਕ ਕਠਨ ਹੈ, ਜਿਨ੍ਹਾਂ ਦੇ ਵਡਿਆਂ ਵਿੱਚ ਇਤਿਹਾਸ ਦਾ ਸ਼ੌਕ ਨਾ ਰਿਹਾ ਹੋਵੇ, ਹਾਂ ਸਾਰੇ ਹਾਲਾਂ ਉੱਤੇ ਨਜ਼ਰ ਮਾਰ ਕੇ ਇਤਲਾ ਕਿਆਸ ਕੀਤਾ ਜਾ ਸਕਦਾ ਹੈ, ਕਿ ਜਿਸ ਸਮੇਂ ਦਸਮ ਪਾਤਸ਼ਾਹ ਜੀ ਪਟਨੇ ਵਿੱਚ ਪ੍ਰਗਟ ਹੋਏ, ਕਿਤੇ ਉਸ ਸਮੇਂ ਦੇ ਲਗ-ਭਗ ਹੀ ਲਛਮਣ ਦੇਵ ਰਜੌੜੀ ਵਿੱਚ ਪੈਦਾ ਹੋਇਆ ਹੋਵੇਗਾ।

ਰਾਜਪੂਤ ਦਾ ਪੁਤ੍ਰ ਸੀ, ਇਸ ਨੇ ਨਿੱਕਿਆਂ ਹੁੰਦਿਆਂ ਹੀ ਉਹ ਸਭ ਹੁਨਰ ਸਿੱਖ ਲਏ, ਜੋ ਰਾਜਪੂਤਾਂ ਲਈ ਜ਼ਰੂਰੀ ਸਨ। ਪਰ ਸਾਰਿਆਂ ਕਰਤੱਬਾ ਨਾਲੋਂ

ਇਸ ਨੂੰ ਸ਼ਿਕਾਰ ਦਾ ਬਹੁਤ ਸ਼ੌਂਕ ਸੀ। ਓਨ੍ਹੀਂ ਦਿਨੀ ਬਹੁਤਾ ਰਿਵਾਜ ਤੀਰ ਕਮਾਨ ਦਾ ਸੀ, ਜਿਸ ਵਿੱਚ ਇਸ ਨੂੰ ਪੂਰੀ ੨ ਮਸ਼ਕ ਸੀ। ਰਜੌਂੜੀ ਦੇ ਗਿਰਦੇ ਸ਼ਿਕਾਰੇ ਦਾ ਵੀ ਕੁਝ ਘਾਟਾ ਨਹੀਂ ਸੀ, ਇਸ ਲਈ ਇਸ ਨੂੰ ਆਪਣਾ ਸ਼ੌਂਕ ਪੂਰਾ ਕਰਨ ਲਈ ਬਹੁਤ ਸਾਰੇ ਮੌਕੇ ਮਿਲਦੇ। ਕਿਸ ਨੂੰ ਪਤਾ ਸੀ, ਕਿ ਇਸ ਸ਼ਿਕਾਰੀ ਦਾ ਦਿਲ ਐਸਾ ਕਮਜ਼ੋਰ ਹੈ, ਜੋ ਇਕ ਸੱਟ ਨਾਲ ਹੀ ਚਕਨਾ ਚੂਰ ਹੋ ਜਾਏਗਾ ਅਤੇ ਸ਼ਿਕਾਰ ਦਾ ਸ਼ੌਂਕ ਐਸਾ ਧੋਖਾ ਹੈ, ਜੋ ਥੋਹੜੇ ਦਿਨਾਂ ਵਿੱਚ ਹੀ ਲਹਿ ਜਾਏਗਾ। ਕਰਤਾਰ ਦੀ ਕੁਦਰਤ ! ਕਿ ਗੁੱਡੀ ਅਜੇ ਉਤਲੀ ਹਵਾਏ ਚੜ੍ਹਨ ਲੱਗੀ ਸੀ, ਕਿ ਡੋਰ ਧੁਰ ਤਣਾਵਾਂ ਤੋਂ ਟੁੱਟੀ।

ਇਹ ਸਮਾਚਾਰ ਇਸ ਤਰ੍ਹਾਂ ਹੈ, ਕਿ ਇਕ ਦਿਨ ਸ਼ਿਕਾਰ ਵਿਚ ਹਰਨੀ ਮਾਰੀ, ਜਦ ਉਸ ਦਾ ਢਿੱਡ ਚੀਰਿਆ ਤਾਂ ਉਸ ਵਿਚੋਂ ਦੋ ਬੱਚੇ ਨਿਕਲੇ, ਜੋ ਅੱਖਾਂ ਦੇ ਸਾਹਮਣੇ ਹੀ ਤੜਪ ਕੇ ਮਰ ਗਏ। ਸ਼ਿਕਾਰੀ ਮਨ ਨੇ ਠੋਕਰ ਖਾਧੀ ਅਤੇ ਏਕਾ ਏਕ ਹੀ ਸ਼ਿਕਾਰ ਦਾ ਸ਼ੌਂਕ ਜਾਂਦਾ ਰਿਹਾ। ਇਥੇ ਹੀ ਬਸ ਨਹੀਂ ਹੋਈ ਬਲਕਿ ਦੁਨੀਆਂ ਵੱਲੋਂ ਵੀ ਦਿਲ ਉਦਾਸ ਹੋ ਗਿਆ, ਅਤੇ ਦੁਨੀਆਂ ਸੰਬੰਧੀ ਹਰ-ਇਕ ਚੀਜ਼ ਤੋਂ ਉਪਰਾਮਤਾ ਜਹੀ ਹੋ ਗਈ। ਓਨ੍ਹੀ ਦਿਨੀਂ ਹੀ ਜਾਨਕੀ ਪ੍ਰਸ਼ਾਦ ਬੈਰਾਗੀ ਆਪ ਨੂੰ ਮਿਲ ਗਿਆ, ਜਿਸ ਦੀ ਸਿੱਖਿਆ ਨੇ ਆਪ ਉੱਤੇ ਅਜੇਹਾ ਅਸਰ ਕੀਤਾ, ਕਿ ਘਰ- ਬਾਰ ਛੱਡ ਕੇ ਆਪ ਬੈਰਾਗੀ ਹੋ ਗਏ ਅਤੇ ਭੇਖ ਵੱਲੋਂ ਆਪ ਦਾ ਨਾਮ ਮਾਧੋ ਦਾਸ ਰੱਖਿਆ ਗਿਆ।

ਜੈਸਾ ਕਿ ਸੰਤਾਂ ਦਾ ਤਰੀਕਾ ਹੈ, ਆਪ ਇਕ ਮੰਡਲੀ ਨਾਲ ਰਲ ਕੇ ਤੀਰਥ ਯਾਤ੍ਰਾ ਨੂੰ ਚੜ੍ਹ ਪਏ। ਇਸ ਭਰਮਨ ਵਿੱਚ ਕਈ ਪ੍ਰਕਾਰ ਦੇ ਸੰਤ ਮਿਲੇ, ਜਿਨ੍ਹਾਂ ਦੀ ਸੋਹਬਤ ਨੇ ਮਾਧੋ ਦਾਸ ਉੱਤੇ ਬਹੁਤ ਚੰਗਾ ਅਸਰ ਕੀਤਾ। ਜਦ ਆਪ ਦਾ ਦਿਲ ਤੀਰਥਾਂ ਵਲੋਂ ਵੀ ਭਰ ਗਿਆ ਤਾਂ ਆਪ ਏਕਾਂਤ ਅਸਥਾਨ ਬੈਠ ਕੇ ਤਪ ਕਰਨ ਲੱਗੇ। ਜਦ ਇਸ ਹਾਲ ਵਿੱਚ ਕੁਝ ਸਾਲ ਬੀਤ ਗਏ ਤਾਂ ਮਾਧੋ ਦਾਸ ਨੂੰ ਪ੍ਰਤੀਤ ਹੋਇਆ ਕਿ ਮੈਂ ਸਿਧ ਪੁਰਸ਼ ਹੋ ਗਿਆ ਹਾਂ, ਅਤੇ ਕੁਝ ਰਿੱਧੀਆਂ ਸਿੱਧੀਆਂ ਮੇਰੇ ਅਧੀਨ ਹਨ। ਇਸ ਚੇਟਕ ਵਿੱਚ ਉਹ ਅਜਿਹਾ ਫਸਿਆ ਕਿ ਤਪ ਕਰਨਾਂ ਮੂਲੋਂ ਹੀ ਵਿਸਾਰ ਦਿੱਤਾ ਅਤੇ ਤਪ ਵਾਲੀ ਗੁਫ਼ਾ ਛੱਡ ਕੇ ਗੁਦਾਵਰੀ ਕੰਢੇ ਵਸਦੇ ਸ਼ਹਿਰ ਨਦੇੜ੍ਹੋਂ ਬਾਹਰ ਆ ਡੇਰਾ ਲਾਇਆ।

ਸਿੱਧ ਦੀ ਧੁੰਮ ਸਾਰੇ ਸ਼ਹਿਰ ਵਿੱਚ ਪਸਰ ਗਈ, ਅਤੇ ਦਿਨਾਂ ਵਿੱਚ ਹੀ ਸ਼ਰਧਾਲੂਆਂ ਦੇ ਪੁਰਸ਼ਾਰਥ ਨਾਲ ਕੁਟੀਆ ਦੇ ਲਾਂਭੀ ਬੜਾ ਸੁੰਦਰ ਤੇ ਰਮਣੀਕ ਬਾਗ਼ ਲੱਗ ਗਿਆ। ਮਾਧੋ ਦਾਸ ਦਾ ਸੁਭਾਉ ਜ਼ਰਾ-ਕੁ ਦਿਲ-ਲਗੀ ਕਰਨ ਦਾ ਵੀ ਸੀ, ਇਸ ਲਈ ਉਸ ਨੇ ਇਕ ਸੁੰਦਰ ਪਲੰਘ ਤਿਆਰ ਕਰਵਾ ਕੇ ਰੱਖ



ਛਡਿਆ। ਜਦ ਕਦੀ ਕੋਈ ਸੰਤ ਉਸ ਪਾਸ ਆਉਂਦਾ ਤਾ ਪਹਿਲਾਂ ਤਾਂ ਇਹ ਉਸ ਦੀ ਬੜੀ ਇੱਜ਼ਤ ਕਰਦਾ ਅਤੇ ਬੜੇ ਅਦਬ ਨਾਲ ਪਲੰਘ ਉੱਤੇ ਬਿਠਾਉਂਦਾ, ਪਰ ਮਗਰੋਂ ਆਪਣੀ ਯੋਗ ਸ਼ਕਤੀ ਨਾਲ ਪਲੰਘ ਉਲਟਾ ਦੇਂਦਾ, ਜਿਸ ਨਾਲ ਸੰਤ ਜੀ ਹੇਠਾਂ ਅਤੇ ਪਲੰਘ ਉਨ੍ਹਾਂ ਦੇ ਉੱਤੇ ਹੁੰਦਾ। ਇਸ ਤਰ੍ਹਾਂ-ਬੇ-ਇੱਜ਼ਤ ਕਰਕੇ ਮਾਧੋ ਦਾਸ ਬੜਾ ਖੁਸ਼ ਹੁੰਦਾ, ਖਿੜ-ਖਿੜ ਹੱਸਦਾ ਅਤੇ ਖੁਸ਼ੀ ਵਿੱਚ ਤਾਲੀਆਂ ਵਜਾਉਂਦਾ। ਇਨ੍ਹਾਂ ਕਾਰਨਾਂ ਕਰ ਕੇ, ਕੀ ਦੁਨੀਆਂਦਾਰ ਅਤੇ ਕੀ ਸਾਧੂ ਸੰਤ, ਸਾਰੇ ਹੀ ਇਸ ਤੋਂ ਭੈ ਖਾਂਦੇ ਅਤੇ ਇਸ ਦੇ ਕ੍ਰੋਧ ਨੂੰ ਨਾ ਟਲਣ ਵਾਲੀ ਬਲਾ ਸਮਝਦੇ ਸਨ।



## ਗੁਰੂ ਜੀ ਨਾਲ ਮਿਲਾਪ

ਜਦ ਮਾਧੋ ਦਾਸ ਨਦੇੜ ਸ਼ਹਿਰ ਇਸ ਤਰ੍ਹਾਂ ਨਾਲ ਦਿਨ ਕੱਟ ਰਿਹਾ ਸੀ, ਤਾਂ ਹਿੰਦ ਵਿੱਚ ਇਕ ਰਾਜਸੀ ਭੁਚਾਲ ਆਇਆ, ਜਿਸ ਨੇ ਮੁਗ਼ਲਾਂ ਦੀ ਸ਼ਾਹੀ ਦੀਆਂ ਨੀਹਾਂ ਐਸੀਆਂ ਹਿਲਾਈਆਂ ਕਿ ਇਸ ਤੋਂ ਮਗਰੋਂ ਇਹ ਸ਼ਾਹੀ ਦਿਨੋਂ ਦਿਨ ਗਰਕਦੀ ਹੀ ਗਈ।

ਏਹ ਸਮਾਚਾਰ ਇਸ ਤਰ੍ਹਾਂ ਹੈ ਕਿ ਜਦ ੨੪ ਫੱਗਣ ਸੰਮਤ ੧੭੬੩, ਬਿਕ੍ਰਮੀ ਨੂੰ ਔਰੰਗਜ਼ੇਬ ਐਹਮਦ ਨਗਰ (ਦੱਖਣ) ਵਿੱਚ ਤਾਪ ਨਾਲ ਮਰ ਗਿਆ ਤਾਂ ਆਜ਼ਮ ਸ਼ਾਹ, ਬਹਾਦਰ ਸ਼ਾਹ ਅਤੇ ਕਾਮ ਬਖ਼ਸ਼ ਤਿੰਨੇ ਸ਼ਾਹਜ਼ਾਦੇ ਤਖ਼ਤ ਲੈਣ ਦੇ ਮਨਸੂਬਿਆਂ ਵਿੱਚ ਪੈ ਗਏ। ਕਾਮ ਬਖ਼ਸ਼ ਤਾਂ ਹੈਦਰਾਬਾਦ (ਦੱਖਣ) ਵੱਲ ਸੀ, ਉਹ ਸਾਰਾ ਦੱਖਣ ਹੀ ਮੱਲ ਬੈਠਾ। ਆਜ਼ਮ ਸ਼ਾਹ ਨੇ (ਜਿਸ ਨੂੰ ਔਰੰਗਜ਼ੇਬ ਨੇ ਮਰਨ ਤੋਂ ਕੁਝ ਚਿਰ ਪਹਿਲੋਂ ਮਾਲਵੇ ਵੱਲ ਤੋਰਿਆ ਸੀ, ਝੱਟ ਵਾਪਸ ਮੁੜਕੇ) ਸਾਰੀ ਫ਼ੌਜ ਨੂੰ ਮੁੱਠ ਵਿੱਚ ਕੀਤਾ ਅਤੇ ਆਗਰੇ ਵੱਲ ਵਧਿਆ। ਬਹਾਦਰ ਸ਼ਾਹ ਉਨ੍ਹੀ ਦਿਨੀਂ ਕਾਬਲ ਦਾ ਹਾਕਮ ਸੀ। ਇਸ ਨੂੰ ਪਿਤਾ ਦੇ ਮਰਨ ਦੀ ਖ਼ਬਰ ਪਸ਼ੌਰ ਸ਼ਹਿਰ ਲੱਗੀ, ਵਾਹੋ ਦਾਹੀ ਲਾਹੌਰ ਵੱਲ ਆਇਆ, ਜਿਥੇ ਮੁਨਇਮ ਖਾਂ, ਇਸ ਦਾ ਪੁਰਾਣਾ ਨੌਕਰ (ਜੋ ਇਸ ਵਲੋਂ ਲਾਹੌਰ ਦਾ ਸੂਬਾ ਸੀ) ਚਾਰ ਪੰਜ ਹਜ਼ਾਰ ਫ਼ੌਜ ਅਤੇ ਚਾਲੀ ਲੱਖ ਖਜ਼ਾਨਾ ਲੈ ਕੇ ਮਿਲਿਆ। ਸਰਹੰਦ ਅੱਪੜਦਿਆਂ ਨੂੰ ਵਜ਼ੀਰ ਖਾਂ ਫੌਜਦਾਰ ਨੇ ਅਠਾਈ ਲੱਖ ਰੁਪਿਆ ਨਜ਼ਰ ਕੀਤਾ ਅਤੇ ਸ਼ਾਹਜ਼ਾਦਾ ਛੇਤੀ ਨਾਲ ਜੇਠ ਮੁੱਕਣ ਤੋਂ ਪਹਿਲਾਂ ਹੀ ਦਿੱਲੀ ਅੱਪੜ ਪਿਆ। ਫੇਰ ਚੜ੍ਹੇ ਸਾਵਣ ਆਗਰਾ ਜਾ ਮਿਲਿਆ ਅਤੇ ਪਿਉ ਦਾਦੇ ਦੀ ਦੌਲਤ ਠੀਕਰੀਆਂ ਵਾਂਗ ਨੌਕਰਾਂ ਵਿੱਚ ਵੰਡੀ। ਏਸੇ ਦਿਨ ਆਜ਼ਮ ਸ਼ਾਹ ਗਵਾਲਅਰੋਂ ਵਧਿਆ ਅਤੇ 'ਜਾਜੂ' ਪਿੰਡ ਪਾਸ ਦੋਹਾਂ ਭਰਾਵਾਂ ਵਿੱਚ ਘੋਰ ਜੁਧ ਹੋਇਆ। ਇਰਾਦਤ ਖਾਂ ਆਜ਼ਿਮਸ਼ਾਹ ਦੇ ਪਾਸ ਦੇ ਹਾਥੀ ਉੱਤੇ ਸਵਾਰ ਸੀ, ਉਹ ਲਿਖਦਾ ਹੈ ਕਿ ਆਜ਼ਮਸ਼ਾਹ ਤੀਰ ਨਾਲ ਪਰੋਤਾ ਪਿਆ ਸੀ, ਕਿ ਇਕ ਗੋਲੀ ਨੇ ਛੁਟਕਾਰਾ ਕੀਤਾ, ਅਤੇ ਰੁਸਤਮ ਦਿਲ ਖਾਂ ਸਿਰ ਵੱਢ ਕੇ ਬਹਾਦਰ ਸ਼ਾਹ ਪਾਸ ਲੈ ਗਿਆ।

ਬਹਾਦਰ ਸ਼ਾਹ ਫਤਿਹ ਦਾ ਨਗਾਰਾ ਵਜਾਉਂਦਾ ਆਗਰੇ ਅਪੜਿਆ, ਤੇ ਸਭ ਅਮੀਰਾਂ ਨੂੰ ਆਪਣੇ ਨਾਲ ਰਲਾ ਕੇ ਚੜ੍ਹਦੇ ਮੱਘਰ ਸੰਮਤ ੧੭੬੪ ਬਿਕ੍ਰਮੀ ਨੂੰ, ਰਾਜਪੂਤਾਂ ਨੂੰ ਸਜ਼ਾ ਦੇਣ ਵਾਸਤੇ ਰਾਜਪੂਤਾਨੇ ਵੱਲ ਵਧਿਆ, ਅਤੇ ਚੇਤ ਸੰ: ੧੭੬੫ ਬਿ: ਨੂੰ ਅਜਮਾਰੇ ਅਪੜ ਗਿਆ। ਸਭ ਰਾਜੇ ਬਾਦਸ਼ਾਹ ਨੂੰ ਆ ਮਿਲੇ, ਇਸ ਲਈ ਬਹਾਦਰ ਸ਼ਾਹ ਆਪਣੇ ਆਕੀ ਭਰਾ ਕਾਮ ਬਖ਼ਸ਼ ਨੂੰ ਸਿੱਧਾ ਕਰਨ ਲਈ ਵਧਿਆ ਅਤੇ ਜੇਠ, ਸੰਮਤ ੧੭੬੫ ਨੂੰ ਬੁਰਹਾਨ ਪੁਰ ਆਣ ਡੇਰੇ ਲਾਏ। ਇੱਥੇ ਅਪੜਦਿਆਂ ਹੀ ਰਾਤ ਨੂੰ ਐਸਾ ਮੀਂਹ ਲੱਥਾ ਕਿ ਪੰਦਰਾਂ ਵੀਹਾਂ ਦਿਨਾਂ ਤੀਕ ਸ਼ਾਹੀ ਲਸ਼ਕਰ ਦਰਿਆ 'ਤਾਪਤੀ' ਨੂੰ ਲੰਘ ਨਾ ਸਕਿਆ। ਜਦ ਹੜ੍ਹ ਮੱਠਾ ਹੋਇਆ ਤਾਂ ਫੌਜਾਂ ਪਾਰ ਹੋਈਆਂ। ਬਾਦਸ਼ਾਹ ਨੇ ਬਰਸਾਤ ਆ ਜਾਣ ਦੇ ਕਾਰਨ ਵੀ ਠਹਿਰਨਾ ਚੰਗਾ ਨਾ ਸਮਝਿਆ ਅਤੇ ਮਲਕਾ ਪੁਰ ਨਦੇੜ ਦੇ ਰਾਹ ਹੁੰਦਾ ਹੋਇਆ ਪੋਹ ੧੭੬੫ ਨੂੰ ਹੈਦਰਾਬਾਦ ਦੇ ਲਾਗੇ ਅੱਪੜ ਪਿਆ।

ਜਦ ਬਹਾਦਰ ਸ਼ਾਹ ਦੱਖਣ ਲਈ ਤਿਆਰ ਹੋਇਆ ਸੀ, ਓਦੋਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਦੱਖਣ ਨੂੰ ਤੁਰੇ ਸਨ। ਇਤਫਾਕ ਐਸਾ ਹੋਇਆ ਕਿ ਜਦ ਬਾਦਸ਼ਾਹ ਬੁਰਹਾਨ ਪੁਰ ਪੁੱਜਾ ਓਦੋਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਉਥੇ ਅੱਪੜ ਪਏ।

300 horsemen with the Guru.

ਮੁਸਲਮਾਨ ਇਤਿਹਾਸ ਕਾਰ ਲਿਖਦੇ ਹਨ ਕਿ ਉਸ ਸਮੇਂ ਗੁਰੂ ਜੀ ਮਹਾਰਾਜ ਨਾਲ ਦੋ ਤਿੰਨ ਸੌ ਸਵਾਰ ਸਨ। ਇਸ ਤੋਂ ਮਗਰੋਂ ਗੁਰੂ ਜੀ ਬਾਦਸ਼ਾਹ ਦੇ ਨਾਲ ਹੀ ਰਹੇ ਅਤੇ ਜਦ ਮਲਕਾ ਪੁਰ ਥਾਣੀ ਹੋ ਕੇ ਸ਼ਾਹੀ ਫੌਜਾਂ ਨਦੇੜ ਅੱਪੜੀਆਂ ਤਾ ਇਕ ਪਠਾਣ ਨੇ ਗੁਰੂ ਜੀ ਨੂੰ ਖੰਜਰ ਨਾਲ ਜ਼ਖਮੀ ਕੀਤਾ। ਸ਼ਾਹੀ ਜਰਾਹ ਉਸੇ ਵੇਲੇ ਆਣ ਹਾਜ਼ਰ ਹੋਏ ਅਤੇ ਫਟ ਸੀਉਂ ਦਿੱਤਾ ਗਿਆ। ਪਰ ਕਮਜ਼ੋਰੀ ਇਤਨੀ ਹੋ ਗਈ ਸੀ ਕਿ ਹਕੀਮਾਂ ਨੇ ਸਲਾਹ ਦਿੱਤੀ ਕਿ ਜੋ ਸ਼ਾਹੀ ਫੌਜ ਨਾਲ ਪੈਂਡਾ ਕੱਟਣ ਦੀ ਥਾਂ ਕੁਝ ਚਿਰ ਗੁਦਾਵਰੀ ਕੰਢੇ ਆਰਾਮ ਕੀਤਾ ਜਾਵੇ, ਇਸ ਲਈ ਗੁਰੂ ਜੀ ਤਾਂ ਨਦੇੜ ਹੀ ਰਹੇ ਅਤੇ ਸ਼ਾਹੀ ਫੌਜਾਂ ਹੈਦਰਾਬਾਦ ਨੂੰ ਚਲੀਆਂ ਗਈਆਂ।

ਦਿਨਾਂ ਮਗਰੋਂ ਹੀ ਗੁਰੂ ਜੀ ਤਿਆਰ-ਬਰ-ਤਿਆਰ ਹੋ ਗਏ ਅਤੇ ਪਹਿਲੇ ਵਾਂਗ ਹੀ ਸਭ ਕੰਮ ਹੋਣ ਲੱਗੇ। ਇਸ ਸਮੇਂ ਸ਼ਹਿਰ ਦੇ ਲੋਕਾਂ ਅਤੇ ਆਉਂਦੇ ਜਾਂਦੇ ਸਾਧਾਂ ਸੰਤਾਂ ਦੀ ਜ਼ਬਾਨੀ ਗੁਰੂ ਜੀ ਨੇ ਮਾਧੋ ਦਾਸ ਦੀਆਂ ਰਿੱਧੀਆਂ ਸਿੱਧੀਆਂ ਦਾ ਹਾਲ ਸੁਣਿਆਂ ਅਤੇ ਚਾਹਿਆ, ਕਿ ਉਸ ਨੂੰ ਇਸ ਚੇਟਕ ਵਲੋਂ ਹਟਾ ਕੇ ਗੁਰਸਿੱਖੀ ਵਿੱਚ ਲਿਆਂਦਾ ਜਾਵੇ। ਇਹ ਦਿਲ ਵਿੱਚ ਧਾਰ ਕੇ ਗੁਰੂ ਜੀ ਨੇ ਕੁਝ ਸਿੰਘਾਂ ਨੂੰ ਆਪਣੇ ਨਾਲ ਲਿਆ ਅਤੇ ਇਕ ਦਿਨ ਉਸ ਦੇ ਬਾਗ਼ ਵਿੱਚ ਚਲੇ ਗਏ। ਉਸ ਸਮੇਂ ਮਾਧੋ ਦਾਸ ਕਿਤੇ ਬਾਹਰ ਗਿਆ ਹੋਇਆ ਸੀ। ਗੁਰੂ ਜੀ ਚੰਗੀ

ਤਰ੍ਹਾਂ ਜਾਣਦੇ ਸਨ ਕਿ ਮਾਧੋ ਦਾਸ ਵੈਸ਼ਨੋਂ ਹੈ, ਅਤੇ ਮਹਾਂ ਪ੍ਰਸ਼ਾਦ ਦੇ ਨਾਮ ਤੋਂ ਥੂਹ ੨ ਕਰਦਾ ਹੈ, ਪਰ ਸਿੱਧ ਨੂੰ ਚੰਗੀ ਤਰ੍ਹਾਂ ਚਿੜ੍ਹਾਉਣ ਲਈ ਆਪ ਨੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਸਿੱਧ ਦੇ ਬਾਗ਼ ਵਿਚੋਂ ਲੋਕਾਂ ਦੇ ਸੁੱਖਣਾ ਦੇ ਚੜ੍ਹਾਏ ਹੋਏ ਬੱਕਰਿਆਂ ਵਿਚੋਂ ਕੁਝ ਕੁ ਝਟਕਾ ਕੇ ਇਥੇ ਹੀ ਚੜ੍ਹਾ ਦਿਓ। ਹੁਕਮ ਦੀ ਹੀ ਢਿੱਲ ਸੀ, ਅੱਖ ਦੇ ਫੇਰ ਵਿੱਚ ਕਈ ਬੱਕਰੇ ਝਟਕਾ ਕੇ ਚਾੜ੍ਹ ਦਿੱਤੇ ਗਏ, ਜਿਸ ਕਿਸੇ ਨੇ ਇਸ ਨਜ਼ਾਰੇ ਨੂੰ ਵੇਖਿਆ, ਇਹ ਸੋਚ ਕੇ ਉਹ ਕੰਬ ਉਠਿਆ ਕਿ ਪਤਾ ਨਹੀਂ ਅੱਜ ਕੀ ਪਰਲੋ ਆਉਣੀ ਹੈ।

ਇਹ ਖ਼ਬਰਾਂ ਮਾਧੋ ਦਾਸ ਤੀਕ ਵੀ ਅੱਪੜ ਪਈਆਂ। ਉਹ ਲਾਲੋ ਲਾਲ ਆਪਣੀ ਕੁਟੀਆ ਵੱਲ ਆਇਆ ਕਿ ਜਾਂਦਾ ਹੀ ਬਦਲਾ ਲਵਾਂਗਾ। ਬਾਗ਼ ਵਿੱਚ ਵੜਦਿਆਂ ਹੀ ਉਸ ਨੇ ਦੇਖਿਆ ਕਿ ਮਹਾਂ ਪ੍ਰਸ਼ਾਦ ਤਿਆਰ ਹੋ ਰਿਹਾ ਹੈ ਅਤੇ ਗੁਰੂ ਜੀ ਹੱਥ ਵਿੱਚ ਤੀਰ ਕਮਾਨ ਲਈ ਪਲੰਘ ਉੱਤੇ ਬੈਠੇ ਹਨ। ਆਪਣੀ ਯੋਗ ਸ਼ਕਤੀ ਦੁਆਰਾ ਬਥੇਰਾ ਜ਼ੋਰ ਲਾਇਆ ਕਿ ਕਿਵੇਂ ਪਲੰਘ ਪੁੱਠਾ ਹੋਵੇ। ਪਰ ਉਸ ਦੀ ਨਾ-ਉਮੈਦੀ ਨੂੰ ਪਲੰਘ ਜੜ੍ਹ ਹੀ ਰਿਹਾ ਅਤੇ ਆਪਣੀ ਜਗਾਹ ਤੋਂ ਇਕ ਇੰਚ ਵੀ ਨਾ ਹਿੱਲਿਆ। ਜਦ ਮਾਧੋ ਦਾਸ ਸਿਰੋਂ ਪਰ੍ਹੇ ਜ਼ੋਰ ਲਾ ਚੁੱਕਾ ਪਰ ਬਣਿਆ ਕੁਝ ਨਾ, ਤਾਂ ਉਸ ਨੂੰ ਨਿਸ਼ਚਾ ਹੋ ਗਿਆ ਕਿ ਮੇਰਾ ਮੁਕਾਬਲਾ ਕਿਸੇ ਮਮੂਲੀ ਆਦਮੀ ਨਾਲ ਨਹੀਂ ਹੈ। ਦਿਲ ਨੂੰ ਠੋਕਰ ਲੱਗੀ ਅਤੇ ਮਨ ਮੰਨ ਗਿਆ ਕਿ ਏਹ ਮੇਰੇ ਸਾਹਿਬ ਹਨ ਅਤੇ ਮੈਂ ਇਨ੍ਹਾਂ ਦਾ ਬੰਦਾ, ਭੱਜ ਕੇ ਚਰਨ ਫੜ ਲਏ ਅਤੇ ਘਗਿਆ ਕੇ ਕਿਹਾ ਕਿ ਮੈਂ ਆਪ ਦਾ ਬੰਦਾ ਹਾਂ, ਮੈਨੂੰ ਰੱਖ ਲਵੋ। ਗੁਰੂ ਜੀ ਮਾਧੋ ਦਾਸ ਦੀ ਨਿਮ੍ਰਤਾ ਉੱਤੇ ਇਤਨੇ ਪ੍ਰਸੰਨ ਹੋਏ ਕਿ 'ਬੰਦਾ' ਉਸ ਨੂੰ ਖਤਾਬ ਦੇ ਦਿੱਤਾ ਅਤੇ ਆਪਣੇ ਭੱਥੇ ਵਿਚੋਂ ਕੱਢ ਕੇ ਪੰਜ ਤੀਰ ਵੀ ਉਸ ਨੂੰ ਬਖਸ਼ੇ। ਉਸ ਦਿਨ ਤੋਂ ਮਾਧੋ ਦਾਸ ਦਾ ਨਾਮ 'ਬੰਦਾ' ਪ੍ਰਸਿੱਧ ਹੋਇਆ।

❖❖❖❖❖❖❖❖❖❖



Consult 5 Singhs

## ਪੰਜਾਬ ਵੱਲ ਆਉਣਾ

ਇਸ ਘਟਨਾ ਤੋਂ ਦੋ ਚਾਰ ਦਿਨ ਮਗਰੋਂ ਹੀ ਇਕ ਦਿਨ ਗੁਰੂ ਜੀ ਨੇ ਜਦ ਕਰੜੀ ਕਮਾਨ ਦਾ ਚਿੱਲਾ ਚੜ੍ਹਾਇਆ ਤਾਂ ਅੱਲੇ ਫੱਟ ਦੇ ਤੋਪੇ ਟੁੱਟ ਗਏ, ਕੋਈ ਚੰਗਾ ਜਰਾਹ ਪਾਸ ਨਹੀਂ ਸੀ, ਜੋ ਮੁੜ ਕੇ ਸੀਊਂ ਦੇਂਦਾ ਅਤੇ ਗੁਰੂ ਜੀ ਵੀ ਦੇਖ ਰਹੇ ਸਨ ਕਿ ਜੋਤੀ ਜੋਤ ਸਮਾਉਣ ਦਾ ਸਮਾਂ ਆ ਗਿਆ ਹੈ, ਇਸ ਲਈ ਜਦ ਕਿਸੇ ਟੁੱਟੇ ਭੱਜੇ ਨਾਈ ਨੇ ਤੋਪੇ ਲਾਉਣ ਲਈ ਬੇਨਤੀ ਵੀ ਕੀਤੀ, ਤਾਂ ਗੁਰੂ ਜੀ ਨੇ ਨਾਂਹ ਕਰ ਦਿੱਤੀ। ਇਸੇ ਹਾਲਤ ਵਿੱਚ ਆਪ ਅੱਸੂ ਸੁਦੀ ਪੰਜ ਸੰਮਤ ੧੭੬੫ ਬਿਕ੍ਰਮੀ ਨੂੰ ਜੋਤੀ ਜੋਤਿ ਸਮਾ ਗਏ ਅਤੇ ਇਹ ਖ਼ਬਰ ਬਹਾਦਰ ਸ਼ਾਹ ਨੂੰ ਹੈਦਰਾਬਾਦ ਦੇ ਰਾਹ ਵਿੱਚ ਹੀ ਮਿਲ ਗਈ।

ਜਦ ਗੁਰੂ ਜੀ ਨੇ 'ਬੰਦੇ' ਨੂੰ ਪੰਜ ਤੀਰ ਦਿੱਤੇ ਸਨ ਤਾਂ ਏਹ ਵੀ ਕਿਹਾ ਸੀ, ਕਿ ਜੇਕਰ ਤੂੰ ਬੰਦਾ ਹੈਂ ਤਾਂ ਸਾਡੇ ਹੁਕਮਾ ਮੁਜਬ ਜ਼ਾਲਮਾਂ ਦੀ ਜੜ੍ਹ ਉਖਾੜ ਦੇਹਿ। ਬੰਦੇ ਨੇ ਸਵੀਕਾਰ ਕੀਤਾ, ਅਤੇ ਜਦ ਗੁਰੂ ਜੀ ਜੋਤੀ ਜੋਤ ਸਮਾ ਗਏ ਤਾਂ ਆਪਣਾ ਮਿਸ਼ਨ ਪੂਰਾ ਕਰਨ ਲਈ ਤਿਆਰੀਆਂ ਕਰਨ ਲੱਗਾ। ਗੁਰੂ ਜੀ ਦਾ ਹੁਕਮ ਸੀ, ਕਿ ਜੋ ਕੰਮ ਕਰਨਾ, ਘੱਟ ਤੋਂ ਘੱਟ ਪੰਜਾਂ ਸਿੰਘ ਦੀ ਸਲਾਹ ਨਾਲ ਕਰਨਾ ਅਤੇ ਹਰ ਔਕੜ ਸਮੇਂ ਅਰਦਾਸਾ ਸੋਧਣਾ, ਜਦ ਤੀਕ ਇਹ ਗੱਲਾਂ ਮੰਨਦੇ ਰਹੋਗੇ, ਅਸੀਂ ਤੁਹਾਡੇ ਅੰਗ-ਸੰਗ ਹਾਂ ਅਤੇ ਸਿੱਖ ਵੀ ਤੁਹਾਡੇ ਮਗਰ ਹਨ, ਪਰ ਇਹਨਾਂ ਗੱਲਾਂ ਤੋਂ ਉਲਟੇ ਤੁਰਿਆਂ ਕਾਮਯਾਬੀ ਦੀ ਆਸ ਘੱਟ ਹੈ। ਇਸ ਲਈ ਤੁਰਨ ਲਗਿਆਂ ਘੱਟ ਤੋਂ ਘੱਟ ਪੰਜਾਂ ਸਿੰਘਾਂ ਦਾ 'ਬੰਦੇ' ਨਾਲ ਹੋਣਾ ਬੜਾ ਜ਼ਰੂਰੀ ਸੀ। ਸਾਰੇ ਸਿੰਘ ਤਾਂ ਨਾ ਮੁੜੇ, ਪਰ ਥੋੜ੍ਹੇ ਸਿੰਘ ਬੰਦੇ ਨਾਲ ਪੰਜਾਬ ਨੂੰ ਮੁੜੇ, ਜਿਨ੍ਹਾਂ ਵਿਚੋਂ ਪ੍ਰਸਿੱਧ ਬਾਬਾ ਬਿਨੋਦ ਸਿੰਘ ਜੀ ਸਾਹਿਬਜ਼ਾਦੇ ਖਡੂਰ ਵਾਲੇ ਅਤੇ ਬਾਜ ਸਿੰਘ ਜੀ ਬੱਲ, ਜ਼ੱਟ ਮੀਰ ਪੁਰ ਪੱਟੀ ਵਾਲੇ ਸਨ।

ਰਾਹ ਵਿੱਚ ਜਿਉਂ ੨ 'ਬੰਦਾ' ਸਿੰਘਾਂ ਪਾਸੋਂ ਸਾਹਿਬਜ਼ਾਦਿਆਂ ਦੇ ਕਸ਼ਟ ਅਤੇ ਤੁਰਕਾਂ ਦੇ ਜ਼ੁਲਮਾਂ ਦੀਆਂ ਸਾਖੀਆਂ ਸੁਣਦਾ, ਤਿਉਂ ੨ ਗੁਸੇ ਨਾਲ ਭਰਦਾ ਜਾਂਦਾ। ਗੁਰੂ ਜੀ ਦੇ ਪਠਾਣ ਦੇ ਹੱਥੋਂ ਸ਼ਹੀਦ ਹੋਣ ਨੇ ਤਾਂ ਰਹੀ-ਸਹੀ ਕਸਰ ਵੀ ਪੂਰੀ ਕਰ ਦਿੱਤੀ, ਅਤੇ 'ਬੰਦੇ' ਨੇ ਪ੍ਰਣ ਕਰ ਲਿਆ ਕਿ ਜਦ ਤੀਕ ਮੈਂ ਏਹ ਸਾਰੇ

hatred was the driving force?

ਦਲੇ ਗਿਣ ੨ ਕੇ ਨਾ ਲੈ ਲਵਾਂ, ਮੈਂ 'ਬੰਦਾ' ਨਹੀਂ। ਰਾਜਪੂਤੀ ਲਹੂ ਰਗਾਂ ਵਿੱਚ ੜੇ ਲਾਉਂਦਾ ਸੀ, ਉਤੋਂ ਪਾਣ ਚੜ੍ਹ ਗਈ ਸਿੱਖੀ ਦੀ, ਸਿੱਖ ਹੋ ਕੇ ਾਹਿਬਜ਼ਾਦਿਆਂ ਦੇ ਕਸ਼ਟ ਸਹਾਰ ਨਾ ਸੱਕਿਆ, ਇਸ ਲਈ ਹੱਥ ਤਲਵਾਰ ਦੇ ਕਬਜ਼ੇ ਵੱਲ ਗਿਆ ਅਤੇ ਲਹੂ ਦੀਆਂ ਨਦੀਆਂ ਚੱਲੀਆਂ। 'ਬੰਦੇ' ਨੂੰ ਆਪਣੀ ਜੱਤ ਦੀ ਪੂਰੀ ਉਮੈਦ ਸੀ, ਏਸੇ ਕਰ ਕੇ ਉਸ ਨੇ ਆਪਣਾ ਪ੍ਰੋਗ੍ਰਾਮ ਪਹਿਲੋਂ ਹੀ ਣਾ ਛੱਡਿਆ ਸੀ। ਉਹ ਜਾਣਦਾ ਸੀ ਕਿ ਇਹਨਾਂ ਮੁਸਲਮਾਨਾਂ ਦੇ ਹੱਥੋਂ ਹਰ ਈ ਤੰਗ ਹੈ ਅਤੇ ਹਰ-ਇਕ ਉੱਤੇ ਭਾਰੀ ਜ਼ੁਲਮ ਹੋ ਚੱਕੇ ਅਤੇ ਹੋ ਰਹੇ ਹਨ। ਤ ਕੋਈ ਬਦਲੇ ਦੇ ਸਮੇਂ ਲਈ ਤਰਸ ਰਿਹਾ ਹੈ ਅਤੇ ਹਰ ਇਕ ਨੂੰ ਤੁਰਕਾਂ ਤੋਂ ਪੂਰਣਾ ਹੈ। ਕਿਉਂ ਨਾ ਓਹ ਆਪ ਤੋਂ ਆਪ ਹੀ ਜਾਨਾਂ ਤੋੜ ਕੇ ਲੜਨਗੇ, ਅਤੇ ਆਪਣੇ ਦੁਸ਼ਮਣ ਨੂੰ ਸਾਮ੍ਹਣੇ ਵੇਖ ਕੇ, ਜਿਸ ਨੇ ਕਦੀ ਉਹਨਾਂ ਦੀ ਧੀ ਵਲ ਬੁਰੀ ਨਜ਼ਰ ਕੀਤੀ ਸੀ, ਯਾ ਘਰ ਆਏ ਡੋਲੇ ਨੂੰ ਚੁਕਾ ਮੰਗਵਾਇਆ ਸੀ, ਜਿਸ ਨੇ ਖਾਂ ਸਾਹਮਣੇ ਗਊਆਂ ਬੱਧ ਕੀਤੀਆਂ ਸਨ, ਅਤੇ ਬੰਨ੍ਹ ਕੇ ਲਹੂ ਦੇ ਛੱਟੇ ਚੇਹਰੇ ਤੇ ਮਾਰੇ ਸਨ, ਜਿਸ ਨੇ ਜ਼ਬਰ ਦਸਤੀ ਪਤਿਵੰਤੀਆਂ ਨੂੰ ਬੇਪਤਿ ਕੀਤਾ ਸੀ ਤੇ ਹਠੀਆਂ ਦੇ ਲਹੂ ਵਗਾਏ ਸਨ, ਜਿਸ ਨੇ ਕਈ ਮਸੂਮ-ਮਾਰੇ ਅਤੇ ਉਨ੍ਹਾਂ ਦੇ ਾਰ ਸਾੜੇ ਸਨ, ਐਸੇ ਦੁਸ਼ਮਣ ਨੂੰ ਸਾਹਮਣੇ ਵੇਖ ਕੇ, ਕੌਣ ਕਾਇਰ ਹੋਵੇਗਾ, ਜਿਸ ਦੀ ਤਲਵਾਰ ਆਪ ਤੋਂ ਆਪ ਹੀ ਮਿਆਨੋਂ ਬਾਹਰ ਨਾ ਉੱਛਲ ਆਵੇਗੀ, ਅਤੇ ਬਦੋ ਬਦੀ ਇਸ ਨੂੰ ਖਿੱਚਦੀ ਹੋਈ ਕਾਲ ਰੂਪ ਧਾਰ ਕੇ ਦੁਸ਼ਮਣ ਦੇ ਸਿਰ ਤੇ ਨਾ ਜਾ ਖੜਕੇਗੀ? ਉਹ ਬਦਲ਼ੇ ਦੀ ਅੱਗ ਆਪਣੇ ਸਾਹਮਣੇ ਆਈ ਹਰ ਕ ਚੀਜ਼ ਨੂੰ ਸਾੜਦੀ ਤੁਰੀ ਜਾਵੇਗੀ, ਅਤੇ ਜਦ ਤੀਕ ਖਾਸ ਉਸੇ ਆਦਮੀ ਾ ਲਹੂ ਉਸ ਉੱਤੇ ਨਾ ਪਵੇ ਜਿਸ ਨੇ ਉਸ ਜ੍ਵਾਲਾ ਨੂੰ ਪ੍ਰਜ੍ਵਲਤ ਕੀਤਾ ਸੀ, ਉਹ ਕਦਾਚਿਤ ਵੀ ਨਹੀਂ ਬੁਝੇਗੀ। ਉਹ ਧੂੰਆਂ ਜੋ ਮਸੂਮਾਂ ਦੇ ਘਰਾਂ ਤੋਂ ਨਿਕਲਦਾ ਸੀ, ਜਦ ਤਕ ਇਹ ਵੈਸਾ ਹੀ ਦੁਸ਼ਮਣ ਦੇ ਘਰ ਨੂੰ ਸਾੜਕੇ ਕੱਢ ਨਾ ਲਏਗਾ, ਉਸ ਦੇ ਪੁਤ੍ਰਾਂ ਨੂੰ ਟੋਟੇ ੨ ਅਤੇ ਉਸ ਦੇ ਬੇਗਮ ਨੂੰ ਬੇਰਾ ੨ ਨਾ ਕਰ ਲਏਗਾ, ਸਭ ਿਆਂ ਲੋਥਾਂ ਨੂੰ ਬਜ਼ਾਰਾਂ ਵਿੱਚ ਘਸੀਟਵਾ ਕੇ, ਕੁੱਤਿਆਂ ਤੋਂ ਪੜਵਾ ਕੇ, ਇੱਲ੍ਹਾਂ ਾਵਾਂ ਦਾ ਸ਼ਿਕਾਰ ਨਾ ਬਣਾ ਲਏਗਾ ਉਸ ਦਾ ਮਨ ਕਦ ਚੈਨ ਕਰੇਗਾ? ਉਹ ਾਣਦਾ ਸੀ ਕਿ ਬਦਲੇ ਦੀ ਅੱਗ ਜਾਦੂ ਨਾਲੋਂ ਵੀ ਵਧ ਕੇ ਕੰਮ ਕਰਦੀ ਹੈ ਅਤੇ ਜਨੀਆਂ ਵਿੱਚ ਕੋਈ ਚੀਜ਼ ਨਹੀਂ ਜੋ ਉਸ ਦੇ ਜ਼ੋਰ ਨੂੰ ਰੋਕ ਸਕੇ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਜਦੋਂ ਵਜ਼ੀਰ ਖਾਂ ਦੀ ਸ਼ਕਲ ਸਿੰਘਾਂ ਨੇ ਵੇਖ ਲਈ, ਉਹ ਕਿਸ ਰ੍ਹਾਂ ਰੁਕੇ ਰਹਿ ਸਕਣਗੇ? ਉਹ ਕਿਉਂ ਨਾ ਅੱਗੇ ਵਧ ਕੇ ਜੂਝਣ ਨੂੰ ਨਜਾਤ ਤੇ ਗੁਰ ਚਰਨਾਂ ਵਿੱਚ ਨਿਵਾਸ ਦਾ ਵਸੀਲਾ ਸਮਝਣਗੇ? ਜਦੋਂ ਮੈਂ ਹੀ ਉਸ ਦੁਸ਼ਟ ਦੀ ਸ਼ਕਲ ਵੇਖ ਕੇ ਸਭ ਨਾਲੋਂ ਪਹਿਲਾਂ ਉਸ ਵਲ ਘੋੜਾ ਸੁੱਟਾਂਗਾ ਤਾਂ ਕਿਉਂ ਨ ਸਿੰਘ ਮੈਥੋਂ ਵੀ ਅੱਗੇ ਲੰਘਣ ਦੀ ਸਿਰ ਤੋੜ ਕੋਸ਼ਿਸ਼ ਕਰਨਗੇ?

ਐਸੀਆਂ ਗੱਲਾਂ ਸੋਚ ਕੇ 'ਬੰਦਾ' ਪੰਜਾਬ ਵਲ ਵਧਿਆ। ਰਾਹ ਵਿੱਚ ਇਕ ਐਸੀ ਗੱਲ ਹੋਈ, ਜਿਸ ਨੇ 'ਬੰਦੇ' ਦੀ ਪ੍ਰਤੀਤ ਸਿੰਘਾਂ ਉੱਤੇ ਹੋਰ ਵਧਾ ਦਿਤੀ। ਜੋ ਟਕਾ ਪੈਸਾ ਸੀ, ਸਾਰੇ ਦਾ ਸਾਰਾ ਹੀ ਖਰਚ ਹੋ ਗਿਆ, ਅਤੇ ਇਸ ਨਿੱਕੇ ਜਹੇ ਜਥੇ ਪਾਸ ਖਾਣ ਪੀਣ ਵਾਸਤੇ ਕੁਝ ਵੀ ਨਾ ਰਿਹਾ। ਅੰਤ ਨੂੰ ਇਹੋ ਬਿਧ ਸੁਝੀ ਕਿ ਸਾਰੇ ਸਿੰਘ ਰਲ ਕੇ ਅਰਦਾਸ ਸੋਧਣ ਅਤੇ ਮਾਇਆ ਲਈ ਪ੍ਰਾਰਥਨਾ ਕੀਤੀ ਜਾਵੇ। ਕਰਤਾਰ ਦੀ ਕੁਦਰਤ ਐਸੀ ਹੋਈ ਕਿ ਅਰਦਾਸਾ ਸੋਧਣ ਤੋਂ ਮਗਰੋਂ ਹੀ ਇਕ ਲੁਬਾਣਾ ਸਿੰਘ ਇਸ ਜਥੇ ਨੂੰ ਆ ਮਿਲਿਆ। ਇਸ ਨੇ ਆਪਣਾ ਦਸਵੰਧ ਇਨ੍ਹਾਂ ਦੀ ਭੇਟਾ ਕਰ ਦਿੱਤਾ, ਅਤੇ ਇਸ ਤਰ੍ਹਾਂ ਇਨ੍ਹਾਂ ਦੀ ਔਕੜ ਕੱਟੀ ਗਈ।

ਕੁਝ ਮਹੀਨੇ ਇਸੇ ਤਰ੍ਹਾਂ ਪੈਂਡਾ ਕਰਨ ਤੋਂ ਮਗਰੋਂ ਇਹ ਜਥਾ ਸੂਬਾ ਦਿੱਲੀ ਦੀ ਹੱਦ ਵਿੱਚ ਅਪੜ ਪਿਆ। ਸਿੰਘਾਂ ਦਾ ਤਰੀਕਾ ਸੀ ਕਿ ਨਿੱਤ ਨੇਮ ਤੋਂ ਮਗਰੋਂ ਚੰਡੀ ਦੀ ਵਾਰ ਦਾ ਪਾਠ ਕਰਦੇ ਅਤੇ ਅਕਾਲ 2 ਗਜਾਉਂਦੇ ਰਹਿੰਦੇ। ਪਿੰਡਾਂ ਦੇ ਲੋਕੀ ਕਈ ਪ੍ਰਕਾਰ ਦੀਆਂ ਸੁਖਣਾ ਸੁਖਕੇ ਆਉਂਦੇ ਅਤੇ ਭਾਂਤ ੨ ਦੇ ਚੜ੍ਹਾਵੇ ਚੜ੍ਹਾਉਂਦੇ, ਕੋਈ ਰੋਗੀ ਹੁੰਦਾ ਅਤੇ ਬਹੁਤੇ ਦੁੱਧ ਪੁੱਤ ਦੀ ਕਾਮਨਾ ਵਾਲੇ। 'ਬੰਦਾ' ਵੀ ਇਸ ਆਈ ਮਾਇਆ ਨੂੰ ਆਪਣੇ ਪਾਸ ਨ ਰਖਦਾ ਅਤੇ ਦਰਸ਼ਣ ਕਰਨ ਆਏ ਗਰੀਬਾਂ ਵਿਚ ਰੋਜ ਦੇ ਰੋਜ ਵੰਡ ਛਡਦਾ।

ਇਸ ਗੱਲ ਨੇ ਆਸ ਪਾਸ ਦੇ ਪਿੰਡਾਂ ਵਿਚ 'ਬੰਦੇ' ਦਾ ਨਾਮ ਮਸ਼ਹੂਰ ਕਰ ਦਿਤਾ। ਇਹ ਪਤਾ ਕਰਕੇ ਕਿ ਚੜ੍ਹਾਵਾ ਬਹੁਤ ਚੜ੍ਹਦਾ ਹੈ ਰੋਜ ੨ ਧਾੜੇ ਪੈਣ ਲਗੇ। ਸੂਰਜ ਅਜੇ ਡੁਬਿਆ ਹੀ ਹੈ ਕਿ ਡੇਰੇ ਉਦਾਲੇ ਚੋਰ ਫਿਰ ਰਹੇ ਹਨ, ਇਕ ਪਿੰਡੋਂ ਅੱਗੇ ਵਧੇ ਹਨ ਕਿ ਅਧ ਰਾਹ ਵਿੱਚ ਹੀ ਧਾੜਵੀ ਆ ਪਏ ਹਨ। ਪਰ ਸਿੰਘ ਵੀ ਵੰਗਾਂ ਪਾਈ ਬੈਠੇ ਸਨ, ਰਾਤ ਨੂੰ ਪਹਿਰਾ ਦੇਂਦੇ ਅਤੇ ਰਾਹ ਪੈਂਦੇ ਧਾੜਵੀਆਂ ਨਾਲ ਗੱਡ ਕੇ ਮੁਕਾਬਲਾ ਕਰਦੇ। ਇਸ ਤਰ੍ਹਾਂ ਹੀ ਦਿਨ ਲੰਘ ਰਹੇ ਸਨ ਕਿ ਇਹ ਜੱਥਾ 'ਬਾਂਗਰ' ਤੱਪੇ ਵਿੱਚ ਆ ਗਿਆ।

ਇਥੇ ਆ ਕੇ 'ਬੰਦਾ' ਨੇ ਆਪਣਾ ਪਿਛਲਾ ਰੱਵਈਆ ਸਾਰੇ ਦਾ ਸਾਰਾ ਹੀ ਬਦਲ ਦਿੱਤਾ। ਪਿੱਛੇ ਤਾਂ ਇਹ ਗੱਲ ਸੀ ਕਿ ਇਹ ਆਪਣਾ ਬਚਾਉ ਹੀ ਕਰੀ ਆਉਂਦੇ ਅਤੇ ਦੂਜੇ ਦੀ ਗੱਲ ਵਿਚ ਦਖਲ ਨਹੀਂ ਦੇਂਦੇ ਸਨ, ਪਰ ਇਸ ਤੱਪੇ ਵਿੱਚ ਆ ਕੇ ਇਨ੍ਹਾਂ ਨੇ ਦੂਜਿਆਂ ਦੇ ਕੰਮ ਵਿੱਚ ਦਖਲ ਦੇਣਾ ਅਰੰਭਿਆ। ਉਨ੍ਹੀਂ ਦਿਨੀ ਸ਼ਾਹੀ ਪ੍ਰਬੰਧ ਐਸਾ ਢਿੱਲਾ ਸੀ, ਕਿ ਨਿੱਕੇ ਮੋਟੇ ਪਿੰਡਾਂ ਨੂੰ

ਜ਼ੋਰਾਵਰ ਪਿੰਡਾਂ ਦੀਆ ਵਾਹਰਾਂ ਸਦਾ ਹੀ ਲੁੱਟ ਲਿਆ ਕਰਦੀਆਂ ਸਨ। ਇਕ ਦਿਨ ਇਕ ਐਸੇ ਹੀ ਪਿੰਡ ਬੰਦੇ ਦਾ ਡੇਰਾ ਸੀ ਕਿ ਲੋਕਾਂ ਵਿੱਚ ਰੌਲਾ ਪੈ ਗਿਆ ਜੋ ਵਾਹਰ ਆ ਰਹੀ ਹੈ। ਪਿੰਡ ਦੇ ਵਸਨੀਕ ਟਾਕਰਾ ਕਰਨੋਂ ਅਸਮਰਥ ਸਨ, ਇਸ ਲਈ ਘਰ ਬਾਰ ਛੱਡ ਕੇ ਨੱਠ ਉੱਠੇ। ਬੰਦੇ ਦੀ ਬੀਰਤਾ ਨੇ ਆਗਿਆ ਨਾ ਦਿੱਤੀ ਕਿ ਇਹ ਵਿਚਾਰੇ ਇਸ ਤਰ੍ਹਾਂ ਸਹਿਜੇ ਹੀ ਲੁੱਟੇ ਪੁੱਟੇ ਜਾਣ। ਇਸ ਨੇ ਬਥੇਰਾ ਕਿਹਾ ਕਿ ਸਾਡੇ ਨਾਲ ਹੋ ਕੇ ਵਾਹਰ ਦਾ ਟਾਕਰਾ ਕਰੋ, ਪਰ ਨਵੇਂ ਸੂਰਜ ਲੁੱਟੇ ਜਾਣ ਕਰ ਕੇ ਦਿਲ ਹਾਰੇ ਹੋਏ ਪੇਂਡੂਆਂ ਲਈ ਭੱਜ ਕੇ ਆਪਣੀ ਜਾਣ ਬਚਾ ਲੈਣੀ ਹੀ ਧੰਨ ਭਾਗ ਸੀ। ਜਦ ਬੰਦੇ ਦੀ ਕੋਈ ਗੱਲ ਵੀ ਮੰਨੀ ਨਾ ਗਈ ਤਾਂ ਇਹ ਬੀਰ ਆਪਣੇ ਛੋਟੇ ਦਸਤੇ ਨੂੰ ਲੈ ਕੇ ਹੀ ਵਾਹਰ ਦੇ ਟਾਕਰੇ ਲਈ ਡਟ ਖੜੋਤਾ ਅਤੇ ਲੁੱਟ ਦੇ ਖਿਆਲ ਵਿੱਚ ਮੱਤੇ ਹੋਏ ਧਾੜਵੀਆਂ ਨੂੰ ਐਸੇ ਹੱਥ ਵਖਾਏ ਕਿ ਉਨ੍ਹਾਂ ਨੇ ਦੂਜੇ ਪਿੰਡਾਂ ਦੀ ਲੁੱਟ ਖੁਹਾ ਕੇ ਆਪਣੀ ਜਾਨ ਬਚਾ ਲਜਾਣੀ ਹੀ ਇਕ ਤਰ੍ਹਾਂ ਦੀ ਜਿੱਤ ਸਮਝੀ। ਜਿਸ ਵੇਲੇ ਉਹ ਭੱਜੇ, ਸਿੰਘਾਂ ਨੇ ਪਿੱਛਾ ਕੀਤਾ। ਅਤੇ ਜੋ ਕੁਝ ਉਹ ਦੂਜਿਆਂ ਪਿੰਡਾਂ ਵਿਚੋਂ ਲੁੱਟ ਕੇ ਲਿਆਏ ਸਨ, ਉਹ ਸਭ ਕੁਝ ਸਿੰਘਾਂ ਨੇ ਲੁੱਟ ਲਿਆ। ਇਸ ਜਿੱਤ ਨਾਲ ਬੰਦੇ ਦਾ ਜਵ੍ਹਾ, ਲੋਕਾਂ ਦੇ ਦਿਲਾਂ ਉੱਤੇ ਅੱਗੇ ਨਾਲੋਂ ਵਧ ਕੇ ਬੈਠ ਗਿਆ।

ਇਸ ਤਰ੍ਹਾਂ 'ਬੰਦੇ' ਨੇ ਜਦ ਦੋ ਚਾਰ ਪਿੰਡ ਲੁੱਟੇ ਜਾਣੋਂ ਬਚਾਏ, ਤਾਂ ਕਮਜ਼ੋਰਾਂ ਨੂੰ ਇਕ ਤਰ੍ਹਾਂ ਦਾ ਇਹ ਆਸਰਾ ਮਿਲ ਗਿਆ। ਇਸ ਨੇ ਆਸ-ਪਾਸ ਦੇ ਪਿੰਡਾਂ ਵਿੱਚ ਪੱਲੂ ਫਿਰਵਾ ਦਿੱਤਾ ਕਿ ਸ਼ਾਹੀ ਮਾਮਲਾ ਦੇਣਾ ਬੰਦ ਕਰ ਦਿਉ ਅਤੇ ਸਾਨੂੰ ਕੇਵਲ ਦੁੱਧ ਦਹੀਂ ਹੀ ਦਿਆ ਕਰੋ, ਅਸੀਂ ਤੁਹਾਡੀ ਰਖਿਆ ਕਰਿਆ ਕਰਾਂਗੇ। ਇਹ ਗੱਲ ਇਲਾਕੇ ਦੇ ਚੌਧਰੀਆਂ ਨੂੰ ਬੁਰੀ ਲੱਗੀ, ਕਿਉਂਕਿ ਇਕ ਤਾਂ ਉਨ੍ਹਾਂ ਦਾ ਮਾਮਲਾ ਮਰੀਦਾ ਸੀ, ਦੂਜੇ ਹਰ-ਇਕ ਪਿੰਡ ਦੀ ਲੁੱਟ ਵਿੱਚੋਂ ਡਾਕੂ ਉਨ੍ਹਾਂ ਨੂੰ ਪੱਤੀ ਦਿਆ ਕਰਦੇ ਸਨ, ਇਸ ਲਈ ਦੁਵੱਲਿਓਂ ਆਪਣੀ ਹਾਨੀ ਹੁੰਦੀ ਵੇਖ ਕੇ ਉਹ ਕੈਂਥਲ ਦੇ ਹਾਕਮ ਪਾਸ ਪੁਕਾਰੇ ਕਿ ਜ਼ਿਮੀਂਦਾਰ ਆਕੀ ਹੋ ਗਏ ਹਨ, ਅਤੇ ਮਾਮਲੇ ਵਜੋਂ ਕੋਈ ਕੌਡੀ ਵੀ ਨਹੀਂ ਦੇਂਦੇ। ਓਨ੍ਹੀਂ ਦਿਨੀਂ ਕੈਂਥਲ ਸਰਕਾਰ ਸਰਹੰਦ ਦੇ ਮਾਤਹਿਤ, ਇਕ ਪਰਗਣਾ ਸੀ। ਦਿੱਲੀ ਇਕ ਸੂਬਾ ਸੀ। ਜਿਸ ਵਿੱਚ ਦਿੱਲੀ, ਸਹਾਰਨਪੁਰ, ਸਰਹੰਦ ਅਤੇ ਹਿਸਾਰ ਫੀਰੋਜ਼ਾ ਆਦਿ ਸਰਕਾਰਾਂ ਸਨ। ਇਹ 'ਸਰਕਾਰ' ਅੱਜ ਕੱਲ੍ਹ ਦੀ 'ਕਮਿਸ਼ਨਰੀ' ਦੇ ਬਰਾਬਰ ਹੋਇਆ ਕਰਦੀ ਸੀ। ਹਰ ਸਰਕਾਰ ਵਿੱਚ ਇਕ ੨ ਫੌਜਦਾਰ ਹੁੰਦਾ। ਜਿਸ ਦਾ ਕੰਮ ਇਲਾਕੇ ਵਿੱਚੋਂ ਮਾਮਲਾ ਉਗਰਾਹੁਣਾ ਅਤੇ ਚੋਰ ਧਾੜਵੀ ਤੇ ਰਾਜ ਧਰੋਹੀਆਂ ਦਾ ਪ੍ਰਬੰਧ ਕਰਨਾ ਹੁੰਦਾ। ਜਿਸ ਮਤਲਬ ਲਈ ਇਸ ਪਾਸ ਕੁਝ ਫੌਜ ਵੀ ਹੋਇਆ ਕਰਦੀ। ਹਰ-ਇਕ ਪਰਗਣੇ ਵਿੱਚ ਇਸ



ਵਲੋਂ 'ਆਲਮ' ਅਤੇ ਚੌਧਰੀ ਥਾਪੇ ਹੁੰਦੇ, ਜੋ ਇਕ ਤਰ੍ਹਾਂ ਨਾਲ ਆਪਣੇ ਇਲਾਕੇ ਦੇ ਹਾਕਮ ਹੁੰਦੇ। ਉਸ ਸਮੇਂ ਕੈਂਥਲ ਪਰਗਣੇ ਦਾ ਆਮਲ ਕੋਈ ਹਿੰਦੂ ਸੀ, ਜਦ ਚੌਧਰੀਆਂ ਨੇ ਉਸ ਪਾਸ ਫਰਿਆਦ ਕੀਤੀ ਤਾਂ ਉਹ 'ਬੰਦੇ' ਨੂੰ ਸਜ਼ਾ ਦੇਣ ਲਈ ਪਾਸ ੨ ਦੇ ਪਿੰਡਾਂ ਦੀਆਂ ਧਾੜਾਂ ਲੈ ਕੇ ਉਸ ਵੱਲ ਵਧਿਆ। ਬੰਦਾ ਵੀ ਤਾਂ ਇਸੇ ਦਰਿਆ ਦਾ ਮੱਛ ਸੀ, ਝਟ ਤਾੜ ਗਿਆ ਕਿ ਟਾਕਰਾ ਹੈ ਸਵਾਰਾਂ ਨਾਲ, ਖੁਲ੍ਹੇ ਮੈਦਾਨ ਵਿੱਚ ਅਸੀਂ ਜ਼ਰੂਰ ਹੀ ਹਾਰ ਜਾਵਾਂਗੇ, ਬਚਾਉ ਦੀ ਆਸ ਕੇਵਲ ਪਾਸ ਦੇ ਬਾਗ਼ ਵਿੱਚ ਹੀ ਹੈ।

ਬਾਗ਼ ਬਹੁਤ ਸੰਘਣਾ ਸੀ। ਜਦ ਸਵਾਰਾਂ ਨੇ ਹੱਲਾ ਕੀਤਾ ਤਾਂ ਸਿੰਘ ਬਾਗ਼ ਵਿੱਚ ਜਾ ਵੜੇ, ਉਥੇ ਸਭ ਸਵਾਰਾਂ ਨੂੰ ਪੈਦਲ ਹੋਣਾ ਪਿਆ, ਪਰ ਇਸ ਸਮੇਂ ਨੂੰ ਸਿੰਘਾਂ ਨੇ ਅਜਾਈਂ ਨਹੀਂ ਗਵਾਇਆ। ਲਗਦੇ ਹੱਥ ਕਈ ਸਵਾਰਾਂ ਨੂੰ ਘੋੜਿਆਂ ਤੋਂ ਉਤਰਦਿਆਂ ੨ ਹੀ ਜ਼ਮੀਨ ਉੱਤੇ ਲਿਟਾ ਦਿੱਤਾ ਅਤੇ ਦੋ ਚਾਰ ਵਾੜਾਂ ਝਾੜ ਕੇ ਦੁਸ਼ਮਣ ਦੇ ਗਲ ਆ ਪਏ। ਸਿੰਘਾਂ ਨੇ ਆਲਮ ਨੂੰ ਘੇਰ ਲੈਣ ਵਿੱਚ ਖਾਸ ਫੁਰਤੀ ਕੀਤੀ। ਉਹ ਜ਼ਾਤ ਦਾ ਖਤ੍ਰੀ ਸੀ, ਜਦ ਉਸ ਵੇਖਿਆ ਕਿ ਮੇਰੀ ਤਾਂ ਜਾਨ ਗਈ, ਉਹ ਪਿੱਛੇ ਹਟਦਾ ਹੀ ਐਸਾ ਹਰਨ ਹੋਇਆ ਕਿ ਕਈ ਕੋਹਾਂ ਤੀਕ ਪਿੱਛੇ ਮੁੜ ਕੇ ਵੀ ਨਾ ਵੇਖਿਆ। ਮਾਂਗਵੀਆਂ ਧਾੜਾਂ ਨੇ ਭਲਾ ਕੀ ਲੜਨਾ ਸੀ ਉਨ੍ਹਾਂ ਨੇ ਭੱਜ ਜਾਣ ਵਿੱਚ ਆਮਲ ਨਾਲੋਂ ਵੀ ਫੁਰਤੀ ਕੀਤੀ, ਅਤੇ ਰਣ ਭੂਮੀ ਪਲੋ ਪਲੀ ਵਿੱਚ ਵੈਰੀਆਂ ਤੋਂ ਖਾਲੀ ਹੋ ਗਈ।

❖ ❖ ❖ ❖ ❖ ❖ ❖ ❖ ❖ ❖

# ਮਾਰਾਂ ਮਾਰਨੀਆਂ

ਬੰਦੇ ਦਾ ਇਨ੍ਹਾਂ ਦਿਲ ਬਹਿਲਾਨਿਆਂ ਤੋਂ ਇਹ ਭਾਵ ਨਹੀਂ ਸੀ ਕਿ ਉਸ ਨੇ ਆਪਣਾ ਸਾਰਾ ਸਮਾਂ ਇਸ ਤਰ੍ਹਾਂ ਹੀ ਲੰਘਾਉਣਾ ਸੀ। ਬਲਕਿ ਅਸਲ ਗੱਲ ਇਹ ਸੀ ਕਿ ਆਪਣਾ ਕੰਮ ਪੂਰਾ ਕਰਨ ਲਈ ਉਸ ਪਾਸ ਆਦਮੀ ਹੀ ਕਾਫੀ ਨਹੀਂ ਸਨ। ਇਸ ਗੱਲ ਨੂੰ ਬੰਦਾ ਚੰਗੀ ਤਰ੍ਹਾਂ ਜਾਣਦਾ ਸੀ, ਕਿ ਮੈਨੂੰ ਸਹਾਇਤਾ ਕਿਸ ਪਾਸੇ ਵਲੋਂ ਮਿਲਣੀ ਹੈ, ਇਸ ਲਈ ਜਦ ਉਹ ਸੇਹਿਰ ਖੰਡੇ ਪਿੰਡ ਅਪੜਿਆ (ਜੋ* ਖਖਰੋਡ ਦੇ ਪਰਗਣੇ ਵਿੱਚ ਹੈ) ਤਾਂ ਆਪਣੇ ਪਾਸ ਦੇ ਸਿੰਘਾਂ ਦੀ ਸਲਾਹ ਨਾਲ ਮਾਝੇ ਮਾਲਵੇ ਦੇ ਸਿੰਘਾਂ ਵੱਲ ਇਸ ਮਤਲਬ ਦੇ ਪਰਵਾਨੇ ਘੱਲੇ ਸਨ:-

*"ਲੇਵਨ ਕੋ ਬਦੱਲੋ ਤੁਰਕਾਨ ਤੈ,*
*ਮੋਹਿ ਪਠਜੋ ਗੁਰੂ ਸ੍ਵੈ ਕਰਿ 'ਬੰਦਾ'।*
*ਮਾਰਿ ਤੁਕੈਂ ਕਰਿ ਖ੍ਵਾਰ ਬਜੀਦਹਿ,*
*ਦੈਹੁ ਉਜਾਰ ਲੁਟੈਹੁੰ ਸਰ੍ਹੰਦਾ।*
*ਲੈ ਕਰਿ ਬੈਰ ਗੁਰੈਂ ਪੁਤਰੈਂ ਫਿਰ*
*ਮਾਰਿ ਗਿਰੀਸੈਂ ਕਰੋਂ ਪਰਗੰਦਾ।*
*ਏਤਿਕ ਕਾਮ ਕਰੋਂ ਜਬਿ ਮੈਂ, ਤੁਮ*
*ਜਾਨਜੋ ਮੁਝੈ ਤਬਿ ਹੀ ਗੁਰ-ਬੰਦਾ॥ ੨੧॥***

ਇਹ ਖਤ ਸੀ ਕਿ ਜਾਦੂ, ਦਿਨਾਂ ਵਿੱਚ ਹੀ ਦੇਸ਼ ਦੀ ਹਾਲਤ ਹੋਰ ਹੀ ਹੋਰ ਹੋ ਗਈ। ਜਿਸ ਮੁਖੀਏ ਪਾਸ ਇਹ ਖਤ ਪੁਜਾ, ਉਸ ਨੇ ਆਪਣੇ ਆਂਢ ਗਵਾਂਢ

ਅਸਲੀ ਨਾਮ ਖਰਖੋਡ ਹੈ, ਜੋ ਦਿੱਲੀ ਤੋਂ ਪੰਝੀ ਕੁ ਮੀਲ ਉੱਤਰ ਪੱਛਮ ਵੱਲ, ਰੋਹਤਕੋਂ ਇੱਕੀ-ਕੁ ਮੀਲ ਪੂਰਬ ਵੱਲ, ਸਾਂਪਲੇ ਤੋਂ ਸੋਨੀਪਤਿ ਦੇ ਲੱਗਭੱਗ ਵਿੱਚਕਾਰ, ਤਸੀਲ ਸਾਂਪਲੇ ਵਿੱਚ ਹੈ। ਇਸ ਤੋਂ ਚਾਰ ਕੋਹ ਉੱਤਰ ਵਲ 'ਖਾਂਡਾ' ਪਿੰਡ ਹੈ, ਜਿਸ ਦੇ ਪਾਸ ਹੀ ਇਕ ਹੋਰ 'ਸੇਹਿਰੀ' ਪਿੰਡ ਹੈ, ਸ਼ਾਇਦ ਇਸੇ ਤੋਂ ਹੀ 'ਸੇਹਿਰ ਖੰਡੇ' ਦੀ ਮੁਰਾਦ ਹੋ ਸਕਦੀ ਹੈ।

* ਪੰਥ ਪ੍ਰਕਾਸ਼, ਉਤ੍ਰਾ:, ਬਿ:੩



ਦੇ ਸਿੰਘਾਂ ਵਿੱਚ ਇਹ ਸੁਨੇਹਾ ਮੂੰਹੋਂ ਮੂੰਹ ਹੀ ਪੁਚਾ ਦਿੱਤਾ। ਘਰ ੨ 'ਬੰਦੇ' ਪਾਸ ਜਾਣ ਦੀਆਂ ਤਿਆਰੀਆਂ ਹੋਣ ਲੱਗ ਪਈਆਂ। ਜਦ ਕਿ ਬੰਦਾ ਆਏ ਗਏ ਧਾੜਵੀਆਂ ਅਤੇ ਪਾਸ ੨ ਦਿਆਂ ਪਿੰਡਾਂ ਦੀਆਂ ਵਾਹਰਾਂ ਨਾਲ ਦਿਲ ਪਰਚਾ ਰਿਹਾ ਸੀ, ਮਾਝੇ ਮਾਲਵੇ ਦੇ ਸਿੰਘ ਵਹੀਰ ਪਾਈ ਬੰਦੇ ਵੱਲ ਤੁਰੇ ਆਉਂਦੇ ਸਨ।

ਇਹ ਕੋਈ ਐਸੀ ਮਾਮੂਲੀ ਗੱਲ ਨਹੀਂ ਸੀ ਕਿ ਵੇਲੇ ਦੇ ਹਾਕਮਾਂ ਨੂੰ ਪਤਾ ਨਾ ਲਗਦਾ। ਉਨ੍ਹਾਂ ਨੇ 'ਬੰਦੇ' ਦਾ ਆਉਣਾ ਸੁਣਦਿਆਂ ਹੀ ਸ਼ਾਹੀ ਸੜਕ ਅਤੇ ਦਰਿਆਵਾਂ ਦੇ ਰਸਤੇ ਰੋਕ ਲਏ। ਇਸ ਰੋਕ ਨੇ ਮਾਝੇ ਦੇ ਸਿੰਘਾਂ ਨੂੰ ਬੜਾ ਦੁੱਖ ਦਿੱਤਾ। ਜਦ ਉਨ੍ਹਾਂ ਨੇ ਇਹ ਖਬਰਾਂ ਸੁਣੀਆਂ ਤਾਂ ਜਿਨ੍ਹਾਂ ਪਾਸ ਰੁਪਿਆ ਨਹੀਂ ਸੀ ਉਨ੍ਹਾਂ ਨੇ ਕਰਜ ਚੁੱਕ ੨ ਕੇ ਤਿਆਰੀਆਂ ਕੀਤੀਆਂ। ਬੰਦੂਕ ਦਾ ਤਾ ਓਦੋਂ ਰਵਾਜ ਹੀ ਘੱਟ ਸੀ, ਤਲਵਾਰ ਵੀ ਕਿਸੇ ੨ ਪਾਸ ਹੀ ਸੀ। ਤੀਰਾਂ ਦਾ ਭਰਿਆ ਭੱਥਾ ਅਤੇ ਇਕ ਸੁੰਦਰ ਕਮਾਨ, ਚੰਗੀ ਪੋਰੀ ਦਾ ਨੇਜ਼ਾ ਯਾ ਸੋਹਣੇ ਫਲ ਵਾਲਾ ਸੇਲ੍ਹਾ ਰਹਿਣ, ਇਹ ਉਸ ਸਮੇਂ ਦੇ ਹਥਿਆਰ ਸਨ, ਇਨ੍ਹਾਂ ਵਿਚੋਂ ਜੋ ਜਿਸ ਦੇ ਹੱਥ ਲੱਗਾ, ਕਾਬੂ ਕਰ ਕੇ ਤੁਰ ਪਿਆ। ਪਰ ਜਦ ਪਤਾ ਲੱਗਾ ਕਿ ਸ਼ਾਹੀ ਸੜਕ ਉਤੇ ਬਣੀ ਹੋਈ ਹਰ-ਇਕ ਸਰਾਇ ਵਿੱਚ ਰਹਿਣ ਵਾਲੇ ਸਿਪਾਹੀਆਂ ਨੂੰ ਹੁਕਮ ਹੋ ਗਿਆ ਹੈ ਕਿ ਹਰ ਇਕ ਸ਼ੱਕੀ ਆਦਮੀ ਨੂੰ ਫੜ ਲਿਆ ਜਾਵੇ, ਤਾਂ ਇਹਨਾਂ ਉੱਤੇ ਬੜੀ ਮੁਸੀਬਤ ਪਈ। ਨਾਲ ਹੀ ਦਰਿਆਵਾਂ ਦੇ ਘਾਟਾ ਉੱਤੇ ਪੁਛ-ਗਿਛ ਹੋਣ ਨੇ ਰਹੀ-ਸਹੀ ਆਸ ਦਾ ਲੱਕ ਤੋੜ ਦਿੱਤਾ। ਇਰਾਦੇ ਦੇ ਪੂਰੇ ਅਤੇ ਦਿਲ ਦੇ ਪੱਕੇ ਸਿੰਘ ਅਜੇ ਵੀ ਨਿਰਾਸ ਨਹੀਂ ਹੋਏ। ਜਦ ਕਦੀ ਉਨ੍ਹਾਂ ਨੂੰ ਪਤਾ ਲੱਗਦਾ ਕਿ ਵਣਜਾਰਿਆਂ ਦਾ ਕੋਈ ਟਾਂਡਾ ਪਹਾੜ ਵੱਲੇ ਜਾਂਦਾ ਹੈ, ਤਾਂ ਇਹ ਵੀ ਉਨ੍ਹਾਂ ਦਾ ਹੀ ਭੇਸ ਕਰ ਕੇ ਉਨ੍ਹਾਂ ਨਾਲ ਰਲ ਜਾਂਦੇ। ਇਸ ਤਰ੍ਹਾਂ ਨਾਲ ਜਦ ਸਿੰਘਾਂ ਦੀ ਗਿਣਤੀ ਪਹਾੜ ਦੀ ਕੰਢੀ ਵਿੱਚ ਕੁਝ-ਕੁ ਵਧ ਗਈ ਤਾਂ ਉਥੋਂ ਉਨ੍ਹਾਂ ਛੋਟਿਆਂ ੨ ਜਥਿਆਂ ਵਿੱਚ ਕੂਚ ਕਰ ਕੇ ਕੀਰਤ ਪੁਰ ਦਾ ਰਾਹ ਫੜਿਆ, ਅਤੇ ਲੁਕਦੇ ਛਿਪਦੇ ਤੇ ਕਈ ਪ੍ਰਕਾਰ ਦੇ ਦੁੱਖ ਝਲਦੇ ਉਥੋਂ ਤੀਕ ਅਪੜ ਹੀ ਪਏ।

ਇਸ ਤਰ੍ਹਾਂ ਥੋੜ੍ਹੇ ਸਮੇਂ ਵਿੱਚ ਹੀ ਕੀਰਤ ਪੁਰ ਵਿੱਚ ਸਿੰਘਾਂ ਦਾ ਖਾਸਾ ਧੁੰਮ ਧਾਣਾ ਹੋ ਗਿਆ। ਜੋ ਕੁਝ ਪੈਸਾ ਟਕਾ ਹਥ ਪੱਲੇ ਸੀ, ਸੋ ਤਾਂ ਲੱਗ ਗਿਆ, ਹੁਣ ਰੋਟੀਓਂ ਵੀ ਆਤਰ ਸਨ। ਬੰਦੇ ਪਾਸ ਪੁੱਜ ਨਹੀਂ ਸਕਦੇ, ਕਿਉਂਕਿ ਰਾਹ ਵਿੱਚ ਸਰਹੰਦ ਹੈ, ਅਤੇ ਬੰਦਾ ਸਰਹੰਦੋਂ ਕਿਤੇ ਬਹੁਤ ਦੂਰ ਸੁਣੀਂਦਾ ਹੈ। ਦੋ ਚਾਰ ਆਦਮੀਆਂ ਨੂੰ ਭੇਸ ਵਟਾ ਕੇ ਬੰਦੇ ਵੱਲ ਘਲਿਆ ਅਤੇ ਉਧਰੋਂ ਉੱਤਰ ਆਉਣ ਤੀਕ ਕੀਰਤ ਪੁਰ ਠਹਿਰਨਾ ਹੀ ਚੰਗਾ ਸਮਝਿਆ, ਕਿਉਂਕਿ ਕਿਸੇ ਵੈਰੀ ਦਾ ਇਥੇ ਕੋਈ ਡਰ ਨਹੀਂ ਸੀ। ਭਲੇ ਭਾਗਾਂ ਨੂੰ ਓਦੋਂ ਹੀ ਪਸ਼ੌਰਾ ਸਿੰਘ ਅਰੋੜਾ ਵੀ

ਸਲੌਦੀ ਦਾ ਜਥਾ

ਆਪਣੇ ਟਾਂਡੇ ਨਾਲ ਬਹੁਤ ਸਾਰੇ ਸਿੰਘ ਲੈ ਕੇ ਕੀਰਤਪੁਰ ਅਪੜ ਪਿਆ, ਅਤੇ ਆਪਣਾ ਸਾਰਾ ਹੀ ਅੰਨ ਦਾਣਾ ਸਿੰਘਾਂ ਦੇ ਹਵਾਲੇ ਕਰ ਦਿੱਤਾ। ਇਸ ਤਰ੍ਹਾਂ ਜਿੰਨਾਂ ਚਿਰ ਸਿੰਘ ਕੀਰਤਪੁਰ ਰਹੇ, ਬੜੇ ਅਰਾਮ ਵਿੱਚ ਰਹੇ।

ਇਹ ਦੁੱਖ ਜੋ ਮਾਝੇ ਦੇ ਸਿੰਘਾਂ ਨੂੰ ਭੁਗਤਣੇ ਪਏ, ਮਾਲਵੇ ਦੇ ਸਿੰਘਾਂ ਦੇ ਪੇਸ਼ ਨਹੀਂ ਆਏ ਕਿਉਂਕਿ ਇਨ੍ਹਾਂ ਨੇ ਨਾ ਤਾਂ ਸ਼ਾਹੀ ਸੜਕ ਥਾਣੀ ਤੁਰਨਾ ਅਤੇ ਨਾ ਹੀ ਕੋਈ ਦਰਿਆ ਲੰਘਣਾ ਸੀ। ਘਰਾਂ ਤੋਂ ਤਿਆਰ ਹੋਏ ਅਤੇ ਡਾਂਡੇ ਮੀਂਡੇ ਸੇਧ ਰੱਖ ਕੇ ਤੁਰ ਪਏ। ਪਹਿਲਾ ਜੱਥਾ ਜੋ 'ਬੰਦੇ' ਪਾਸ ਪੁੱਜਾ, ਉਹ ਸਲੌਦੀ ਦੇ ਸਿੰਘਾਂ ਦਾ ਸੀ। ਇਹ ਸਲੌਦੀ ਪਿੰਡ ਸਰਹੰਦ ਤੋਂ ਦਸ ਕੋਹ ਉੱਤਰ ਵਲ ਸ਼ਾਹੀ ਸੜਕ ਉੱਤੇ ਹੈ। ਇਥੋਂ ਦਾ ਵਸਨੀਕ ਆਲੀ ਸਿੰਘ ਤੇ ਮਾਲੀ ਸਿੰਘ ਸਰਹੰਦ ਦੇ ਫੌਜਦਾਰ ਵਜ਼ੀਰ ਖਾਂ ਪਾਸ ਨੌਕਰ ਸਨ। ਜਦ 'ਬੰਦੇ' ਦੇ ਪਰਵਾਨੇ ਦੇਸ਼ ਵਿੱਚ ਵੰਡੇ ਗਏ, ਤਾਂ ਇਹ ਖਬਰਾਂ ਵਜ਼ੀਰ ਖਾਂ ਤੀਕ ਵੀ ਅਪੜ ਪਈਆਂ, ਉਸ ਨੇ ਆਲੀ ਸਿੰਘ ਮਾਲੀ ਸਿੰਘ ਆਦਿ ਸਲੌਦੀ ਦੇ ਸਿੰਘਾਂ ਨੂੰ ਸੱਦ ਕੇ ਕਹਿਆ.... ਸੁਣਦੇ ਹਾਂ ਕਿ ਜੋ ਤੁਹਾਡਾ ਇਕ ਹੋਰ ਗੁਰੂ ਆਉਂਦਾ ਹੈ, ਜਿਸ ਤਰ੍ਹਾਂ ਤੁਹਾਡੇ ਪਹਿਲੇ ਗੁਰੂ ਨੂੰ ਦੇਸੋਂ ਕੱਢ ਦਿੱਤਾ ਹੈ, ਇਸੇ ਤਰ੍ਹਾਂ ਹੀ ਏਸ ਦਾ ਹਾਲ ਕਰਾਂਗੇ, ਪਰ ਰਤਾ-ਕੁ ਅੱਗੇ ਆ ਲਵੇ।

ਇਹ ਗੱਲ ਸਿੰਘਾਂ ਨੂੰ ਬਹੁਤ ਬੁਰੀ ਲੱਗੀ, ਅਤੇ ਆਪਣੇ ਡਾਢੇ ਨੂੰ ਸਾਹਮਣੇ ਵੇਖ ਕੇ ਉਨ੍ਹਾਂ ਨੇ ਆਪਣੇ ਦਿਲੀ ਭਾਵ ਨੂੰ ਲੁਕਾਉਣ ਦੀ ਭਾਵੇਂ ਬਥੇਰੀ ਕੋਸ਼ਿਸ਼ ਕੀਤੀ, ਪਰ ਕ੍ਰੋਧ ਦੇ ਚਿੰਨ੍ਹ ਚੇਹਰੇ ਉੱਤੇ ਲਿਸ਼ਕ ਹੀ ਪਏ। ਵਜ਼ੀਰ ਖਾਂ ਦਾ ਅਸਲੀ ਭਾਵ ਇਨ੍ਹਾਂ ਨੂੰ ਕੈਦ ਕਰਨਾ ਸੀ, ਕੇਵਲ ਇਸ ਖਿਆਲ ਕਰ ਕੇ ਕਿ ਇਹ ਸਿੰਘ ਹਨ ਕਿਤੇ 'ਬੰਦੇ' ਨਾਲ ਹੀ ਨਾ ਜਾ ਰਲਨ। ਇਸ ਮਤਲਬ ਨੂੰ ਪੂਰਾ ਕਰਨ ਵਾਸਤੇ ਉਸ ਨੇ ਬੇ-ਦੋਸ਼ਿਆਂ ਨੂੰ ਹੀ ਬੰਦੀਖਾਨੇ ਘਲਵਾ ਦੇਣਾ ਸੀ, ਪਰ ਹੁਣ ਤਾਂ ਇਕ ਬਹਾਨਾ ਲੱਭ ਗਿਆ, ਕਿ ਇਹ ਰਾਜ-ਦਰੋਹੀ 'ਬੰਦੇ' ਦਾ ਪੱਖ ਕਰਦੇ ਹਨ, ਇਸ ਲਈ ਕੈਦ ਕੀਤੇ ਗਏ।

ਉਨ੍ਹਾਂ ਸਮਿਆਂ ਵਿੱਚ ਕਿਸੇ ਨੂੰ ਕੈਦ ਕਰਾ ਦੇਣਾ ਯਾ ਕਿਸੇ ਦਾ ਕੈਦੋਂ ਨਿਕਲ ਭੱਜਣਾ ਕੋਈ ਔਖੀ ਗੱਲ ਨਹੀਂ ਸੀ। ਜਿਸ ਦੀ ਸਰਕਾਰੀ ਅਫ਼ਸਰਾਂ ਨਾਲ ਰਤਾ ਵੀ ਰਸਾਈ ਹੁੰਦੀ, ਓਹ ਇਹ ਸਾਰੇ ਕੰਮ ਕਰ ਸਕਦਾ ਸੀ। ਜਿਸ ਬੰਦੀ-ਖਾਨੇ ਆਲੀ ਸਿੰਘ ਮਾਲੀ ਸਿੰਘ ਆਦਿ ਸਲੌਦੀ ਦੇ ਸਿੰਘ ਕੈਦ ਕੀਤੇ ਗਏ ਸਨ, ਉਥੋਂ ਦਾ ਦਰੋਗਾ ਇਨ੍ਹਾਂ ਦਾ ਵਾਕਫ਼ ਸੀ। ਗੱਲ ਤਾਂ ਪਹਿਲੋਂ ਹੀ ਗਿਣੀ ਹੋਈ ਸੀ, ਰਾਤ ਪੈਂਦਿਆਂ ਹੀ ਸਾਰੇ ਸਿੰਘ ਛੱਡ ਦਿੱਤੇ ਗਏ ਅਤੇ ਦਿਨ ਚੜ੍ਹਿਆ ਮਸ਼ਹੂਰ ਕਰ ਦਿੱਤਾ ਕਿ ਉਹ ਜੇਲ੍ਹ-ਖਾਨਾ ਤੋੜ ਕੇ ਨੱਠ ਗਏ ਹਨ।



Bhai Fateh Singh
Karam Singh Rupeka

ਸਿੰਘ ਇਸ ਵੇਲੇ ਤੀਕ ਵਜ਼ੀਰ ਖਾਂ ਦੀ ਪਕੜ ਤੋਂ ਬਹੁਤ ਦੂਰ ਨਿਕਲ ਗਏ ਸਨ, ਇਸ ਲਈ ਉਨ੍ਹਾਂ ਦਾ ਪਿੱਛਾ ਵੀ ਨਾ ਕੀਤਾ ਗਿਆ, ਅਤੇ ਇਹ ਦਸਾਂ ਬਾਰਾਂ ਸਿੰਘਾਂ ਦਾ ਜੱਥਾ ਜੋ ਆਲੀ ਸਿੰਘ ਦੇ ਰਿਸ਼ਤੇਦਾਰ ਹੀ ਸਨ, ਹੱਸਦਾ ਖੇਡਦਾ 'ਬੰਦਾ' ਪਾਸ ਅਪੜ ਪਿਆ।

ਇਨ੍ਹਾਂ ਤੋਂ ਮਗਰੋਂ ਮਾਲਵੇ ਦੇ ਹੋਰ ਸਿੰਘਾਂ ਦੇ ਜੱਥੇ ਵੀ 'ਬੰਦੇ' ਪਾਸ ਅਪੜ ਪਏ। ਭਾਈਕਿਆਂ ਵਿੱਚੋਂ ਭਾਈ ਫਤਹਿ ਸਿੰਘ ਬਹੁਤ ਸਾਰੇ ਆਦਮੀ ਲੈ ਕੇ ਆਇਆ। ਏਸੇ ਤਰ੍ਹਾਂ ਰੁਪੇਕਿਆਂ ਵਿੱਚੋਂ ਕਰਮ ਸਿੰਘ ਅਤੇ ਰਾਹ ਦੇ ਬਹੁਤ ਸਾਰੇ ਆਦਮੀ ਇਨ੍ਹਾਂ ਨਾਲ ਰਲਦੇ ਗਏ, ਅਤੇ ਹੌਲੀ੨ ਖਾਲਸੇ ਦਾ ਦਲ ਕੁਝ ਤਾਕਤ ਪਕੜਨ ਲੱਗ ਪਿਆ।

ਫੂਲਕਿਆਂ ਵਿੱਚੋਂ ਚੌਧਰੀ ਰਾਮਾ ਤੇ ਤਿਲੋਕਾ, ਦੋ ਸਿਰ ਕੱਢਵੇਂ ਆਦਮੀ ਸਨ। ਚੂੰਕਿ ਇਹ ਚੌਧਰੀ ਸਨ, ਇਸ ਲਈ ਖੁੱਲਮ ਖੁਲ੍ਹਾ ਸਿੰਘਾਂ ਨਾਲ ਰਲ ਨਾ ਸਕੇ। ਆਪਣੇ ਆਦਮੀ ਵੀ ਘੱਲੇ ਅਤੇ ਉਨ੍ਹਾਂ ਨੂੰ ਖਰਚ ਵੀ ਦਿੱਤੇ ਪਰ ਆਪ ਨਾ ਗਏ। ਕਾਰਨ ਸਾਫ ਸੀ, ਰਾਜ ਰੌਲਿਆਂ ਵਿੱਚ ਜਿੰਨਾਂ ਨੁਕਸਾਨ ਸਰਦਿਆਂ ਪੁੱਜਦਿਆਂ ਦਾ ਹੋ ਸਕਦਾ ਹੈ ਉਨ੍ਹਾਂ ਆਮ ਆਦਮੀਆਂ ਦਾ ਨਹੀਂ ਹੁੰਦਾ, ਇਸੇ ਕਰ ਕੇ ਹੀ ਰਾਜ ਉਪਦ੍ਰਵਾਂ ਵਿੱਚ ਖੁੱਲ੍ਹਾ ਤੇ ਬਹੁਤਾ ਹਿੱਸਾ ਲੈਣ ਵਾਲੇ ਐਸੇ ਆਦਮੀ ਹੀ ਹੋਇਆ ਕਰਦੇ ਹਨ, ਜਿਨ੍ਹਾਂ ਨੂੰ ਆਪਣੇ ਨੁਕਸਾਨ ਦੀ ਯਾ ਤਾਂ ਪਰਵਾਹ ਨਹੀਂ ਹੁੰਦੀ, ਯਾ ਜਿਨ੍ਹਾਂ ਪਾਸ ਐਸੀ ਕੋਈ ਚੀਜ਼ ਹੀ ਨਹੀਂ ਹੁੰਦੀ, ਜਿਸ ਦੇ ਖੁਸ ਜਾਣ ਨੂੰ ਨੁਕਸਾਨ ਕਹਿਆ ਜਾ ਸਕੇ। ਅਤੇ ਇਹੋ ਕਾਰਨ ਹੈ ਕਿ ਬਿਨਾਂ ਕਿਸੇ ਖਾਸ ਕਾਰਨ ਤੇ ਜਿੱਤ ਦੀ ਪੱਕੀ ਆਸ ਦੇ, ਵੱਡੇ ਆਦਮੀ ਐਸੇ ਰਾਜ ਉਪਦ੍ਰਵਾਂ ਵਿੱਚ ਹਿੱਸਾ ਨਹੀਂ ਲੈਂਦੇ। ਚੌਧਰੀ ਰਾਮਾ ਤੇ ਤਿਲੋਕਾ ਦੇਖਦੇ ਸਨ ਕਿ ਜੇ ਕਿਤੇ ਪੁਠੀ ਹਵਾ ਵਗ ਪਈ, ਤਾਂ ਹੋਰਨਾਂ ਦਾ ਤਾਂ ਕੁਝ ਨਹੀਂ ਜਾਣਾ ਇਕ ਪਿੰਡ ਛੱਡ ਕੇ ਦੂਜੇ ਪਿੰਡ ਕਿਸੇ ਅੰਗ ਸਾਕ ਪਾਸ ਜਾ ਰਹਿਣਗੇ, ਨੁਕਸਾਨ ਹੈ ਤਾਂ ਸਾਡਾ ਹੀ ਹੈ, ਜਿਨ੍ਹਾਂ ਦੀ ਪੀੜ੍ਹੀਆਂ ਦੀ ਚੁਧਰੈਤ ਮਾਰੀ ਜਾਵੇਗੀ। ਇਸੇ ਕਰ ਕੇ ਹੀ ਇਹ ਦੋਵੇਂ ਭਰਾ ਸਿੰਘਾਂ ਨਾਲ ਨਾ ਰਲ ਸਕੇ।

ਦਲ ਵਿੱਚ ਜਿਤਨੇ ਆਦਮੀ ਆਏ ਹੋਏ ਸਨ ਸਾਰੇ ਧਰਮ ਯੁੱਧ ਲਈ ਨਹੀਂ ਆਏ ਸਨ। ਐਸਾ ਖਿਆਲ ਬਹੁਤ ਹੀ ਥੋੜ੍ਹਿਆਂ ਦਾ ਸੀ ਕਿ ਅਸੀਂ ਧਰਮ ਲਈ ਆਪਣੀਆਂ ਜਾਨਾਂ ਵਾਰ ਦੇਈਏ, ਬਹੁਤੇ ਇਸ ਖਿਆਲ ਨਾਲ ਆ ਕੇ ਰਲੇ ਸਨ ਕਿ ਸ਼ਹਿਰਾਂ ਦੀ ਲੁੱਟ ਮਾਰ ਵਿੱਚੋਂ ਤਰਾ ਤਰੀ ਗੱਫੇ ਹੱਥ ਲਗਣਗੇ ਅਤੇ ਸਾਡੀਆਂ ਕਈ ਪੀਹੜੀਆਂ ਦੇ ਧੋਣ ਧੋਤੇ ਜਾਣਗੇ। ਇਸ ਤਰ੍ਹਾਂ ਦੇ ਲੁਟੇਰਿਆਂ ਦਾ ਕੋਈ ਖਾਸ ਜਥਾ ਨਹੀਂ ਸੀ, ਅੱਡ ਅੱਡ ਪਿੰਡਾਂ ਵਿੱਚੋਂ ਦੋ ਦੋ ਚਾਰ

ਚਾਰ ਆਦਮੀ ਰਲੇ ਤੇ ਦਲ ਵਿੱਚ ਆ ਕੇ ਮਿਲੇ ਗਏ। ਜੱਥਾ ਸੀ ਤਾਂ ਕੇਵਲ ਹਿਰਾਜ ਵਾਲਿਆਂ ਦਾ, ਜੋ ਆਏ ਹੀ ਲੁੱਟ ਦੀ ਖਾਤਰ ਸਨ, ਇਨ੍ਹਾਂ ਨੇ ਲਕਿਆਂ ਪਾਸੋਂ ਰੁਪਿਆ ਲਿਆ ਅਤੇ ਤਕੜਾ ਜੱਥਾ ਬੰਨ੍ਹ ਕੇ 'ਬੰਦੇ' ਦੇ ਪਾਸ ਜਾ ਜ਼ਰ ਹੋਏ।

ਮਾਲਵੇ ਦੇ ਸਭ ਸਿਰ ਕਢਵੇਂ ਆ ਗਏ ਪਰ ਕਪੂਰਾ ਨਾ ਆਇਆ। ਆਮ ਆਦਮੀਆਂ ਨੂੰ ਉਸ ਦੀ ਉਡੀਕ ਜ਼ਰੂਰ ਸੀ, ਪਰ ਸਿਆਣੇ ਆਦਮੀ ਜਾਣਦੇ ਸਨ ਕਿ ਜਿਸ ਨੇ ਦਸਮੇਸ਼ ਜੀ ਨੂੰ ਆਪਣੀ ਗੜ੍ਹੀ ਵਿੱਚ ਰਹਿਣ ਨਹੀਂ ਦਿੱਤਾ ਸੀ, ਉਹ 'ਬੰਦੇ' ਦੀ ਸਹਾਇਤਾ ਲਈ ਕਦ ਆ ਸਕਦਾ ਹੈ? ਕਪੂਰੇ ਦਾ ਨਾ ਆਉਣਾ ਇਹ ਸਿੱਧ ਨਹੀਂ ਕਰਦਾ ਕਿ ਉਹ ਦਿਲੋਂ ਤੁਰਕਾਂ ਦੀ ਹਕੂਮਤ ਦਾ ਹਵਾਨ ਸੀ, ਬਲਕਿ ਅਸਲ ਗੱਲ ਇਹ ਜਾਪਦੀ ਹੈ ਕਿ ਉਸ ਨੂੰ ਸਿੰਘਾਂ ਦੀ ਾਕਤ ਉੱਤੇ ਭਰੋਸਾ ਨਹੀਂ ਸੀ, ਅਤੇ ਉਹ ਸਮਝਦਾ ਸੀ ਕਿ ਉਨ੍ਹਾਂ ਦਾ ਤਾਂ ਤਯਾਨਾਸ ਹੋਣਾ ਹੀ ਹੈ, ਮੈਂ ਵੀ ਇੰਨ੍ਹਾਂ ਮੂਰਖਾਂ ਨਾਲ ਰਲ ਕੇ ਆਪਣਾ ਆਪ ਕਿਉਂ ਗਵਾਵਾਂ। ਇਸ ਵਿਚ ਤੇ ਚੌਧਰੀ ਰਾਮੇ ਤਿਲੋਕੇ ਵਿਚ ਬੜਾ ਫਰਕ ਸੀ, ਧਰੀ ਦੁਤਰਫੀਂ ਮਾਰ ਤੋਂ ਬਚੇ ਹੋਏ ਸਨ ਅਤੇ ਕਪੂਰੇ ਦੀ ਆਸ ਕੇਵਲ ਤੁਰਕਾਂ ਾਂ ਜਿੱਤ ਉਤੇ ਹੀ ਸੀ। ਇਹ ਵੀ ਹੋ ਸਕਦਾ ਹੈ ਕਿ ਉਸ ਨੂੰ ਆਪਣੇ ਗਵਾਂਢੀ ਹੀ ਹਕੀਮ ਈਸਾ ਖਾਂ ਦਾ ਬੜਾ ਡਰ ਹੋਵੇ ਜਿਸ ਨਾਲ ਉਹ ਸਦਾ ਹੀ ਲੜਦੇ ਹਿੰਦਾ ਸੀ, ਪਰ ਅਸਲ ਗਲ ਇਹ ਹੈ ਕਿ ਸਿੱਖਾਂ ਨਾਲ ਉਸਨੂੰ ਇਤਨਾ ਵੀ ਪਿਆਰ ਨਹੀਂ ਸੀ ਜਿਤਨਾ ਕਿ ਚੌਧਰੀ ਰਾਮੇ ਤਿਲੋਕੇ ਨੂੰ ਸੀ।

ਇਸ ਤਰ੍ਹਾਂ ਦਾ ਢੂੰਮ ਢਾਣ ਲਈ 'ਬੰਦਾ' ਸ਼ਾਹੀ ਇਲਾਕੇ ਵ੍ਹਿਚ ਫਿਰ ਰਿਹਾ । ਦਿਨੋ ਦਿਨ ਇਸ ਦਾ ਜੋਰ ਵਧ ਅਤੇ ਤੁਰਕਾਂ ਦਾ ਰੋਹਬ ਘਟ ਰਿਹਾ ਸੀ। ਰਾਹ ਚ ਜੋ ਪਿੰਡ ਆਉਂਦਾ ਉਥੋਂ ਦੇ ਪੈਂਚ ਕੁਝ ਨਾ ਕੁਝ ਲੈਕੇ ਅਗੋਂ ਮਿਲ ਪੈਂਦੇ, ਇਸ ਰ੍ਹਾਂ ਉਨ੍ਹਾਂ ਦੇ ਪਿੰਡ ਲੁਟੇ ਜਾਣੋਂ ਬਚ ਰੈਂਹਦੇ, ਪਰ ਜੋ ਕੋਈ ਇਸ ਨਿਯਮ ਤੋਂ ਲਦਾ, ਉਸਨੂੰ ਤੜੱਕ ਹੀ ਸਜ਼ਾ ਮਿਲ ਜਾਂਦੀ। 'ਬੰਦੇ' ਦੀ ਨਜ਼ਰ 'ਸਾਮਾਣੇ' ਉਤੇ ਸਾ ਜੋ ਉਸ ਸਮੇਂ ਬੜਾ ਧਨਾਢ ਸ਼ਹਿਰ ਸੀ। ਅੱਜ ਤੀਕ ਮਸ਼ਹੂਰ ਹੈ ਕਿ ਉਥੋਂ ਬਾਈ ਲਕੀਆਂ ਨਿਕਲਿਆ ਕਰਦੀਆਂ ਸਨ ਜਿਸ ਦਾ ਭਾਵ ਇਹ ਹੈ ਕਿ ਸਮਾਣੇ ਚ ਬਾਈ ਐਸੇ ਐਸੇ ਉਮਰਾ ਸਨ, ਜਿਨ੍ਹਾਂ ਨੂੰ ਬਾਦਸ਼ਾਹ ਵਲੋਂ ਪਾਲਕੀ ਵਿੱਚ ਾ ਕੇ ਬਾਹਰ ਨਿਕਲਨ ਦੀ ਆਗਿਆ ਮਿਲੀ ਹੋਈ ਸੀ। ਅੱਜ ਕੱਲ੍ਹ ਵੀ ਉਥੋਂ ਆਂ ਟੁੱਟੀਆਂ ਹੋਈਆਂ ਆਲੀਸ਼ਾਨ ਹਵੇਲੀਆਂ ਤੇ ਮਹਿਲ ਮਾੜੀਆਂ ਉਸ ਦੀ ਕਦੀ ਹੋ ਗੁਜ਼ਰੀ ਅਮੀਰੀ ਦੀ ਗਵਾਹੀ ਦੇਂਦੀਆਂ ਹਨ।

ਸਰਕਾਰ ਸਰਹੰਦ ਵਿੱਚ ਚਾਰ 'ਦਸਤੂਰ' ਸਨ- ਹਵੇਲੀ ਸਰਹੰਦ,



ਤਿਹਾੜਾ, ਥਨੇਸਰ ਤੇ ਸੁਮਾਣਾ। ਸਮਾਣੇ ਦੇ ਦਸਤੂਰ ਪਾਸ ਸਮਾਣਾ, ਸੁਨਾਮ ਆਦਿ ਨੌ ਪਰਗਣੇਂ ਸਨ, ਜਿਨ੍ਹਾਂ ਦੀ ਆਮਦਨੀ ਸਮਾਣਾ ਤੋਂ ਹੋ ਕੇ ਸਰਹੰਦ ਨੂੰ ਜਾਇਆ ਕਰਦੀ ਸੀ। ਉਨ੍ਹੀਂ ਦਿਨੀਂ ਬਾਹਰ ਦੇ ਪਿੰਡਾਂ ਵਿੱਚ ਸਦਾ ਨੰਗ ਭੁੱਖ ਹੀ ਵਰਤੀ ਰਹਿਦੀ ਸੀ ਕਿਉਂਕਿ ਆਏ ਦਿਨਾਂ ਦੀਆਂ ਧਾੜਾਂ ਅਤੇ ਕਾਨੂੰਗੋ ਤੇ ਆਮਲਾਂ ਦੀਆਂ ਸਖਤੀਆਂ ਗਰੀਬ ਜ਼ਿਮੀਦਾਰਾਂ ਪਾਸ ਕੁਝ ਨਹੀਂ ਰਹਿਣ ਦੇਂਦੀਆਂ ਸਨ। ਥੋਹੜਾ ਬਹੁਤ ਪੈਸਾ ਚੌਧਰੀਆਂ ਪਾਸ ਹੋਇਆ ਕਰਦਾ ਸੀ, ਪਰ ਉਸ ਦਾ ਵੀ ਕੋਈ ਭਰੋਸਾ ਨਹੀਂ ਹੁੰਦਾ ਸੀ, ਸਾਰੇ ਇਲਾਕੇ ਦੀ ਦੌਲਤ 'ਪਰਗਣ' ਵਿੱਚ ਹੋਇਆ ਕਰਦੀ ਸ਼ੀ, ਅਤੇ ਉਸ ਦਾ ਸਰ੍ਹੀਣ ਸਬੂਤ ਇਹ ਹੈ ਕਿ 'ਪਰਗਣੇ' ਤੋਂ ਬਿਨ੍ਹਾਂ ਸਾਰੇ ਇਲਾਕੇ ਵਿੱਚ ਕਿਸੇ ਇਕ ਪਿੰਡ ਵਿੱਚ ਵੀ ਪੱਕਾ ਘਰ ਨਹੀਂ ਹੰਦਾ ਸੀ। ਇਹ ਖਿਆਲ ਕਰ ਕੇ ਜਦ ਸੋਚੀਦਾ ਹੈ ਕਿ ਸਮਾਣੇ ਦੇ ਮਾਤਹਿਤ ਨੌ ਪਰਗਣੇਂ ਸਨ, ਤਦ ਆਪ ਤੋਂ ਆਪ ਹੀ ਪਤਾ ਲੱਗ ਜਾਂਦਾ ਹੈ ਕਿ ਇਸ ਵਿੱਚ ਕਿਤਨੀ ਕੁ ਦੌਲਤ ਹੋਵੇਗੀ।

ਸਮਾਣਾ

ਇਸ ਸ਼ਹਿਰ ਵਿੱਚ ਭਾਵੇਂ ਸਯਦ ਦੇ ਮੁਗਲ ਵੀ ਬਥੇਰੇ ਰਹਿ ਦੇ ਸਨ, ਪਰ ਬਹੁਤੀ ਵਸੋਂ ਮੁਗ਼ਲਾਂ ਦੀ ਸੀ। ਇਹ ਬੜੇ ਮਾਰ ਖੋਰ ਅਤੇ ਬਹਾਦਰ ਸਨ, ਅਤੇ ਇਕ ਤਰ੍ਹਾਂ ਨਾਲ ਸਾਰੇ ਇਲਾਕੇ ਦੇ ਹਾਕਮ ਸਨ। ਜਦ ਏਨ੍ਹਾਂ ਸੁਣਿਆ ਕਿ ਬੰਦਾ ਆਉਂਦਾ ਹੈ, ਤਾਂ ਮਾਲੂਮ ਹੁੰਦਾ ਹੈ ਕਿ ਇਨ੍ਹਾਂ ਕੋਈ ਲੰਮੀ ਪਰਵਾਹ ਨਹੀਂ ਕੀਤੀ। ਇਸੇ ਭਰੋਸੇ ਉੱਤੇ ਰਹੇ ਕਿ ਅੱਵਲ ਤਾਂ ਲੜਾਈ ਵਿੱਚ ਹੀ ਜਿੱਤ ਲਵਾਂਗੇ, ਭਲਾ ਜੇ ਹਾਰ ਵੀ ਗਏ ਤਾਂ ਸ਼ਹਿਰ ਦੀ ਪਕਿਆਈ ਕਰ ਕੇ ਡਟ ਰਹਾਂਗੇ, ਕਿਸੇ ਦੀ ਪਾਯਾ ਹੀ ਨਹੀਂ ਗਈ ਕਿ ਇਸ ਹਾਲਤ ਵਿੱਚ ਸਾਨੂੰ ਜਿੱਤ ਸਕੇ, ਇਹ ਹੋ ਸਕਦਾ ਹੈ ਕਿ ਚੁਤਰਫ ਦਾ ਇਲਾਕਾ ਲੁੱਟਿਆ ਜਾਊ, ਪਰ ਇਸ ਦਾ ਕਿ ਫਿਕਰ ਹੈ, ਜਦ ਕਿ ਸਾਡਾ ਸ਼ਹਿਰ ਬਚਿਆ ਹੋਇਆ ਹੈ।

ਇਹ ਇਸ ਤਰ੍ਹਾਂ ਹੀ ਆਪਣੇ ਆਪ ਨੂੰ ਤਸੱਲੀ ਦੇਈ ਬੈਠੇ ਸਨ, ਕਿ ਇਕ ਦਿਨ ਸਵੇਰ ਵੇਲੇ ਸਮਾਣੇ ਗਿਰਦ ਦੇ ਟਿੱਬਿਆ ਉੱਤੇ 'ਬੰਦੇ' ਦਾ ਲਸ਼ਕਰ ਆ ਪੁੱਜਾ। ਬਾਹਰ ਨਿਕਲਕੇ ਟਾਕਰਾ ਕਿਸ ਕਰਨਾ ਸੀ? ਸਿੰਘਾਂ ਨੇ ਸ਼ਹਿਰ ਬੰਦ ਹੋਣ ਦੀ ਵੀ ਮੋਹਲਤ ਨਾ ਦਿੱਤੀ, ਅਤੇ ਪਾਸ ੨ ਦੇ ਟਿੱਬਿਆਂ ਉਤੋਂ ਪੀਰਾਂ ਦੀ ਵਾੜ ਝਾੜ ਕੇ ਏਕਾ ਏਕ ਹੀ ਹੱਲਾ ਬੋਲ, ਸ਼ਹਿਰ ਵਿੱਚ ਜਾ ਵੜੇ। ਹੁਣ ਕੀ ਸੀ, ਕਟਾ ਵੱਢ ਤੇ ਲੁੱਟ ਮਾਰ ਸ਼ੁਰੂ ਹੋ ਗਈ। ਹਰ-ਇਕ ਅਮੀਰ ਆਪਣੇ ਆਦਮੀਆਂ ਨੂੰ ਲੈ ਕੇ ਆਪੋ ਆਪਣੀ ਹਵੇਲੀ ਵਿੱਚ ਆਕੀ ਹੋ ਬੈਠਾ ਕਿ ਸ਼ੈਦ ਇਸ ਤਰ੍ਹਾਂ ਹੀ ਜਾਨ ਮਾਲ ਦਾ ਬਚਾ ਹੋ ਸਕੇ। ਕੂਚੇ ੨ ਵਿੱਚ ਤਲਵਾਰ ਚੱਲ ਰਹੀ ਸੀ, ਅਤੇ ਹਰ ਪਾਸਿਓਂ ਭਿਆਨਕ ਦ੍ਰਿਸ਼ ਨਜ਼ਰ ਆ ਰਹੇ ਸਨ। ਇਸ ਕਟਾ ਵੱਢ ਵਿੱਚ

10,000 killed in Samana

ਪੰਜ ਹਜ਼ਾਰ ਆਦਮੀ ਅਤੇ ਇਤਨੀਆਂ ਕੁ ਹੀ ਔਰਤਾਂ ਇਸ ਜਹਾਨ ਤੋਂ ਕੂਚ ਕਰ ਗਈਆਂ।

ਵੱਡੇ ਘਰਾਂ ਦੀਆਂ ਬੇਗਮਾਂ ਨੇ ਜਦ ਕਿਸੇ ਤਰ੍ਹਾਂ ਵੀ ਆਪਣਾ ਬਚਾ ਨਾ ਵੇਖਿਆ ਤਾਂ ਮਾੜ੍ਹੀਆਂ ਤੋਂ ਡਿੱਗ ਜਾਂ ਖੂਹਾਂ ਵਿੱਚ ਛਾਲਾਂ ਮਾਰ ਕੇ ਆਪਣੀ ਉਮਰ ਦਾ ਖਾਤਮਾ ਕੀਤਾ ਤੇ ਆਪਣੀ ਪਤਿ ਦੇ ਚਿੱਟੇ ਕਪੜੇ ਨੂੰ ਦਾਗੀ ਨਾ ਹੋਣ ਦਿੱਤਾ। ਅੱਖ ਦੇ ਫੋਰ ਵਿੱਚ ਸਾਰਾ ਸ਼ਹਿਰ ਲੋਥਾਂ ਨਾਲ ਭਰ ਗਿਆ। ਚੁਗਿਰਦੇ ਦੇ ਆਦਮੀਆਂ ਨੇ ਦਿਲ ਖੋਹਲ ਕੇ ਬਦਲੇ ਲਏ। ਜਿਸ ਜਿਸ ਨੂੰ ਕਿਸੇ ਅਮੀਰ ਪਾਸੋਂ ਦੁੱਖ ਪਹੁੰਚਿਆ ਸੀ ਉਸ ਦਾ ਕਬੀਲਾ, ਘਰ ਘਾਟ ਸਭ ਕੁਝ ਲੁੱਟ ਲਿਆ ਤੇ ਜਾਂਦੀ ਬਾਕੀ ਅੱਗ ਲਾ ਕੇ ਮਕਾਨ ਸਾੜ ਦਿੱਤੇ। ਬਚਾਉ ਕੇਵਲ ਉਸ ਦਾ ਹੋਇਆ ਜੋ ਹੱਲਾ ਹੁੰਦਿਆਂ ਹੀ ਮਾਇਆ ਦਾ ਲਾਲਚ ਨਾ ਕਰ ਕੇ ਸ਼ਹਿਰ ਛੱਡ ਕੇ ਨੱਠ ਗਿਆ, ਇਸ ਭਾਂਜ ਵਿੱਚ ਔਰਤਾਂ ਦਾ ਬੁਰਾ ਹਾਲ ਸੀ।

*ਯਥਾ–*

*ਸੈਦਾਨੀਂ ਤਿਯ ਮੁਗਲਾਨੀਂ। ਸੇਖਾਨੀ ਔਰ ਪਠਾਨੀਂ॥ ੪੫॥*
*ਜਿਨ ਦੂਤੀ ਪੁਰਖ ਨਹਿ ਦੇਖਾ। ਪੜਦੇ ਮੈਂ ਪਲੀਂ ਵਿਸੇਖਾ।*
*ਪਗ ਧਰ ਪਰ ਕਬੀ ਨ ਲਾਯੋ। ਗਾਦੈਲਾ ਪਲੰਘ ਹੰਢਾਯੋ॥ ੪੬॥*
*ਤਨ ਫੁੱਲ ਗੁਲਾਬ ਸਮਾਨੈਂ। ਅਤਿ ਕੋਮਲ ਕੰਜ ਮਹਾਨੈਂ।*
*ਨਿਜ ਘਰ ਦਰ ਲੌਂ ਨਹਿ ਚਾਲੀ। ਵਹਿ ਭਾਗੀ ਜਾਤ ਨਿਰਾਲੀ॥ ੪੭॥*
*ਪਗ ਸਿਰ ਤੈ ਨੰਗੀ ਜੈਹੈਂ। ਨਿਜ ਜਾਨ ਬਚਾਨ ਹਿਤੈ ਹੈਂ।*
*ਇਕਲੀ ਬਨ ਮੈਂ ਬਿਲਲਾਤੀ। ਨਹਿ ਥੋਰੀ ਦੌਰੀ ਜਾਤੀ॥ ੪੮॥*
*ਜੌਂ ਹਲ ਹਲ ਡੌਰੀ ਲਾਗੈ। ਤੌਂ ਚੌਕ ਚੌਕ ਸੋ ਭਾਗੈ।...*
*ਸਦ ਬਦਨੀ ਰਤਿ ਮਦ ਕਦਨੀ। ਸੋ ਅਦਨੀਂ ਭਈ ਬਿਹਦਨੀ॥ ੫੦॥*
*ਮ੍ਰਿਗ ਨੈਨੀ ਸੁਠ ਪਿਕ ਬੈਨੀ। ਗਜ ਗਾਮਨਿ ਭਾਮਨਿ ਐਨੀ।*
*ਬਾਰਨ ਕੇ ਭਾਰਨ ਤੈਹੈਂ। ਲਕ ਲਚਕ ਲਚਕ ਬਲ ਖੈ ਹੈਂ॥ ੫੧॥*
*ਜੋ ਮਿਹਰੀ ਦਿਹਰੀ ਚਢਤੀ। ਤਿਹਰੀ ਹ੍ਵੈ ਚਿਹਰੀ ਘਢਤੀ।*
*ਨਵ ਜੋਬਨਿ ਸੋ ਬਨ ਜੋਬਨ। ਰੋਵਨ ਸੰਗ ਹੋਵਨ ਕੋਵਨ॥ ੫੨॥*
*ਰੰਭਾ ਸੀ ਤੀਯ ਹਜ਼ਾਰੈਂ। ਏਕਲ ਯੌਂ ਫਿਰਤ ਉਜਾਰੈਂ।*
*(ਪੰਥ ਪ੍ਰਕਾਸ਼, ਉਤ੍ਰਾ: ਬਿਸ੍ਰਾਮ ੪)*

ਹਰਿਆ ਭਰਿਆ ਸ਼ਹਿਰ ਸ਼ਾਮ ਤੋਂ ਪਹਿਲਾਂ ਪਹਿਲਾਂ ਹੀ ਉਜਾੜ ਰੂਪ ਹੋ



ਗਿਆ ਅਤੇ ਐਸਾ ਗਿਰਿਆ ਕਿ ਅੱਜ ਤੀਕ ਉਸ ਦੀ ਹਾਲਤ ਉਸ ਸਮੇਂ ਦੀ ਹਾਲਤ ਤੀਕ ਨਹੀਂ ਪੁੱਜ ਸਕੀ। ਨੁਕਸਾਨ ਤਾਂ ਭਾਵੇਂ ਸਾਰਿਆਂ ਦਾ ਹੀ ਬੜਾ ਹੋਇਆ ਪਰ ਵੱਡੀ ਸੱਟ ਮਗਲਾਂ ਉਤੇ ਪਈ ਸੀ। ਉਹਨਾਂ ਵਿੱਚੋਂ ਬਹੁਤਿਆਂ ਨੇ ਸਮਾਣੇ ਨੂੰ ਸਦਾ ਲਈ ਛੱਡ ਦਿੱਤਾ ਅਤੇ ਪਹੋਏ ਪਾਸ ਸੁਰਸ੍ਵਤਾ ਦੇ ਕੰਢੇ ਜਾ ਵਸੇ , ਜਿਥੇ ਇਹਨਾਂ ਦੇ ਬਣਾਏ ਕਿਲ੍ਹਿਆਂ ਵਿੱਚੋਂ ਇਕ ਦੇ ਨਿਸ਼ਾਨ ਥਾਨੇਸਰ ਤੇ ਪਹੋਏ ਦੇ ਵਿਚਕਾਰ ਵਸਦੇ ਪਿੰਡ ਮੁਰਤਜ਼ਾ ਪੁਰ ਪਾਸ ਮਿਲਦੇ ਹਨ। ਜਦ ਮਿਸਲਾਂ ਦਾ ਜ਼ੋਰ ਹੋਇਆ ਤਾਂ ਇਥੋਂ ਵੀ ਇਹ ਕੱਢੇ ਗਏ ਅਤੇ ਸਹਾਰਨ ਪੁਰ ਦੇ ਇਲਾਕੇ ਵਿੱਚ ਜਾ ਵਸੇ। ਅੰਗਰੇਜ਼ਾਂ ਨੇ ਆਪਣੇ ਸਮੇਂ ਉਥੋਂ ਪੁੱਟ ਕੇ ਕਰਨਾਲ ਦੇ ਇਲਾਕੇ ਵਿੱਚ ਲਿਆ ਵਸਾਇਆ। ਜਿਥੇ ਕਰਨਾਲ ਦੇ ਗਿਰਦੇ ਅਠਤਾਲੀ ਹਜ਼ਾਰ ਦੇ ਤ੍ਰੇਹਠ ਪਿੰਡ ਇਹਨਾਂ ਨੂੰ ਦਿੱਤੇ ਗਏ, ਹੁਣ ਤੀਕ ਉਹ ਉਥੇ ਹੀ ਵੱਸਦੇ ਹਨ।

❖ ❖ ❖ ❖ ❖ ❖ ❖ ❖ ❖ ❖

## ਹੋਰ ਮਾਰਾਂ ਮਾਰਨੀਆਂ

ਇਸ ਵੇਲੇ 'ਬੰਦਾ' ਸਰਹੰਦ ਤੋਂ ਕੇਵਲ ਤੀਹ-ਬੱਤੀ ਕੋਹ ਹੀ ਸੀ। ਵਜ਼ੀਰ ਖਾਂ ਨੂੰ ਵੀ ਖ਼ਬਰਾਂ ਅੱਪੜ ਚੁਕੀਆਂ ਸਨ ਕਿ ਬੰਦਾ ਅੱਪੜ ਪਿਆ ਹੈ। ਫੌਜ ਆਦਿ ਦਾ ਪਤਾ ਲੈਣ ਵਾਸਤੇ ਉਸ ਨੇ ਦੋ ਸੂਹੀਏ ਸਮਾਣੇ ਵਲ ਘੱਲੇ, ਪਰ ਕਿਸਮਤ ਦਾ ਚੱਕਰ! ਦੋਵੇਂ ਹੀ ਪਛਾਣੇ ਗਏ ਅਤੇ ਐਸਾ ਜੁੱਤ ਫਿਰਿਆ ਕਿ ਤਾਲੂ ਗੰਜਾ ਹੋ ਗਿਆ। ਇਸ ਗੱਲ ਦਾ ਖਾਸ ਧਿਆਨ ਰੱਖਿਆ ਗਿਆ ਸੀ ਕਿ ਕਿਤੇ ਮਰ ਨਾ ਜਾਣ।

ਜਦ ਉਹ ਆਪਣਾ ਕੀਤਾ ਭੁਗਤ ਚੁਕੇ ਤਾਂ ਉਹਨਾਂ ਨੂੰ ਇਹ ਸੁਨੇਹਾ ਦੇ ਕੇ ਸਰਹੰਦ ਵੱਲ ਮੋੜ ਦਿੱਤਾ ਕਿ ਅਸੀਂ ਤੁਰੇ ਆਉਂਦੇ ਹਾਂ ਅਤੇ ਵਜ਼ੀਰ ਖਾਂ ਨਾਲ ਝੱਬਦੇ ਹੀ ਦੋ ਦੋ ਹੱਥ ਕਰਾਂਗੇ। ਸਰਹੰਦ ਵਾਸੀ ਤਾਂ ਅੱਗੇ ਹੀ ਸਮਝੀ ਬੈਠੇ ਸਨ ਕਿ ਇਸ ਤੂਫਾਨ ਨੇ ਸਾਡੇ ਉਤੇ ਟੁੱਟਣਾ ਹੈ, ਪਰ ਜਦ ਉਹਨਾਂ ਸੁਣਿਆ ਕਿ ਬੰਦਾ ਇਕ ਦਿਨ ਦੀ ਵਾਟ ਉਤੇ ਹੀ ਪਿਆ ਹੈ ਤਦ ਤਾਂ ਸਭ ਨੂੰ ਆਪਣੇ ਬਚਾਉ ਦਾ ਫਿਕਰ ਪੈ ਗਿਆ। ਅਮੀਰ ਆਦਮੀ ਤਾਂ ਸ਼ਹਿਰ ਛੱਡ ਹੀ ਨਹੀਂ ਸਕਦੇ ਸਨ, ਕਿਉਂਕਿ ਦਿੱਲੀ ਤੇ ਲਾਹੌਰ ਤੋਂ ਬਿਨਾਂ ਉਰੇ ਪਰੇ ਉਹਨਾਂ ਨੂੰ ਕਿਤੇ ਠਾਹਰ ਹੀ ਨਹੀਂ ਮਿਲਦੀ ਸੀ, ਪਰ ਵਿਚਲੇ ਮੇਲ ਦੇ ਆਦਮੀ ਆਪਣਾ ਮਾਲ ਸਾਂਭ ਕੇ ਇਧਰੋਂ ਆਪਣੇ ਅੰਗਾਂ ਸਾਕਾਂ ਵਿੱਚ ਜਾਣ ਲੱਗ ਪਏ। ਵਜ਼ੀਰ ਖਾਂ ਵੀ ਅਵੇਸਲਾ ਨਹੀਂ ਬੈਠਾ ਸੀ, ਉਸ ਨੇ ਸਾਰਿਆਂ ਪਰਗਣਿਆਂ ਵਿੱਚੋਂ ਆਦਮੀ ਮੰਗਵਾ ਘੱਲੇ ਅਤੇ ਬੰਦੇ ਦੇ ਟਾਕਰੇ ਲਈ ਸਭ ਤਰ੍ਹਾਂ ਦੀਆਂ ਤਿਆਰੀਆਂ ਕਰ ਲਈਆਂ।

ਪਰ ਬੰਦੇ ਦੀ ਤਿਆਰੀ ਅਜੇ ਪੂਰੀ ਨਹੀਂ ਹੋਈ ਸੀ। ਉਸ ਦੇ ਜਥੇ ਵਿੱਚ ਬਹੁਤੀ ਗਿਣਤੀ ਧਾੜਵੀਆਂ ਦੀ ਸੀ, ਜੋ ਸਮਾਣਾ ਲੁਟਦਿਆਂ ਲੁੱਟ ਦੇ ਮਾਲ ਨੂੰ ਸਾਂਭਣ ਵਾਸਤੇ ਘਰੋ-ਘਰੀ ਚਲੇ ਗਏ ਸਨ। ਇਸ ਗੱਲ ਨੂੰ ਭਾਵੇਂ ਉਹ ਜਾਣਦਾ ਸੀ ਕਿ ਸਰਹੰਦ ਦੀ ਲੁੱਟ ਦਾ ਨਾਮ ਸੁਣ ਕੇ ਕਈ ਹਜ਼ਾਰ ਲੁਟੇਰੇ ਮੇਰੇ ਨਾਲ ਰਲ ਜਾਣਗੇ, ਪਰ ਇਸ ਗੱਲ ਨੂੰ ਵੀ ਉਹ ਚੰਗੀ ਤਰ੍ਹਾਂ ਸਮਝਦਾ ਸੀ, ਕਿ ਜੇ ਕਰ ਤਕੜਾ ਵੀ ਮੁਕਾਬਲਾ ਹੋਇਆ ਤਾਂ ਇਹਨਾਂ ਮਾਂਗਵੀਆਂ ਧਾੜਾਂ ਨੇ ਹੀ ਸਭ ਤੋਂ ਪਹਿਲਾਂ ਭੱਜਣਾ ਹੈ, ਇਸ ਲਈ ਸਰਹੰਦ ਉਤੇ ਚੜ੍ਹਾਈ ਕਰਨ ਤੋਂ ਪਹਿਲਾਂ ਐਸੇ



ਆਦਮੀਆਂ ਦੀ ਗਿਣਤੀ ਕਾਫੀ ਹੋਣੀ ਚਾਹੀਦੀ ਹੈ, ਜੋ ਮਰਦੇ ਦਮ ਤੀਕ ਪੈਰ ਪਿੱਛੇ ਨਹੀਂ ਸੁੱਟਣਗੇ।

ਉਸ ਸਮੇਂ ਦੀ ਲੜਾਈ ਦੇ ਵੱਡੇ ਗੁਰ ਦੋ ਹੀ ਹੁੰਦੇ ਸਨ। ਲੜਾਈ ਦੇ 'ਢਾਈ ਫੱਟ' ਤੇ 'ਪੰਜਾਹਾਂ ਦਾ ਦਿਨ' ਜਿਹਨਾਂ ਦਾ ਭਾਵ ਇਹ ਸੀ ਕਿ ਜਿਸ ਪਾਸੇ ਦੇ ਆਦਮੀਆਂ ਨੇ ਪੈਂਦੇ ਸਾਰ ਹੀ ਦੋ ਤਿੰਨ ਵਾਰ ਕਰ ਦਿੱਤੇ, ਉਹ ਪਾਸਾ ਜਿੱਤ ਜਾਂਦਾ ਸੀ, ਜਾਂ ਜਿਸ ਪਾਸੇ ਵੱਲ ਪੰਜਾਹ ਆਦਮੀ ਐਸੇ ਹੋਣ ਜੋ ਅੰਤਲੇ ਦਮ ਤੀਕ ਮੈਦਾਨ ਨਾ ਛੱਡਣ ਤਾਂ ਉਹ ਪਾਸਾ ਵੀ ਜਿੱਤ ਜਾਇਆ ਕਰਦਾ ਸੀ।

ਜਦ ਅਸੀਂ ਦੇਖਦੇ ਹਾਂ ਕਿ ਉਸ ਸਮੇਂ ਨਾ ਹੀ ਕੋਈ ਬਾਕਾਇਦਾ ਫੌਜ ਸੀ ਅਤੇ ਨਾ ਹੀ ਕਿਸੇ ਨਿਯਮ ਅਨੁਸਾਰ ਲੜਦੀ ਸੀ (ਬਲਕਿ ਜਦ ਲੋੜ ਪੈਂਦੀ ਤਾਂ ਅਮੀਰ ਆਦਮੀ ਆਪਣੀਆਂ ਜਗੀਰਾਂ ਦੇ ਪਿੰਡਾਂ ਵਿੱਚੋਂ ਆਮ ਆਦਮੀਆਂ ਨੂੰ ਬਦੋ-ਬਦੀ ਫੜ ਕੇ ਗਿਣਤੀ ਪੂਰ ਕਰ ਦਿੰਦੇ ਸਨ, ਅਤੇ ਲੜਾਈ ਵੇਲੇ ਜਿਸ ਤਰ੍ਹਾਂ ਕਿਸੇ ਦਾ ਦਿਲ ਕਰਦਾ, ਲੜਾਈ ਕਰਦਾ) ਤਦ ਇਹ ਮਾਲੂਮ ਕਰ ਕੇ ਹੈਰਾਨੀ ਨਹੀਂ ਹੁੰਦੀ ਕਿ ਸੌ ਦੋ ਸੌ ਆਦਮੀ ਦਸ-ਦਸ ਹਜ਼ਾਰ ਫੌਜ ਨੂੰ ਇਕ ਘੰਟੇ ਦੇ ਅੰਦਰ ਅੰਦਰ ਹੀ ਭਜਾ ਦਿਆ ਕਰਦੇ ਸਨ।

ਬੰਦੇ ਪਾਸ ਐਸੇ ਆਦਮੀ ਬਹੁਤ ਥੋਹੜੇ ਸਨ, ਜਿਹਨਾਂ ਉਤੇ ਪੂਰਾ-ਪੂਰਾ ਭਰੋਸਾ ਕੀਤਾ ਜਾ ਸਕੇ। ਮਾਲਵੇ ਵਲੋਂ ਜਿਹਨਾਂ ਦੀ ਮੱਦਦ ਦੀ ਆਸ ਸੀ, ਉਹ ਸਾਰੇ ਆ ਚੁਕੇ ਸਨ, ਪਰ ਮਾਝੇ ਵਲੋਂ ਅਜੇ ਇਕ ਆਦਮੀ ਵੀ ਨਹੀਂ ਪੁੱਜਾ ਸੀ। ਇਹ ਆਸ ਹੋ ਸਕਦੀ ਸੀ ਕਿ ਮਾਝੇ ਵਾਲਿਆਂ ਦੇ ਆਇਆਂ ਸ਼ੈਦ ਐਸੇ ਸਿੰਘਾਂ ਦੀ ਗਿਣਤੀ ਕਾਫੀ ਹੋ ਜਾਏ ਜੋ ਮੈਦਾਨ ਵਿੱਚ ਜੂਝ ਮਰਨ ਨੂੰ ਆਪਣੀ ਅਵਸਥਾ ਦਾ ਵੱਡਾ ਕੰਮ ਸਮਝਣ।

ਬਾਜ ਸਿੰਘ ਆਦਿ ਜੋ ਸਿੰਘ ਬੰਦੇ ਨਾਲ ਨਦੇੜ ਤੋਂ ਤੁਰੇ ਸਨ, ਉਹ ਸਾਰੇ ਹੀ ਮਾਝੇ ਦੇ ਸਨ। ਇਸ ਲਈ ਉਹਨਾਂ ਨੂੰ ਬੜੀ ਚਾਹ ਸੀ, ਕਿ ਸਾਡੇ ਭਰਾ ਭਾਈ ਵੀ ਸਰਹੰਦ ਦੀ ਲੜਾਈ ਵਿੱਚ ਹਿੱਸਾ ਲੈ ਸਕਣ। ਕੁਝ ਇਸ ਕਰ ਕੇ ਕਿ ਇਸ ਲੜਾਈ ਵਿੱਚ ਲੜਨਾ ਧਰਮ ਦਾ ਕੰਮ ਹੈ ਅਤੇ ਕੁਝ ਇਸ ਕਰ ਕੇ ਕਿ ਸਰਹੰਦ ਦੀ ਲੁੱਟ ਵਿੱਚੋਂ ਕੁਝ ਮਾਝੇ ਵਾਲਿਆਂ ਦੇ ਵੀ ਹੱਥ ਲੱਗ ਸਕੇ।

ਬੰਦਾ ਵੀ ਚਾਹੁੰਦਾ ਸੀ ਕਿ ਵਜ਼ੀਰ ਖਾਂ ਨਾਲ ਟਾਕਰਾ ਕਰਨ ਤੋਂ ਪਹਿਲਾਂ ਮਾਝੇ ਵਾਲਿਆਂ ਨੂੰ ਆਪਣੇ ਨਾਲ ਰਲਾ ਲੈਣਾ ਬੜਾ ਜ਼ਰੂਰੀ ਹੈ, ਪਰ ਮੁਸ਼ਕਲ ਇਹ ਸੀ ਕਿ ਬੰਦੇ ਤੇ ਮਾਝੇ ਵਾਲਿਆਂ ਦੇ ਵਿਚਕਾਰ ਸਰਹੰਦ ਵਸਦੀ ਸੀ, ਇਸ ਲਈ ਦੋਹਾਂ ਦੇ ਮਿਲਣ ਲਈ ਜ਼ਰੂਰੀ ਸੀ ਕਿ ਸਰਹੰਦ ਦੇ ਲਾਂਭੇ ਲਾਂਭੇ ਬੜਾ ਭਾਰੀ ਚੱਕਰ ਲਾਇਆ ਜਾਵੇ। ਇਹ ਤਾਂ ਪਤਾ ਲੱਗ ਹੀ ਚੁਕਾ ਸੀ ਕਿ ਮਾਝੇ ਵਾਲੇ

ਘੁੜਾਮ → ਸ਼ਾਹਬਾਦ → ਮੁਸਤਫ਼ਾਬਾਦ →

ਕੀਰਤ ਪੁਰ ਰੁਕੇ ਬੈਠੇ ਹਨ, ਬੰਦੇ ਨੇ ਉਹਨਾਂ ਵੱਲ ਆਦਮੀ ਘੱਲ ਦਿੱਤਾ ਕਿ ਜਦ ਤੀਕ ਅਸੀਂ ਵਧਣ ਲਈ ਨਾ ਆਖੀਏ, ਇਥੇ ਹੀ ਬੈਠੇ ਰਹੋ, ਅਸੀਂ ਵੀ ਇਕ ਲੰਮਾ ਚੱਕਰ ਮਾਰ ਕੇ ਤੁਹਾਡੇ ਵੱਲ ਆਉਂਦੇ ਹਾਂ।

ਇਸ ਗੱਲ ਦੇ ਸੋਚਣ ਦੀ ਕੋਈ ਲੋੜ ਹੀ ਨਹੀਂ ਸੀ, ਕਿ ਸਰਹੰਦੋਂ ਚੜ੍ਹਦੇ ਪਾਸੇ ਵੱਲ ਦੀ ਜਾਣਾ ਚੰਗਾ ਹੈ ਕਿ ਲਹਿਦੇ ਪਾਸੇ ਵੱਲ ਦੀ? ਕਿਉਂਕਿ ਚੜ੍ਹਦੇ ਵਲ ਦੇ ਪਾਸਿਓ ਇਕ ਤਾਂ ਕੀਰਤਪੁਰ ਲਾਗੇ ਸੀ ਦੂਜੇ ਇਹ ਇਲਾਕਾ ਵੀ ਚੰਗਾ ਆਬਾਦ ਤੇ ਖੁਸ਼ਹਾਲ ਸੀ। ਇਸ ਲਈ ਇਸ ਪਾਸੇ ਵੱਲ ਦੀ ਜਾਣ ਨਾਲ ਇਕ ਤਾਂ ਆਰਾਮ ਨਾਲ ਗਏ, ਦੂਜੇ ਰਾਹ ਦੇ ਪਰਗਨਿਆਂ ਦੀ ਲੁੱਟ ਨਾਲ ਹੱਥ ਵੀ ਰੰਗਦੇ ਗਏ। ਸੋਚਣ ਦੀ ਢਿੱਲ ਸੀ ਕਿ ਉਸ ਉਤੇ ਅਮਲ ਕੀਤਾ ਗਿਆ ਅਤੇ ਸਾਰਾ ਜਥਾ ਦੱਖਣ ਵੱਲ ਝੁਕਦਾ ਹੋਇਆ ਪੂਰਬ ਵੱਲ ਤੁਰ ਪਿਆ।

ਬੰਦੇ ਨੇ ਇਸ ਰਾਹ ਦਾ ਪ੍ਰੋਗਰਾਮ ਇਸ ਤਰ੍ਹਾਂ ਬਣਾਇਆ ਸੀ ਕਿ ਥਨੇਸਰੋਂ ਉੱਤਰ ੨ ਹੋ ਕੇ ਸ਼ਾਹਬਾਦ ਨੂੰ ਜਾ ਮਾਰੀਏ,ਫੇਰ ਮੁਸਤਫ਼ਾਬਾਦ ਥਾਣੀ ਹੋ ਕੇ ਸਢੌਰੇ ਦੇ ਰਾਹ ਬਨੂੜ ਵੱਲ ਮਾਝੇ ਦੇ ਸਿੰਘਾਂ ਨਾਲ ਜਾ ਰਲੀਏ। ਪਹਿਲੀ ਮਾਰ ਘੁੜਾਮ ਦੀ ਸੀ, ਇਥੇ ਪਠਾਣਾਂ ਦੀ ਮਾਲਕੀ ਸੀ, ਜੋ ਟਾਕਰੇ ਲਈ ਤਿਆਰ ਹੋ ਪਏ। ਇਸ ਦਾ ਫਲ ਇਹ ਹੋਇਆ ਕਿ ਸਾਰਾ ਸ਼ਹਿਰ ਵੈਰਾਨ ਕੀਤਾ ਗਿਆ ਅਤੇ ਓਥੋਂ ਦੇ ਵਸਨੀਕ ਪਠਾਣ ਆਪਣੇ ਪਾਸ ਵਸਦੀ ਪਠਾਣਾਂ ਦੀ ਬਸਤੀ ਵਿਚ ਜਾ ਵਸੇ। ਫਿਰ ਵਾਰੀ ਆਈ ਸ਼ਾਹਬਾਦ ਦੀ । ਥਨੇਸਰ ਭਾਵੇਂ ਲਾਗੇ ਹੀ ਸੀ। ਪਰ ਸਮਾਣੇ ਦਾ ਹਾਲ ਸੁਣ ਕੇ ਸਾਰੇ ਡਰਦੇ ਕੰਬ ਰਹੇ ਸਨ ਅਤੇ ਦੂਜੇ ਦੀ ਮੱਦਦ ਕਰਨੀ ਤਾਂ ਕਿਧਰੇ ਰਹੀ, ਆਪਣਾ ਬਚਾਉ ਹੀ ਧੰਨ ਭਾਗ ਸਮਝਦੇ ਸਨ। ਸ਼ਾਹਬਾਦ ਵਿੱਚ ਮੁਗਲ ਪਠਾਣ ਤੇ ਸੱਯਦ ਸ਼ੇਖਾਂ ਦੀ ਚੰਗੀ ਵਸੋਂ ਸੀ ਅਤੇ ਦੱਖਣ ਵੱਲ ਕਿੱਲੇ ਵਰਗੀ ਸਰਾਏ ਵਿੱਚ ਸਮੇਂ ਦਾ ਹਾਕਮ ਰਹਿੰਦਾ ਸੀ। ਪਰ ਮਾਲੂਮ ਹੁੰਦਾ ਹੈ, ਕਿ ਜਦ ਬੰਦਾ ਪਿਆ ਤਦ ਕਿਸੇ ਨੇ ਵੀ ਟਾਕਰਾ ਨਹੀਂ ਕੀਤਾ। ਸਿੰਘ ਆਏ ਅਤੇ ਸ਼ਹਿਰ ਨੂੰ ਲੁੱਟ-ਪੁੱਟ ਕੇ ਅੱਗੇ ਨੂੰ ਵਧ ਗਏ।

ਇਥੋਂ ਸਿੰਘਾਂ ਨੇ ਆਪਣਾ ਰੁਖ ਫੇਰ ਬਦਲਿਆ ਅਤੇ ਉੱਤਰ ਵਲ ਝੁਕਦੇ ਹੋਏ ਪੂਰਬ ਵਲ ਵਧਦੇ ਗਏ। ਇਸ ਸਮੇਂ ਇਹਨਾਂ ਦੀ ਨਜ਼ਰ ਅੱਗੇ ਮੁਸਤਫਾਬਾਦ ਸੀ, ਜੋ ਧਨ ਦੌਲਤ ਵਲੋਂ ਸ਼ਾਹਬਾਦ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ। ਇਸ ਦਾ ਵੀ ਉਹੋ ਹਾਲ ਹੋਇਆ ਜੋ ਸ਼ਾਹਬਾਦ ਦਾ ਹੋਇਆ ਸੀ, ਸ਼ਹਿਰ ਲੁੱਟਿਆ ਗਿਆ ਤੇ ਮਕਾਨ ਫੂਕੇ ਗਏ ਅਤੇ ਹਰਿਆ ਭਰਿਆ ਸ਼ਹਿਰ ਪਲੋ-ਪਲ ਵਿੱਚ ਵੈਰਾਨ ਨਜ਼ਰ ਆਉਣ ਲੱਗ ਪਿਆ।

ਇਥੋਂ ਫੇਰ ਸਿੰਘਾਂ ਨੇ ਰੁਖ ਬਦਲਿਆ ਅਤੇ ਉੱਤਰ ਵੱਲ ਹੋ ਪਏ। ਇਸ



ਸਢੌਰਾ →

ਵੇਲੇ ਰਾਹ ਉੱਤੇ ਸਢੌਰਾ ਸੀ, ਜੋ ਸਰਹੰਦ ਦੇ ਅਠਾਈ ਪਰਗਨਿਆਂ ਵਿੱਚੋਂ ਇਕ ਸੀ। ਇਹ ਬੜਾ ਪੁਰਾਣਾ ਸ਼ਹਿਰ ਹੈ। ਪਹਿਲ੍ਹਿਆਂ ਸਮਿਆਂ ਵਿੱਚ ਇਹ ਬੜੀ ਪਵਿੱਤ੍ਰ ਜਗਹਿ ਸੀ, ਕਿਉਂਕਿ ਕਪਾਲਮੋਚਨ ਦਾ ਤੀਰਥ ਇਥੋਂ ਲਾਗੇ ਹੀ ਹੈ ਅਤੇ ਇਥੇ ਜੰਗਲ ਹੋਣ ਕਰ ਕੇ ਸਾਧੂ ਰਿਹਾ ਕਰਦੇ ਸਨ, ਇਸ ਕਰ ਕੇ ਇਸ ਜੰਗਲ ਦਾ ਨਾਮ 'ਸਦੂ ਬਣ' (ਸਾਧੂ ਬਣ?) ਸੀ ਤੇ ਸਾਧੂ ਵਾੜੇ ਤੋਂ ਵਿਗੜ ਕੇ ਸਢੌਰਾ ਬਣ ਗਿਆ।

ਮੁਸਲਮਾਨਾਂ ਦੇ ਸਮੇਂ ਇਥੇ ਪਠਾਣ ਰਿਹਾ ਕਰਦੇ ਸਨ, ਜਿਹਨਾਂ ਨੂੰ ਸਿਯਾਨੇ (ਜ਼ਿਲਾ ਕਰਨਾਲ) ਦੇ ਸੱਯਦ ਨਜ਼ਾਮ ਦੀਨ ਨੇ ਜੰਗ ਕਰ ਕੇ ਇਥੋਂ ਕੱਢ ਦਿੱਤਾ ਅਤੇ ਆਪ ਮਾਲਕ ਹੋ ਗਿਆ। ਇਸ ਸਾਲ ਹੀ ਸੱਯਦ ਖਿਜ਼ਰ ਖਾਂ ਦਿੱਲੀ ਦੇ ਤਖਤ ਉਤੇ ਬੈਠਾ ਸੀ, ਜਿਸ ਨੇ ਨਜ਼ਾਮ ਦੀਨ ਨੂੰ ਸੱਠ ਹਜ਼ਾਰ ਜਾਗੀਰ ਦਿੱਤੀ । ਇਸੇ ਨਜ਼ਾਮ ਦੀਨ ਦੀ ਨੌਵੀਂ ਥਾਂ ਸੱਯਦ ਸ਼ਾਹ ਬਦਰੂੱਦੀਨ ਹੋਇਆ ਹੈ, ਜਿਸ ਨੂੰ ਸਿੱਖ ਇਤਿਹਾਸਕਾਰਾਂ ਨੇ "ਬੁੱਧੂ ਸ਼ਾਹ" ਲਿਖਿਆ ਹੈ।

ਜਿਸ ਵੇਲੇ ਯਾਨੇ ਦੇ ਸੱਯਦਾਂ ਨੇ ਸਢੌਰਾ ਸਾਂਭ ਲਿਆ ਤਾਂ ਵਾਸਤੀ ਸੱਯਦਾਂ ਨੂੰ ਵੀ ਜੋ 'ਮਡਤੀ' ਰਹਿੰਦੇ ਸਨ ਅਤੇ ਜਿਹਨਾਂ ਦੀ ਹਮੈਤ ਉਤੇ ਨਜ਼ਾਮ ਦੀਨ ਆਇਆ ਸੀ, ਸਢੌਰੇ ਸੱਦ ਲਿਆ। ਹੁਣ ਪੱਤੀਆਂ ਵੰਡੀਆਂ, ਅੱਧ ਤਾਂ ਸੱਯਦਾਂ ਦੇ ਹੱਥ ਲੱਗਾ ਤੇ ਬਾਕੀ ਅੱਧ ਕਾਜ਼ੀਆਂ ਤੇ ਸ਼ੇਖਾਂ ਵਿੱਚ ਵੰਡਿਆ ਗਿਆ। ਜਿਸ ਵੇਲੇ 'ਬੰਦਾ' ਆਇਆ ਤਾਂ ਉਸ ਸਮੇਂ ਵੀ ਸਢੌਰਾ ਇਸੇ ਤਰ੍ਹਾਂ ਹੀ ਵੰਡਿਆ ਹੋਇਆ ਸੀ।

ਭਾਵੇਂ ਸੈਹਵਾਨੀ ਸੱਯਦਾਂ ਦੀ ਮਾਨਤਾ ਤਾਂ ਬੜੀ ਸੀ, ਪਰ ਸਢੌਰੇ ਨਾਲੋਂ ਕਪੂਰੀ ਦਾ ਸੋਧਣਾ 'ਬੰਦਾ' ਬੜਾ ਜ਼ਰੂਰੀ ਸਮਝਦਾ ਸੀ। ਇਸ ਕਰ ਕੇ ਹੀ ਨਹੀਂ ਕਿ ਉਥੇ ਦੌਲਤ ਬਹੁਤ ਸੀ, ਬਲਕਿ ਇਸ ਕਰ ਕੇ ਵੀ 'ਕਪੂਰੀ' ਦੇ ਹਾਕਮ ਜਿਹਾ ਸ਼ੈਦ ਹੀ ਕੋਈ ਜ਼ਾਲਮ ਹੋਵੇਗਾ।

'ਕਪੂਰੀ' ਇਕ ਬਸਤੀ ਦਾ ਨਾਮ ਹੈ ਜੋ ਦੱਖਣ ਉੱਤਰ ਦੀ ਨੁੱਕਰ ਵਿੱਚ ਸਢੌਰਿਓਂ ਚਾਰ ਕੁ ਕੋਹ ਹੈ। ਜਦ ਸੰਮਤ ੧੮੨੦ ਬਿਕ੍ਰਮੀ ਨੂੰ ਸਿੰਘਾਂ ਨੇ ਮੱਲਾਂ ਮਾਰੀਆਂ, ਉਸ ਸਮੇਂ ਤੋਂ ਲੈ ਕੇ ਉਥੇ ਸਿੰਘਾਂ ਦੀ ਅਬਾਦੀ ਵੀ ਹੈ, ਪਰ ਬੰਦੇ ਦੇ ਸਮੇਂ ਉਥੇ ਸੱਯਦ ਵੱਸਦੇ ਸਨ। ਔਰੰਗਜ਼ੇਬ ਦੇ ਸਮੇਂ ਇਥੋਂ ਦਾ ਵਸਨੀਕ ਸੱਯਦ ਅਮਾਨ-ਉੱਲਾ ਗੁਜਰਾਤ ਕਾਠੀਆਵਾੜ ਦਾ ਸੂਬਾ ਸੀ, ਇਸ ਨੇ ਆਪਣੀ ਹਕੂਮਤ ਦੇ ਸਮੇਂ ਬੇ-ਓੜਕ ਧਨ ਇਕੱਠਾ ਕੀਤਾ ਅਤੇ ਆਪਣੇ ਪਿੰਡ 'ਕਪੂਰੀ' ਨੂੰ ਸਜਾ ਕੇ ਸਵਰਗ ਦਾ ਨਮੂਨਾ ਬਣਾ ਦਿੱਤਾ।

ਇਸ ਦਾ ਪੁੱਤ੍ਰ ਕਦਮੁਦੀਨ ਬੜਾ ਹੀ ਬਦਮਾਸ਼ ਨਿਕਲਿਆ ਅਤੇ ਇਸ

28 Parganas under Sarhind.

ਘੁੜਾਮ → ਸ਼ਾਹਬਾਦ → ਮੁਸਤਫ਼ਾਬਾਦ →

ਕੀਰਤ ਪੁਰ ਰੁਕੇ ਬੈਠੇ ਹਨ, ਬੰਦੇ ਨੇ ਉਹਨਾਂ ਵੱਲ ਆਦਮੀ ਘੱਲ ਦਿੱਤਾ ਕਿ ਜਦ ਤੀਕ ਅਸੀਂ ਵਧਣ ਲਈ ਨਾ ਆਖੀਏ, ਇਥੇ ਹੀ ਬੈਠੇ ਰਹੋ, ਅਸੀਂ ਵੀ ਇਕ ਲੰਮਾ ਚੱਕਰ ਮਾਰ ਕੇ ਤੁਹਾਡੇ ਵੱਲ ਆਉਂਦੇ ਹਾਂ।

ਇਸ ਗੱਲ ਦੇ ਸੋਚਣ ਦੀ ਕੋਈ ਲੋੜ ਹੀ ਨਹੀਂ ਸੀ, ਕਿ ਸਰਹੰਦੋਂ ਚੜ੍ਹਦੇ ਪਾਸੇ ਵੱਲ ਦੀ ਜਾਣਾ ਚੰਗਾ ਹੈ ਕਿ ਲਹਿਦੇ ਪਾਸੇ ਵੱਲ ਦੀ? ਕਿਉਂਕਿ ਚੜ੍ਹਦੇ ਵਲ ਦੇ ਪਾਸਿਓਂ ਇਕ ਤਾਂ ਕੀਰਤਪੁਰ ਲਾਗੇ ਸੀ ਦੂਜੇ ਇਹ ਇਲਾਕਾ ਵੀ ਚੰਗਾ ਆਬਾਦ ਤੇ ਖੁਸ਼ਹਾਲ ਸੀ। ਇਸ ਲਈ ਇਸ ਪਾਸੇ ਵੱਲ ਦੀ ਜਾਣ ਨਾਲ ਇਕ ਤਾਂ ਆਰਾਮ ਨਾਲ ਗਏ, ਦੂਜੇ ਰਾਹ ਦੇ ਪਰਗਣਿਆਂ ਦੀ ਲੁੱਟ ਨਾਲ ਹੱਥ ਵੀ ਰੰਗਦੇ ਗਏ। ਸੋਚਣ ਦੀ ਢਿੱਲ ਸੀ ਕਿ ਉਸ ਉਤੇ ਅਮਲ ਕੀਤਾ ਗਿਆ ਅਤੇ ਸਾਰਾ ਜਥਾ ਦੱਖਣ ਵੱਲ ਝੁਕਦਾ ਹੋਇਆ ਪੂਰਬ ਵੱਲ ਤੁਰ ਪਿਆ।

ਬੰਦੇ ਨੇ ਇਸ ਰਾਹ ਦਾ ਪ੍ਰੋਗਰਾਮ ਇਸ ਤਰ੍ਹਾਂ ਬਣਾਇਆ ਸੀ ਕਿ ਥਨੇਸਰੋਂ ਉੱਤਰ ੨ ਹੋ ਕੇ ਸ਼ਾਹਬਾਦ ਨੂੰ ਜਾ ਮਾਰੀਏ,ਫੇਰ ਮੁਸਤਫ਼ਾਬਾਦ ਥਾਣੀ ਹੋ ਕੇ ਸਢੌਰੇ ਦੇ ਰਾਹ ਬਨੂੜ ਵੱਲ ਮਾਝੇ ਦੇ ਸਿੰਘਾਂ ਨਾਲ ਜਾ ਰਲੀਏ। ਪਹਿਲੀ ਮਾਰ ਘੁੜਾਮ ਦੀ ਸੀ, ਇਥੇ ਪਠਾਣਾਂ ਦੀ ਮਾਲਕੀ ਸੀ, ਜੋ ਟਾਕਰੇ ਲਈ ਤਿਆਰ ਹੋ ਪਏ। ਇਸ ਦਾ ਫਲ ਇਹ ਹੋਇਆ ਕਿ ਸਾਰਾ ਸ਼ਹਿਰ ਵੈਰਾਨ ਕੀਤਾ ਗਿਆ ਅਤੇ ਓਥੋਂ ਦੇ ਵਸਨੀਕ ਪਠਾਣ ਆਪਣੇ ਪਾਸ ਵਸਦੀ ਪਠਾਣਾਂ ਦੀ ਬਸਤੀ ਵਿਚ ਜਾ ਵਸੇ। ਫਿਰ ਵਾਰੀ ਆਈ ਸ਼ਾਹਬਾਦ ਦੀ । ਥਨੇਸਰ ਭਾਵੇਂ ਲਾਗੇ ਹੀ ਸੀ। ਪਰ ਸਮਾਣੇ ਦਾ ਹਾਲ ਸੁਣ ਕੇ ਸਾਰੇ ਡਰਦੇ ਕੰਬ ਰਹੇ ਸਨ ਅਤੇ ਦੂਜੇ ਦੀ ਮੱਦਦ ਕਰਨੀ ਤਾਂ ਕਿਧਰੇ ਰਹੀ, ਆਪਣਾ ਬਚਾਉ ਹੀ ਧੰਨ ਭਾਗ ਸਮਝਦੇ ਸਨ। ਸ਼ਾਹਬਾਦ ਵਿੱਚ ਮਗਲ ਪਠਾਣ ਤੇ ਸੱਯਦ ਸ਼ੇਖਾਂ ਦੀ ਚੰਗੀ ਵਸੋਂ ਸੀ ਅਤੇ ਦੱਖਣ ਵੱਲ ਕਿੱਲੇ ਵਰਗੀ ਸਰਾਏ ਵਿੱਚ ਸਮੇਂ ਦਾ ਹਾਕਮ ਰਹਿੰਦਾ ਸੀ। ਪਰ ਮਾਲੂਮ ਹੁੰਦਾ ਹੈ, ਕਿ ਜਦ ਬੰਦਾ ਪਿਆ ਤਦ ਕਿਸੇ ਨੇ ਵੀ ਟਾਕਰਾ ਨਹੀਂ ਕੀਤਾ। ਸਿੰਘ ਆਏ ਅਤੇ ਸ਼ਹਿਰ ਨੂੰ ਲੁੱਟ-ਪੁੱਟ ਕੇ ਅੱਗੇ ਨੂੰ ਵਧ ਗਏ।

ਇਥੋਂ ਸਿੰਘਾਂ ਨੇ ਆਪਣਾ ਰੁਖ ਫੇਰ ਬਦਲਿਆ ਅਤੇ ਉੱਤਰ ਵਲ ਝੁਕਦੇ ਹੋਏ ਪੂਰਬ ਵਲ ਵਧਦੇ ਗਏ। ਇਸ ਸਮੇਂ ਇਹਨਾਂ ਦੀ ਨਜ਼ਰ ਅੱਗੇ ਮੁਸਤਫਾਬਾਦ ਸੀ, ਜੋ ਧਨ ਦੌਲਤ ਵਲੋਂ ਸ਼ਾਹਬਾਦ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ। ਇਸ ਦਾ ਵੀ ਉਹੋ ਹਾਲ ਹੋਇਆ ਜੋ ਸ਼ਾਹਬਾਦ ਦਾ ਹੋਇਆ ਸੀ, ਸ਼ਹਿਰ ਲੁੱਟਿਆ ਗਿਆ ਤੇ ਮਕਾਨ ਫੂਕੇ ਗਏ ਅਤੇ ਹਰਿਆ ਭਰਿਆ ਸ਼ਹਿਰ ਪਲੋ-ਪਲ ਵਿੱਚ ਵੈਰਾਨ ਨਜ਼ਰ ਆਉਣ ਲੱਗ ਪਿਆ।

ਇਥੋਂ ਫੇਰ ਸਿੰਘਾਂ ਨੇ ਰੁਖ ਬਦਲਿਆ ਅਤੇ ਉੱਤਰ ਵੱਲ ਹੋ ਪਏ। ਇਸ



ਸਢੌਰਾ →

ਵੇਲੇ ਰਾਹ ਉੱਤੇ ਸਢੌਰਾ ਸੀ, ਜੋ ਸਰਹੰਦ ਦੇ ਅਠਾਈ ਪਰਗਣਿਆਂ ਵਿੱਚੋ ਇਕ ਸੀ। ਇਹ ਬੜਾ ਪੁਰਾਣਾ ਸ਼ਹਿਰ ਹੈ। ਪਹਿਲਿਆਂ ਸਮਿਆਂ ਵਿੱਚ ਇਹ ਬੜੀ ਪਵਿੱਤ੍ਰ ਜਗਹਿ ਸੀ, ਕਿਉਂਕਿ ਕਪਾਲ ਮੋਚਨ ਦਾ ਤੀਰਥ ਇਥੋ ਲਾਗੇ ਹੀ ਹੈ ਅਤੇ ਇਥੇ ਜੰਗਲ ਹੋਣ ਕਰ ਕੇ ਸਾਧੂ ਰਿਹਾ ਕਰਦੇ ਸਨ, ਇਸ ਕਰ ਕੇ ਇਸ ਜੰਗਲ ਦਾ ਨਾਮ 'ਸਢੂ ਬਣ' (ਸਾਧੂ ਬਣ?) ਸੀ ਤੇ ਸਾਧੂ ਵਾੜੇ ਤੋਂ ਵਿਗੜ ਕੇ ਸਢੌਰਾ ਬਣ ਗਿਆ।

ਮੁਸਲਮਾਨਾਂ ਦੇ ਸਮੇਂ ਇਥੇ ਪਠਾਣ ਰਿਹਾ ਕਰਦੇ ਸਨ, ਜਿਹਨਾਂ ਨੂੰ ਸਿਯਾਨੇ (ਜ਼ਿਲਾ ਕਰਨਾਲ) ਦੇ ਸੱਯਦ ਨਜ਼ਾਮ ਦੀਨ ਨੇ ਜੰਗ ਕਰ ਕੇ ਇਥੋਂ ਕੱਢ ਦਿੱਤਾ ਅਤੇ ਆਪ ਮਾਲਕ ਹੋ ਗਿਆ। ਇਸ ਸਾਲ ਹੀ ਸੱਯਦ ਖਿਜ਼ਰ ਖਾਂ ਦਿੱਲੀ ਦੇ ਤਖਤ ਉਤੇ ਬੈਠਾ ਸੀ, ਜਿਸ ਨੇ ਨਜ਼ਾਮ ਦੀਨ ਨੂੰ ਸੱਠ ਹਜ਼ਾਰ ਜਾਗੀਰ ਦਿੱਤੀ । ਇਸੇ ਨਜ਼ਾਮ ਦੀਨ ਦੀ ਨੌਵੀਂ ਥਾਂ ਸੱਯਦ ਸ਼ਾਹ ਬਦਰੂੱਦੀਨ ਹੋਇਆ ਹੈ, ਜਿਸ ਨੂੰ ਸਿੱਖ ਇਤਿਹਾਸਕਾਰਾਂ ਨੇ "ਬੁੱਧੂ ਸ਼ਾਹ" ਲਿਖਿਆ ਹੈ।

ਜਿਸ ਵੇਲੇ ਯਾਨੇ ਦੇ ਸੱਯਦਾਂ ਨੇ ਸਢੌਰਾ ਸਾਂਭ ਲਿਆ ਤਾਂ ਵਾਸਤੀ ਸੱਯਦਾਂ ਨੂੰ ਵੀ ਜੋ 'ਮਡਤੀ' ਰਹਿੰਦੇ ਸਨ ਅਤੇ ਜਿਹਨਾਂ ਦੀ ਹਮੈਤ ਉਤੇ ਨਜ਼ਾਮ ਦੀਨ ਆਇਆ ਸੀ, ਸਢੌਰੇ ਸੱਦ ਲਿਆ। ਹੁਣ ਪੱਤੀਆਂ ਵੰਡੀਆਂ, ਅੱਧ ਤਾਂ ਸੱਯਦਾਂ ਦੇ ਹੱਥ ਲੱਗਾਂ ਤੇ ਬਾਕੀ ਅੱਧ ਕਾਜ਼ੀਆਂ ਤੇ ਸ਼ੇਖਾਂ ਵਿੱਚ ਵੰਡਿਆ ਗਿਆ। ਜਿਸ ਵੇਲੇ 'ਬੰਦਾ' ਆਇਆ ਤਾਂ ਉਸ ਸਮੇਂ ਵੀ ਸਢੌਰਾ ਇਸੇ ਤਰ੍ਹਾਂ ਹੀ ਵੰਡਿਆ ਹੋਇਆ ਸੀ।

ਭਾਵੇਂ ਸੈਹਵਾਨੀ ਸੱਯਦਾਂ ਦੀ ਮਾਨਤਾ ਤਾਂ ਬੜੀ ਸੀ, ਪਰ ਸਢੌਰੇ ਨਾਲੋਂ ਕਪੂਰੀ ਦਾ ਸੋਧਣਾ 'ਬੰਦਾ' ਬੜਾ ਜ਼ਰੂਰੀ ਸਮਝਦਾ ਸੀ। ਇਸ ਕਰ ਕੇ ਹੀ ਨਹੀਂ ਕਿ ਉਥੇ ਦੌਲਤ ਬਹੁਤ ਸੀ, ਬਲਕਿ ਇਸ ਕਰ ਕੇ ਵੀ 'ਕਪੂਰੀ' ਦੇ ਹਾਕਮ ਜਿਹਾ ਸ਼ੈਦ ਹੀ ਕੋਈ ਜ਼ਾਲਮ ਹੋਵੇਗਾ।

'ਕਪੂਰੀ' ਇਕ ਬਸਤੀ ਦਾ ਨਾਮ ਹੈ ਜੋ ਦੱਖਣ ਉੱਤਰ ਦੀ ਨੁੱਕਰ ਵਿੱਚ ਸਢੌਰਿਓਂ ਚਾਰ ਕੁ ਕੋਹ ਹੈ। ਜਦ ਸੰਮਤ ੧੯੨੦ ਬਿਕ੍ਰਮੀ ਨੂੰ ਸਿੰਘਾਂ ਨੇ ਮੱਲਾਂ ਮਾਰੀਆਂ, ਉਸ ਸਮੇਂ ਤੋਂ ਲੈ ਕੇ ਉਥੇ ਸਿੰਘਾਂ ਦੀ ਅਬਾਦੀ ਵੀ ਹੈ, ਪਰ ਬੰਦੇ ਦੇ ਸਮੇਂ ਉਥੇ ਸੱਯਦ ਵੱਸਦੇ ਸਨ। ਔਰੰਗਜ਼ੇਬ ਦੇ ਸਮੇਂ ਇਥੋਂ ਦਾ ਵਸਨੀਕ ਸੱਯਦ ਅਮਾਨ-ਉੱਲਾ ਗੁਜਰਾਤ ਕਾਠੀਆਵਾੜ ਦਾ ਸੂਬਾ ਸੀ, ਇਸ ਨੇ ਆਪਣੀ ਹਕੂਮਤ ਦੇ ਸਮੇਂ ਬੇ-ਓੜਕ ਧਨ ਇਕੱਠਾ ਕੀਤਾ ਅਤੇ ਆਪਣੇ ਪਿੰਡ 'ਕਪੂਰੀ' ਨੂੰ ਸਜਾ ਕੇ ਸਵਰਗ ਦਾ ਨਮੂਨਾ ਬਣਾ ਦਿੱਤਾ।

ਇਸ ਦਾ ਪੁੱਤ੍ਰ ਕਦਮੁਦੀਨ ਬੜਾ ਹੀ ਬਦਮਾਸ਼ ਨਿਕਲਿਆ ਅਤੇ ਇਸ



28 Parganas under Sarhind.

ਕਪੂਰੀ →

ਦੇ ਰੁਪੈ ਤੇ ਤਾਕਤ ਨੇ ਇਸ ਦੀਆਂ ਬਦਮਾਸ਼ੀਆਂ ਵਿੱਚ ਇਸ ਨੂੰ ਬਹੁਤ ਸਾਰੀ ਮੱਦਦ ਦਿੱਤੀ। ਇਲਾਕੇ ਦੀ ਕੋਈ ਜਵਾਨ ਔਰਤ ਨਹੀਂ ਸੀ, ਜਿਸ ਦੀ ਚਿੱਟੀ ਚਾਦਰ ਨੂੰ ਇਸ ਨੇ ਦਾਗੀ ਨਾ ਕੀਤਾ ਹੋਵੇ। ਰੁਪੈ ਨਾਲ ਯਾ ਜ਼ੋਰ ਨਾਲ ਜਿਸ ਤਰ੍ਹਾਂ ਹੋ ਸਕਦਾ, ਇਹ ਆਪਣੀ ਖ਼ਾਹਸ਼ ਨੂੰ ਪੂਰਾ ਕਰਦਾ ਅਤੇ ਇਸ ਦੇ ਸਵਾਰ ਹਰ ਵਿਆਹ ਦੇ ਡੋਲੇ ਨੂੰ ਸੌਹਰੇ ਘਰ ਅੱਪੜਨ ਤੋਂ ਪਹਿਲਾਂ ਹੀ ਜ਼ੋਰੋ ਜ਼ੋਰੀ ਘੇਰ ਕੇ 'ਕਪੂਰੀ' ਲੈ ਆਉਂਦੇ।

ਸੈਹਵਾਨੀ ਸੱਯਦ ਦੱਸਦੇ ਹਨ ਕਿ ਇਸ ਦੀ ਖ਼ਾਹਸ਼ ਆਪਣੇ ਇਲਾਕੇ ਤੀਕ ਹੀ ਬਸ ਨਹੀਂ ਸੀ, ਬਲਕਿ ਦੂਰੋਂ ਦੂਰੋਂ ਵੀ ਇਹ ਸ਼ਕੀਲ ਤੇ ਨੌਜਵਾਨ ਔਰਤਾਂ ਪਕੜ ਮੰਗਾਉਂਦਾ ਸੀ।

ਇਕ ਵਾਰ ਇਸ ਦੇ ਸੂਹੀਏ ਨੇ ਦਸਿਆ ਕਿ ਖਾਸ ਅੰਮ੍ਰਿਤਸਰ ਵਿਚ ਇਕ ਔਰਤ ਬਹੁਤ ਹੀ ਸ਼ਕੀਲ ਹੈ, ਪਰ ਉਹ ਕਿਸੇ ਮੁਸਲਮਾਨ ਨੂੰ ਵੇਖਣਾ ਵੀ ਪਾਪ ਸਮਝਦੀ ਹੈ। ਕਦਮੁੱਦੀਨ ਤੋਂ ਰਿਹਾ ਨਾ ਗਿਆ। ਸਿੱਖਾਂ ਵਾਲਾ ਭੇਸ ਕੀਤਾ ਅਤੇ ਦਰਸ਼ਨ ਕਰਨ ਦੇ ਬਹਾਨੇ ਉਸ ਸਿੱਖਣੀ ਦੀ ਹਵੇਲੀ ਵਿੱਚ ਜਾ ਵੜਿਆ। ਬਾਕੀ ਪ੍ਰਬੰਧ ਤਾਂ ਕੀਤਾ ਹੀ ਹੋਇਆ ਸੀ, ਵੇਖਦੇ ਸਾਰ ਹੀ ਮੌਕਾ ਤਾੜ ਕੇ ਚੁੱਕ ਲਿਆ ਅਤੇ ਘੋੜੀ ਉਤੇ ਸੁੱਟ ਕੇ 'ਕਪੂਰੀ' ਦੇ ਰਾਹ ਪਿਆ।

ਇਹ ਨਹੀਂ ਕਹਿਆ ਜਾ ਸਕਦਾ ਕਿ ਇਹ ਗੱਲ ਕਿਥੋਂ ਤੀਕ ਠੀਕ ਹੈ, ਪਰ ਇਸ ਤੋਂ ਇਤਨਾਂ ਤਾਂ ਜ਼ਰੂਰ ਹੀ ਸਿੱਧ ਹੋ ਜਾਂਦਾ ਹੈ, ਕਿ ਕਦਮੁੱਦੀਨ ਪਰਲੇ ਦਰਜੇ ਦਾ ਬਦਮਾਸ਼ ਤੇ ਜ਼ਾਲਮ ਸੀ। ਐਸੇ ਆਦਮੀ ਨੂੰ ਸਜ਼ਾ ਦੇਣੀ 'ਬੰਦਾ' ਬੜੀ ਜ਼ਰੂਰੀ ਸਮਝਦਾ ਸੀ, ਇਸੇ ਕਰ ਕੇ ਸਢੌਰੇ ਉਤੇ ਪੈਣ ਨਾਲੋਂ ਪਹਿਲਾਂ ਕਪੂਰੀ ਉਤੇ ਪੈਣਾ ਨੀਯਤ ਕੀਤਾ ਗਿਆ।

ਸਢੌਰਿਓਂ ਚਾਰ ਕੋਹ ਬਰਾੜੇ ਦੀ ਸੜਕ ਉਤੇ ਡਲੌਰ ਨਾਮੇ ਪਿੰਡ ਹੈ, ਇਥੇ ਲੁਬਾਣੇ ਵਸਦੇ ਹੁੰਦੇ ਸਨ। ਜਦ ਬੰਦਾ ਮੁਸਤਫਾ ਬਾਦ ਵਲੋਂ ਆਇਆ ਤਾਂ ਇਥੇ ਡੇਰਾ ਕੀਤਾ। ਇਹ ਸੋਚ ਕੇ ਕਿ ਇਕ ਤਾਂ ਇਲਾਕੇ ਦੇ ਭੇਤੀ ਲੁਬਾਣੇ ਆਪਣੇ ਨਾਲ ਹੋਣਗੇ ਦੂਜੇ ਸਵੇਰੇ ਸਵੇਰੇ ਹੀ ਵੈਰੀ ਨੂੰ ਜਾ ਨੱਪਾਂਗੇ। ਦਿਨ ਅਜੇ ਚੜ੍ਹਿਆ ਹੀ ਸੀ ਕਿ ਸਿੰਘਾਂ ਨੇ 'ਕਪੂਰੀ' ਜਾ ਮਾਰੀ ਅਤੇ ਗਿਣ ਗਿਣ ਕੇ ਬਦਲੇ ਲਏ। ਇਹ ਨਹੀਂ ਕਹਿਆ ਜਾ ਸਕਦਾ ਕਿ ਕਦਮੁੱਦੀਨ ਸਿੰਘਾਂ ਦੇ ਹੱਥ ਆਇਆ ਯਾ ਨਹੀਂ, ਪਰ ਇਤਨਾਂ ਜ਼ਰੂਰ ਹੈ ਕਿ ਉਸ ਦੀਆਂ ਮਹਿਲ ਮਾੜੀਆਂ ਫੂਕੀਆਂ ਗਈਆਂ ਅਤੇ ਮਾਲ ਦੌਲਤ ਸਭ ਲੁੱਟੀ ਗਈ।

ਹੁਣ ਵਾਰੀ ਆਈ ਸਢੌਰੇ ਦੀ। ਬੰਦੇ ਦੀ ਇਸ ਸਾਰੇ ਇਲਾਕੇ ਵਿਚ ਐਸੀ ਧਾਂਕ ਪੈ ਚੁਕੀ ਸੀ ਕਿ ਕੋਈ ਵੀ ਸਾਹਮਣਿਓਂ ਤਲਵਾਰ ਨਹੀਂ ਚੁੱਕਦਾ ਸੀ।



ਸਢੌਰਾ →

ਪੰਥ ਪ੍ਰਕਾਸ਼

ਬਹੁਤ ਸਾਰੇ ਆਦਮੀ ਬੰਦੇ ਦੇ ਆਉਂਣ ਬਾਰੇ ਸੁਣਦੇ ਹੀ ਸ਼ਹਿਰ ਛੱਡ ਕੇ ਨੱਠ ਗਏ ਸਨ, ਪਰ ਕਈਆਂ ਨੂੰ ਇਹ ਸੁਝ ਪਈ ਕਿ ਸੱਯਦ ਸ਼ਾਹ ਬਦਰੁੱਦੀਨ (ਬੁੱਧੂ ਸ਼ਾਹ) ਗੁਰੂ ਗੋਬਿੰਦ ਸਿੰਘ ਜੀ ਦਾ ਮੇਲੀ ਸੀ, ਕੀ ਅਜਬ ਗੱਲ ਹੈ ਕਿ ਜੋ ਕੋਈ ਉਸ ਦੀ ਹਵੇਲੀ ਵਿੱਚ ਜਾ ਵੜੇ, ਉਸ ਦੀ ਜਾਨ ਬਖਸ਼ੀ ਕੀਤੀ ਜਾਵੇ। ਇਹ ਖੁਸ਼ਖਬਰੀ ਪਲਾਂ ਵਿੱਚ ਸ਼ਹਿਰ ਵਿੱਚ ਪਸਰ ਗਈ ਅਤੇ ਹਰ ਕੋਈ ਆਪਣੀ ਜਾਨ ਬਚਾਉਣ ਲਈ ਉਸੇ ਹਵੇਲੀ ਵਿੱਚ ਆ ਵੜਿਆ। ਜਿਸ ਵੇਲੇ ਬੰਦਾ ਸਢੌਰੇ ਆਇਆ ਤਾਂ ਸਾਰਾ ਸ਼ਹਿਰ ਖਾਲੀ ਪਿਆ ਸੀ, ਕੁਝ ਤਾਂ ਸ਼ਹਿਰ ਛਡ ਗਏ ਸਨ ਅਤੇ ਬਾਕੀ ਕੀੜਿਆਂ ਵਾਂਗ ਸ਼ਾਹ ਬਦਰੁੱਦੀਨ ਦੀ ਹਵੇਲੀ ਵਿੱਚ ਵੜੇ ਹੋਏ ਸਨ। ਬੰਦੇ ਨੇ ਆਉਂਦਿਆਂ ਹੀ ਹੁਕਮ ਕਤਲ ਦਾ ਦੇ ਦਿੱਤਾ ਅਤੇ ਇਤਨੀ ਵੀ ਢਿੱਲ ਨਾ ਕੀਤੀ ਕਿ ਉਹਨਾਂ ਦੀ ਬੇਨਤੀ ਨੂੰ ਤਾਂ ਸੁਣ ਲਵੇ। ਪਲਾਂ ਵਿੱਚ ਸਾਰੇ ਆਦਮੀ ਕਤਲ ਕੀਤੇ ਗਏ ਅਤੇ ਆਦਮੀਆਂ ਨਾਲ ਕੁਰਬਲ ਕੁਰਬਲ ਕਰਦੀ ਹਵੇਲੀ ਲੋਥਾਂ ਨਾਲ ਭਰ ਗਈ। ਇਹ ਹਵੇਲੀ ਸੈਹਵਾਨੀ ਸਯਦਾਂ ਦੇ ਮਹੱਲੇ ਵਿਚ ਹੈ ਅਤੇ ਇਸ ਨੂੰ ਅਜ ਤੀਕ ਲੋਕੀਂ 'ਕਤਲ ਗੜ੍ਹੀ' ਹੀ ਆਖਦੇ ਹਨ।

'ਪੰਥ ਪ੍ਰਕਾਸ਼' ਵਿਚ 'ਕਤਲ ਗੜ੍ਹੀ' ਦੀ ਸਾਖੀ ਹੋਰ ਤਰ੍ਹਾਂ ਹੀ ਦਿੱਤੀ ਹੈ ਕਿ ਸ਼ਹਿਰ ਦੇ ਅਮੀਰਾਂ ਨੇ ਉਤੋਂ ਤਾਂ ਬੰਦੇ ਦੀ ਈਨ ਮੰਨ ਲਈ ਪਰ ਅੰਦਰ ਖਾਨਿਓਂ ਮਤਾ ਪਕਾ ਕੇ ਸਰਹੰਦ ਇਕ ਅਰਜ਼ੀ ਲਿਖ ਘੱਲੀ ਜੋ ਬੰਦਾ ਅਵੇਸਲਾ ਪਿਆ ਹੈ, ਚੁਪਾਤੇ ਹੀ ਆ ਪਵੋ, ਇਸ ਨੂੰ ਫੜਾ ਦੇਣਾ ਸਾਡਾ ਜਿਮਾ ਰਿਹਾ। ਇਸ ਡਰ ਕਰ ਕੇ ਕਿ ਕਿਸੇ ਦੇ ਹਥ ਨਾ ਆ ਜਾਵੇ, ਖਤ ਨੂੰ ਵਾਂਸ ਦੀ ਪੋਲੀ ਲਾਠੀ ਵਿੱਚ ਪਾ ਕੇ ਕਾਸਦ ਦੇ ਹਵਾਲੇ ਕਰ ਦਿੱਤਾ। ਕਾਸਦ ਅਜੇ ਥੋੜ੍ਹੀ ਦੂਰ ਹੀ ਗਿਆ ਸੀ ਕਿ ਬੰਦੇ ਦੇ ਸਵਾਰ ਨੇ ਊਠ ਮੋੜਨ ਲਈ ਕਾਸਦ ਦੀ ਸੋਟੀ ਹੀ ਲੈ ਲਈ, ਜੋ ਇਕ ਦੋ ਵਾਰ ਮਾਰਨ ਨਾਲ ਹੀ ਟੁੱਟ ਗਈ ਤੇ ਖਤ ਜ਼ਮੀਨ ਉੱਤੇ ਡਿੱਗ ਪਿਆ।

ਜਦ ਬੰਦੇ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਸ਼ਹਿਰ ਦੇ ਅਮੀਰਾਂ ਨੂੰ ਕਤਲ ਕਰ ਦੇਣਾ ਚਾਹਿਆ ਤੇ ਕਹਿਆ, ਜੋ ਸਾਹਮਣੀ ਹਵੇਲੀ ਵਿਚ ਵੜ ਜਾਊ,ਉਹ ਨਹੀਂ ਮਾਰਿਆ ਜਾਵੇਗਾ। ਪਰ ਜਦ ਉਹ ਵੜ ਗਏ ਤਾਂ ਸਾਰੇ ਹੀ ਕਤਲ ਕੀਤੇ ਗਏ। ਇਹ ਦਸਣ ਦੀ ਲੋੜ ਨਹੀਂ ਕਿ ਇਹ ਸਾਖੀ ਸਾਰੀ ਹੀ ਕਲਪਤ ਹੈ, ਇਤਨਾ ਦਸਣਾਂ ਹੀ ਕਾਫੀ ਹੈ ਕਿ 'ਪੰਥ ਪ੍ਰਕਾਸ਼' ਦੀਆਂ ਪਹਿਲੀਆਂ ਐਡੀਸ਼ਨਾਂ ਵਿਚ ਇਸ ਦਾ ਕਿਤੇ ਨਾਮ ਵੀ ਨਹੀਂ, ਇਸ ਦਾ ਖਿਆਲ ਕਿਤੇ ਅੱਜ ਕਲ੍ਹ ਹੀ ਫੁਰਿਆ ਜਾਪਦਾ ਹੈ।

ਇਹ ਦਸਿਆ ਹੀ ਜਾ ਚੁਕਾ ਹੈ ਕਿ ਸਢੌਰੇ ਨੂੰ ਸਯਦ ਨਜ਼ਾਮ ਦੀਨ ਨੇ ਹੀ ਤੁਸੀ ਪਠਾਣਾਂ ਪਾਸੋਂ ਖੋਹਿਆ ਸੀ। ਇਸ ਦੇ ਪੰਜ ਪੁੱਤਰ ਹੋਏ, ਜਿਹਨਾਂ ਵਿਚੋਂ ਦੂਜੇ ਦਾ ਨਾਮ ਸ਼ਾਹ ਅਬਦੁਲ ਹਮੀਦ ਸੀ, ਇਹਨਾਂ ਨੂੰ ਲੋਕੀ 'ਗੰਜੇ ਇਲਮ' ਵੀ ਆਖਦੇ ਹਨ ਤੇ ਇਹਨਾਂ ਦੀ ਵਡੀ ਖਾਨਕਾਹ ਹੈ। ਇਹਨਾਂ ਦਾ ਇੱਕੋ ਪੁੱਤਰ ਹੋਇਆ ਜਿਸ ਦਾ ਨਾਮ ਸ਼ਾਹ ਅਬਦੁਲ ਵਾਹਬ ਸੀ, ਇਹਨਾਂ ਨੂੰ ਲੋਕੀਂ 'ਕੁਤਬੁਲ ਅਕਤਾਬ' ਵੀ ਆਖਦੇ ਹਨ। ਇਹਨਾਂ ਦੀ ਵੀ ਸੈਹਵਾਨੀ ਮਹੱਲੇ ਵਿੱਚ ਸ਼ਾਹ ਬਦਰੁੱਦੀਨ ਦੀ ਹਵੇਲੀ ਪਾਸ ਬੜੀ ਭਾਰੀ ਖਾਨਕਾਹ ਹੈ। ਇਹਨਾਂ ਬਾਬਤ ਮਸ਼ਹੂਰ ਹੈ ਕਿ ਜਿਸ ਹਿੰਦੂ ਦਾ ਮੁਰਦਾ ਇਸ ਖਾਨਕਾਹ ਪਾਸ ਦੀ ਲੰਘ ਜਾਏਗਾ, ਉਹ ਅੱਗ ਵਿੱਚ ਸੜੇਗਾ ਨਹੀਂ। ਇਸੇ ਖਿਆਲੋਂ ਡਰਦੇ ਇਸ ਮਹੱਲੇ ਦੇ ਧੋਬੀ ਇਹ ਮਹੱਲਾ ਛੱਡ ਕੇ ਦੂਜੇ ਮਹਲੇ ਜਾ ਵਸੇ ਸਨ। ਇਹ ਗੱਲ ਭਾਵੇਂ ਸੱਚੀ ਹੋਵੇ ਯਾ ਝੂਠੀ; ਪਰ ਇਤਨਾ ਜ਼ਰੂਰ ਹੈ ਕਿ ਬੰਦੇ ਦੇ ਸਮੇਂ ਇਸ ਗੱਲ ਨੂੰ ਹਰ ਕੋਈ ਮੰਨਦਾ ਸੀ। ਬੰਦੇ ਨੇ ਹੁਕਮ ਦਿੱਤਾ ਕਿ ਜੇ ਇਹ ਗੱਲ ਹੈ ਤਾਂ ਇਸ ਖਾਨਕਾਹ ਨੂੰ ਫੂਕ ਦਿਓ। ਅੰਦਰ ਛਾਪੇ ਰੱਖ ਕੇ ਅੱਗ ਲਾ ਦਿਤੀ ਪਰ ਉਸ ਨਾਲ ਬਹੁਤਾ ਨੁਕਸਾਨ ਨਹੀਂ ਹੋਇਆ, ਕਿਉਂਕਿ ਇੱਟਾਂ ਚੂਨੇ ਨੂੰ ਅੱਗ ਨੇ ਕੀ ਕਰ ਸਕਣਾ ਸੀ, ਹਾਂ ਛੱਤ ਰਤਾ ਕੁ ਧਵਾਂਖੀ ਗਈ, ਜੋ ਅੱਜ ਤੀਕ ਸੜੀ ਹੋਈ ਜਾਪਦੀ ਹੈ।

ਅਸਲ ਗੱਲ ਇਹ ਜਾਪਦੀ ਹੈ ਕਿ ਕਤਲ ਗੜ੍ਹੀ ਅਤੇ ਅਬਦਲ ਵਾਹਬ ਦੀ ਖਾਨਕਾਹ ਦੇ ਮਾਮਲਿਆਂ ਤੋਂ ਬੰਦਾ ਮੂਲੋਂ ਹੀ ਬੇ-ਦੋਸ਼ਾ ਹੈ। ਆਸ ਪਾਸ ਦੇ ਪਿੰਡਾਂ ਦੇ ਲੋਕ ਕਾਜ਼ੀਆਂ, ਸੱਯਦਾਂ ਤੇ ਸ਼ੇਖਾਂ ਦੇ ਜ਼ੁਲਮਾਂ ਤੋਂ ਅੱਕੇ ਹੋਏ ਸਨ, ਜਦ ਉਹਨਾਂ ਨੂੰ ਬਦਲੇ ਦਾ ਮੌਕਾ ਮਿਲਿਆ ਤਾਂ ਉਹਨਾਂ ਨੇ ਬੰਦੇ ਨੂੰ ਖ਼ਬਰ ਕਰਨ ਤੋਂ ਬਿਨਾਂ ਹੀ ਆਪਣੇ ਬਦਲੇ ਲੈ ਲਏ। ਇਹ ਗੱਲ ਅਸੰਭਵ ਸੀ ਕਿ ਜੋ ਜ਼ਾਲਮ ਆਦਮੀ ਸ਼ਾਹ ਬਦਰੁੱਦੀਨ ਦੀ ਹਵੇਲੀ ਵਿੱਚ ਜਾ ਵੜਦਾ ਉਹ ਛੱਡ ਦਿੱਤਾ ਜਾਂਦਾ ਪਰ ਇਹ ਵੀ ਅਣਹੋਣੀ ਗੱਲ ਜਾਪਦੀ ਹੇ ਕਿ ਜਿਹਨਾਂ ਨੇ ਤਲਵਾਰ ਨਹੀਂ ਚੁੱਕੀ, ਉਹਨਾਂ ਦੀ ਗੱਭੇ ਵਾਢ ਕੀਤੀ ਗਈ ਹੋਵੇ। ਹਵੇਲੀ ਸੀ ਸੱਯਦਾਂ ਦੀ, ਇਸ ਲਈ ਇਸ ਵਿੱਚ ਵੱਡੇ ਵੱਡੇ ਸੱਯਦ, ਕਾਜ਼ੀ ਤੇ ਸ਼ੇਖ਼ ਹੀ ਵੜੇ ਹੋਣਗੇ। ਇਹਨਾਂ ਤੋਂ ਲੋਕੀਂ ਅੱਕੇ ਹੋਏ ਸਨ, ਇਸ ਲਈ ਇਕ ਵੀ ਜੀਉਂਦਾ ਨਾ ਛੱਡਿਆ।

40-50 people killed

ਸ਼ਜਰੇ ਵੇਖਣ ਤੋਂ ਪਤਾ ਲੱਗਦਾ ਹੈ ਕਿ ਕਤਲ ਕੀਤੇ ਗਏ ਆਦਮੀਆਂ ਦੀ ਗਿਣਤੀ ਚਾਲੀ ਪੰਜਾਹ ਤੋਂ ਵਧੀਕ ਨਹੀਂ ਹੋਵੇਗੀ, ਪਰ ਚੂੰਕਿ ਇਹ ਬੇ-ਕਿਰਕੀ ਨਾਲ ਕਤਲ ਕੀਤੇ ਗਏ ਸਨ, ਇਸ ਲਈ ਇਸ ਹਵੇਲੀ ਦਾ ਨਾਮ 'ਕਤਲ ਗੜ੍ਹੀ' ਪੈ ਗਿਆ।

ਖਾਨਕਾਹ ਵਾਲੀ ਗੱਲ ਦਾ ਵੀ ਇਹੋ ਹਾਲ ਜਾਪਦਾ ਹੈ। ਲੋਕੀਂ ਇਸ



ਖਿਆਲੋਂ ਅੱਕੇ ਹੋਏ ਸਨ ਕਿ ਜਿਸ ਹਿੰਦੂ ਦਾ ਮੁਰਦਾ ਇਸ ਪਾਸੇ ਦੀ ਲੰਘ ਜਾਵੇ ਉਹ ਫਿਰ ਸੜਦਾ ਨਹੀਂ। ਗੁੱਸੇ ਨਾਲ ਅੰਦਰ ਛਾਪੇ ਰੱਖ ਕੇ ਅੱਗ ਲਾ ਦਿੱਤੀ। ਥੋਹੜਾ ਜਿਹਾ ਵਿਚਾਰਨ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਜੇ ਕਰ ਬੰਦੇ ਦੀ ਮਰਜ਼ੀ ਖਾਨਕਾਹ ਨੂੰ ਬਰਬਾਦ ਕਰਨ ਦੀ ਹੀ ਹੁੰਦੀ, ਤਦ ਕੀ ਉਹ ਉਸ ਨੂੰ ਢਵਾ ਕੇ ਇੱਟ ਇੱਟ ਨਹੀਂ ਕਰਵਾ ਸਕਦਾ ਸੀ, ਯਾ ਜੇ ਕਰ ਸਾੜਨ ਹੀ ਲੱਗਦਾ ਤਾਂ ਇਤਨੀ ਥੋਹੜੀ ਅੱਗ ਲਾਉਂਦਾ, ਜਿਸ ਨਾਲ ਛੱਤ ਹੀ ਧੁਆਂਖੀ ਜਾ ਸਕਦੀ? ਇਹੋ ਲੋਕਾਂ ਦੀਆਂ ਵਧੀਕੀਆਂ ਹਨ ਕਿ ਬੰਦੇ ਨੇ ਕਬਰ ਪੁਟਵਾ ਕੇ ਸਣੇ ਤਾਬੂਤ ਲੋਥ ਨੂੰ ਫੂਕ ਦਿੱਤਾ ਅਤੇ ਬੇਅੰਤ ਮਸੀਤਾਂ ਤੇ ਖਾਨਗਾਹਵਾਂ ਢਾਹੀਆਂ। ਇਹਨਾਂ ਗੱਲਾਂ ਨੂੰ ਤਾਂ ਸੈਹਵਾਨੀ ਸਯਦ ਵੀ ਨਹੀਂ ਮੰਨਦੇ, ਜਿਹਨਾਂ ਉਤੇ ਉਹ ਸਭ ਕੁਝ ਵਾਪਰਿਆ ਹੋਣਾ ਹੈ ਅਤੇ ਇਸ ਦਾ ਸਰੀਹਣ ਸਬੂਤ ਇਹ ਹੈ ਕਿ 'ਗੰਜੇ ਇਲਮ' ਤੇ 'ਕੁਤਬੁਲ ਅਕਤਾਬ' ਦੀਆਂ ਆਲੀਸ਼ਾਨ ਖਾਨਗਾਹਵਾਂ ਅੱਜ ਤੀਕ ਵੈਸੀਆਂ ਹੀ ਹਨ ਜੈਸੀਆਂ ਕਿ ਬੰਦੇ ਦੇ ਸਮੇਂ ਤੋਂ ਪਹਿਲਾਂ ਸਨ।

❖❖❖❖❖❖❖❖❖

Malerkotla armies Sher Muhammad Khan

## ਮਝੈਲਾਂ ਦਾ ਸ਼ਾਹੀ ਫੌਜ ਨਾਲ ਟਾਕਰਾ

ਸਢੌਰਾ ਮਾਰਦਿਆਂ ਹੀ ਬੰਦੇ ਨੇ ਕੀਰਤਪੁਰ ਵੱਲ ਆਦਮੀ ਘਲ ਦਿੱਤਾ ਕਿ ਅਸੀਂ ਛੱਤ ਬਨੂੜ ਵੱਲ ਆਉਂਦੇ ਹਾਂ, ਤੁਸੀਂ ਖਰੜ ਵੱਲ ਉਤਰ ਆਓ। ਜਦ ਇਹ ਖਬਰਾਂ ਕੀਰਤਪੁਰ ਪੁੱਜੀਆਂ ਤਾਂ ਸਿੰਘਾਂ ਨੂੰ ਮਾਨੋ ਚੰਦ ਚੜ੍ਹ ਗਿਆ, ਓਸੇ ਵੇਲੇ ਤਿਆਰੀ ਹੋ ਗਈ ਅਤੇ ਸਿੰਘਾਂ ਦਾ ਜਥਾ ਰੋਪੜ ਵਲ ਵਧਿਆ। ਵਜ਼ੀਰ ਖਾਂ ਵੀ ਪੁਰਾਣਾ ਆਦਮੀ ਸੀ, ਜਿਸ ਵੇਲੇ 'ਬੰਦਾ' ਸਾਹਮਣਿਓਂ ਹਟਿਆ, ਉਸ ਨੇ ਓਦੋਂ ਹੀ ਤਾੜ ਲਿਆ ਸੀ ਕਿ ਇਸ ਚੱਕਰ ਦਾ ਕੀ ਕਾਰਨ ਹੈ, ਉਸਨੇ ਜਿਸ ਵੇਲੇ ਸੁਣਿਆਂ ਕਿ ਕੀਰਤ ਪੁਰੋਂ ਸਿੰਘ ਹਿੱਲੇ ਹਨ। ਉਸ ਨੇ ਓਸੇ ਵੇਲੇ ਹੀ ਮਲੇਰ ਕੋਟਲੀਆਂ ਨੂੰ ਫੌਜ ਦਾ ਤਕੜਾ ਦਸਤਾ ਦੇ ਕੇ ਸਿੰਘਾਂ ਦੇ ਟਾਕਰੇ ਲਈ ਘੱਲਿਆ ਕਿ ਬੰਦੇ ਨੂੰ ਮਿਲਣ ਤੋਂ ਪਹਿਲਾਂ ਹੀ ਉਹਨਾਂ ਦਾ ਖਾਤਮਾ ਕਰ ਦਿੱਤਾ ਜਾਵੇ, ਫੇਰ ਬੰਦੇ ਨੂੰ ਮਾਰ ਲੈਣ ਕੋਈ ਔਖਾ ਕੰਮ ਨਹੀਂ।

ਇਸ ਸਮੇਂ ਮਲੇਰ ਕੋਟਲੀਆਂ ਦਾ ਸਰਦਾਰ ਸ਼ੇਰ ਮਹੰਮਦ ਖਾਂ ਸੀ, ਇਸ ਦੇ ਵਡੇ ਕਿਸੇ ਸਦਰ ਦੀਨ ਨੇ ਮਲੇਰ ਪਿੰਡ ਵਸਾਇਆ ਸੀ, ਬਾਜ਼ੀਦ ਖਾਂ ਨੇ ਕੋਟਲਾ ਪਿੰਡ ਵਸਾ ਕੇ ਉਸ ਉਦਾਲੇ ਫਸੀਲ ਤੇ ਖਾਈ ਬਣਵਾਈ ਅਤੇ ਮਲੇਰੋਂ ਉਠ ਕੇ ਕੋਟਲੇ ਰਹਿਣ ਲਗ ਪਿਆ।

ਸ਼ੇਰ ਮੁਹੰਮਦ ਦੇ ਪਿਤਾ ਦਾ ਵੀ ਚੰਗਾ ਇਕਬਾਲ ਸੀ ਅਤੇ ਉਹ ਪੰਜ ਭਰਾ ਸਨ, ਪਰ ਦੋ ਲਾ-ਵਲਦ ਗਏ। ਜਦ ਕਿ ਮਹੁੰਮਦ ਦੀ ਵਾਰੀ ਆਈ ਤਾਂ ਇਹ ਖਾਨਦਾਨ ਹੋਰ ਵੀ ਮਸ਼ਹੂਰ ਹੋ ਗਿਆ, ਇਸ ਨੇ ਬਾਦਸ਼ਾਹ ਤੀਕ ਰਸੂਖ ਪੈਦਾ ਕਰ ਲਿਆ ਸੀ ਕਿਉਂਕਿ ਇਸ ਨੇ ਕੰਮ ਬੜੇ ੨ ਕੀਤੇ ਸਨ।

ਇਕ ਵਾਰ ਉਹ ਬਾਦਸ਼ਾਹ ਦੇ ਹੁਕਮ ਨਾਲ, ਗੰਗਾ ਤੋਂ ਪਾਰ ਆਉਂਦੇ ਰੁਹੇਲੇ ਸਰਦਾਰ ਨੂੰ ਫੜ ਲਿਆਇਆ ਅਤੇ ਦਿੱਲੀ ਜਾ ਹਾਜ਼ਰ ਕੀਤਾ। ਐਸੀਆਂ ਖਿਦਮਤਾਂ ਬਦਲੇ ਹੀ ਇਸ ਨੂੰ ਝੰਡਾ ਤੇ ਧੌਂਸਾ ਬਾਦਸ਼ਾਹ ਵਲੋਂ ਮਿਲਿਆ ਹੋਇਆ ਸੀ ਅਤੇ ਹੁਕਮ ਸੀ, ਕਿ ਆਪਣੀ ਫੌਜ ਲੈ ਕੇ ਸਰਹੰਦ ਦੇ ਫੌਜਦਾਰ ਪਾਸ ਰਿਹਾ ਕਰੇ। ਜਦ ਸੰਮਤ ੧੭੬੨ ਬਿ: ਨੂੰ ਅਨੰਦ ਪੁਰ ਦੀ ਲੜਾਈ ਹੋਈ ਤਾਂ ਮਲੇਰ ਕੋਟਲੀਏ ਸਾਰੇ ਹੀ ਉਸ ਵਿੱਚ ਸ਼ਾਮਲ ਸਨ ਅਤੇ ਚਮਕੌਰ ਦੀ ਲੜਾਈ ਵਿੱਚ



ਇਸ ਦਾ ਚਾਚੇ ਦਾ ਪੁੱਤਰ ਭਰਾ ਨਾਹਰ ਖਾਂ ਤਾਂ ਮਾਰਿਆ ਗਿਆ ਸੀ, ਪਰ ਇਸ ਦਾ ਸਕਾ ਭਰਾ ਖਿਜ਼ਰ ਖਾਂ (ਜਿਸ ਨੂੰ ਦਸਮ ਪਾਤਸ਼ਾਹ ਜੀ ਨੇ 'ਜ਼ਫਰ ਨਾਮਾ' ਵਿੱਚ ਖ੍ਵਾਜਾ ਮਰਦੂਦ' ਲਿਖਿਆ ਹੈ) ਕੰਧ ਓਹਲੇ ਜਾਨ ਬਚਾ ਲਿਆਇਆ ਸੀ।

ਹੁਣ ਜਦ ਵਜ਼ੀਰ ਖਾਂ ਨੂੰ ਫੇਰ ਲੋੜ ਪਈ ਤਾਂ ਕੀਰਤਪੁਰੋਂ ਆਉਂਦੇ ਸਿੰਘਾਂ ਦੇ ਟਾਕਰੇ ਲਈ ਇਹਨਾਂ ਮਲੇਰੀਆਂ ਨੂੰ ਹੀ ਘਲਿਆ। ਇਸ ਵਿਚ ਸ਼ੇਰ ਮੁਹੰਮਦ ਖਾਂ, ਇਸ ਦਾ ਭਰਾ ਖਿਜ਼ਰ ਖਾਂ ਅਤੇ ਇਸ ਦੇ ਚਾਚੇ ਦੇ ਪੁੱਤਰ ਭਰਾ ਨਸਤਰ ਖਾਂ ਤੇ ਵਲੀ ਮੁਹੰਮਦ ਖਾਂ (ਜੋ ਨਾਹਰ ਖਾਂ ਦੇ ਸਕੇ ਭਰਾ ਸਨ) ਸ਼ਾਮਲ ਸਨ। ਸਿੰਘ ਅਜੇ ਰੋਪੜ ਪਾਸ ਹੀ ਸਨ ਕਿ ਇਹ ਵੀ ਅੱਗੋਂ ਅੱਪੜ ਪਏ। ਲੜਾਈ ਤੋਂ ਬਿਨਾਂ ਹੋਰ ਕੀ ਹੋ ਸਕਦਾ ਸੀ, ਇਸ ਲਈ ਦੁਵੱਲਿਓਂ ਤੋੜੇ ਧੁਖ ਪਏ। ਸਾਰਾ ਦਿਨ ਲੜਾਈ ਹੁੰਦੀ ਰਹੀ, ਪਰ ਹਾਰ ਜਿੱਤ ਕਿਸੇ ਦੀ ਨਾ ਹੋਈ, ਕਿਉਂਕਿ ਹੱਲਾ ਦੁਵੱਲਿਓਂ ਹੀ ਨਹੀਂ ਹੋਇਆ।

ਅੰਤ ਨੂੰ ਸਿੰਘਾਂ ਪਾਸੋਂ ਦਾਰੂ ਸਿੱਕਾ ਥੁੜਨ ਲੱਗਾ, ਪਰ ਭਲੇ ਭਾਗਾਂ ਨੂੰ ਦਿਨ ਖਤਮ ਹੋ ਗਿਆ ਅਤੇ ਰਾਤ ਪੈ ਜਣ ਕਰ ਕੇ ਦੁਵੱਲਿਓਂ ਲੜਾਈ ਬੰਦ ਹੋ ਗਈ। ਸ਼ਾਹੀ ਫੌਜ ਤਾਂ ਖੁਸ਼ੀਆਂ ਵਿੱਚ ਸੀ ਕਿ ਦਿਨ ਚੜ੍ਹਦਿਆਂ ਹੀ ਸਿੰਘਾਂ ਨੂੰ ਮਾਰ ਲਵਾਂਗੇ, ਪਰ ਸਿੰਘਾਂ ਦੀ ਹਾਲਤ ਬਿਲਕੁਲ ਇਸ ਦੇ ਉਲਟ ਸੀ, ਉਹਨਾਂ ਦੇ ਚਿਤ ਚੇਤੇ ਵੀ ਨਹੀਂ ਸੀ ਕਿ ਅਸੀਂ ਰਾਹ ਵਿੱਚ ਹੀ ਘੇਰੇ ਜਾਵਾਂਗੇ ਅਤੇ ਦਾਰੂ ਸਿੱਕਾ ਐਤਨੀ ਛੇਤੀ ਮੁਕ ਜਾਵੇਗਾ।

ਜਦ ਸਵੇਰ ਹੋਈ ਤਾਂ ਖਿਜ਼ਰ ਖਾਂ ਫੌਜ ਦਾ ਇਕ ਦਸਤਾ ਲੈ ਕੇ ਸਿੰਘਾਂ ਵਲ ਵਧਿਆ, ਕਰਤਾਰ ਦੀ ਮਰਜ਼ੀ ਹੀ ਇਹ ਸੀ ਕਿ ਸਿੰਘਾਂ ਦੀ ਜਿੱਤ ਹੋਵੇ, ਇਸ ਲਈ ਖਿਜ਼ਰ ਖਾਂ ਵਿਚਾਰਾ ਕੀ ਕਰ ਸਕਦਾ ਸੀ ਫੌਜ ਦਾ ਦਸਤਾ ਲਈ ਵਧਦਾ ਆ ਰਿਹਾ ਸੀ ਕਿ ਕਿਸੇ ਸਿੰਘ ਦੀ ਗੋਲੀ ਉਸ ਨੂੰ ਜਾ ਲੱਗੀ ਅਤੇ ਉਹ ਥਾਂ ਹੀ ਰਿਹਾ। ਸਰਦਾਰ ਨੂੰ ਡਿੱਗਦਾ ਵੇਖ ਕੇ ਸਾਰੀ ਫੌਜ ਪਿੱਛੇ ਨੂੰ ਨੱਠੀ ਅਤੇ ਸਿੰਘਾਂ ਨੇ ਲੋਥ ਨੂੰ ਜਾ ਘੇਰਿਆ। ਸ਼ੇਰ ਮੁਹੰਮਦ ਖਾਂ ਆਦਿ ਸਰਦਾਰਾਂ ਨੂੰ ਬੜਾ ਗੁੱਸਾ ਆਇਆ ਅਤੇ ਭਰਾ ਦੀ ਲੋਥ ਛੁਡਾਉਣ ਲਈ ਉਹ ਉਸ ਪਾਸੇ ਵਲ ਝੁਕੇ। ਸਿੰਘਾਂ ਦੇ ਹੌਸਲੇ ਵਧ ਗਏ ਸਨ, ਇਸ ਲਈ ਇਹਨਾਂ ਵੀ ਖੂਬ ਜੰਮ ਕੇ ਮੁਕਾਬਲਾ ਕੀਤਾ। ਇਸ ਗੈਹ ਗੱਚ ਲੜਾਈ ਵਿਚ ਨਸਤਰ ਖਾਂ ਅਤੇ ਵਲੀ ਮੁਹੰਮਦ ਖਾਂ ਵੀ ਮਾਰੇ ਗਏ ਅਤੇ ਸ਼ੇਰ ਮੁਹੰਮਦ ਖਾਂ ਫਟੜ ਹੋ ਗਿਆ। ਬੜੀ ਮੁਸ਼ਕਲ ਨਾਲ ਭਰਾਵਾਂ ਦੀਆਂ ਲੋਥਾਂ ਲਈਆਂ ਅਤੇ ਪਿੱਠ ਮੋੜਦਾ ਹੀ ਸਰਹੰਦ ਦੇ ਰਾਹ ਪਿਆ। ਖਿਜ਼ਰ ਖਾਂ ਨੇ ਚਮਕੌਰੋਂ ਤਾਂ ਜਾਨ ਬਚਾ ਲਈ ਸੀ, ਪਰ ਉਸ ਨੂੰ ਪਤਾ ਸੀ ਕਿ ਮੇਰੀ ਮੌਤ ਸਿੰਘਾਂ ਦੇ ਹੀ ਹੱਥੋਂ ਹੈ। ਵਿਚਾਰਾ ਔਤਰ ਹੀ ਗਿਆ

ਅਤੇ ਉਸ ਦੀ ਕਬਰ ਅੱਜ ਕਲ੍ਹ ਮਲੇਰ ਕੋਟਲੇ ਵਿਚ ਹੈ।

ਹੁਣ ਸਿੰਘਾਂ ਨੂੰ ਕਿਸ ਨੇ ਰੋਕਣਾ ਸੀ, ਹਸਦੇ ਖੇਡਦੇ ਬੰਦੇ ਵੱਲ ਵਧੇ। ਜਦ ਬੰਦੇ ਨੂੰ ਇਸ ਜਿੱਤ ਦੀਆਂ ਖਬਰਾਂ ਅੱਪੜੀਆ ਤਾਂ ਉਹ ਬੜਾ ਹੀ ਖ਼ੁਸ਼ ਹੋਇਆ ਅਤੇ ਜਦ ਵਿਜੈਈ ਸਿੰਘ ਉਸ ਦੇ ਡੇਰੇ ਪਾਸ ਪੁੱਜੇ ਤਾਂ ਅਗਵਾਈ ਲਈ ਉਹ ਦੋ-ਕੁ ਮੀਲ ਅਗੇ ਵੀ ਗਿਆ। ਇਸ ਜਥੇ ਦੇ ਪੁੱਜਦਿਆਂ ਹੀ ਸਭ ਨੂੰ ਚੰਦ ਚੜ੍ਹ ਗਿਆ, ਕਿਉਂਕਿ ਸਰਹੰਦ ਦੀ ਲੁੱਟ ਅੱਖਾਂ ਅਗੇ ਸੀ। ਇਸ ਖ਼ੁਸ਼ੀ ਵਿਚ ਬਹੁਤ ਸਾਰਾ ਕੜਾਹ ਪ੍ਰਸ਼ਾਦ ਕਰਵਾਇਆ ਗਿਆ ਅਤੇ ਖ਼ੁਸ਼ੀ ਦੇ ਜੈਕਾਰੇ ਗਜਾਏ ਗਏ।

ਜਿਉਂ ਜਿਉਂ ਸਿੰਘ ਸਰਹੰਦ ਦੇ ਲਾਗੇ ਢੁਕਦੇ ਆਉਂਦੇ ਸਨ, ਸ਼ਹਿਰੀਆਂ ਦਾ ਖੌਫ ਵਧਦਾ ਜਾਂਦਾ ਸੀ। ਵਜ਼ੀਰ ਖ਼ਾਂ ਨੂੰ ਵੀ ਕੁਝ ਘਟ ਡਰ ਨਹੀਂ ਸੀ, ਪਰ ਜਿਉਂ ਜਿਉਂ ਮੁਸੀਬਤ ਵਧਦੀ, ਉਸ ਦੀ ਅਕਲ ਵਧੇਰੇ ਚਮਕਦੀ ਸੀ। ਜਦ ਉਸ ਨੇ ਸੁਣਿਆਂ ਕਿ ਸਢੌਰਾ ਲੁਟ ਕੇ ਸਿੰਘ ਅਗੇ ਵਧ ਰਹੇ ਹਨ ਤਾਂ ਉਸ ਨੇ ਇਕ ਹੋਰ ਫੰਦ ਖੇਡਿਆ। ਇਕ ਹਜ਼ਾਰ ਆਦਮੀ ਨੂੰ ਬਹੁਤ ਸਾਰੇ ਰੁਪਏ ਦਾ ਲਾਲਚ ਦੇ ਕੇ ਕਹਿਆ ਕਿ ਤੁਸੀਂ ਬੰਦੇ ਪਾਸ ਚਲੇ ਜਾਓ ਅਤੇ ਮੌਕਾ ਤਾੜ ਕੇ ਉਸ ਨੂੰ ਮਾਰ ਸੁਟਣਾ, ਐਸਾ ਕਰਨ ਨਾਲ ਮੈਂ ਤੁਹਾਡੇ ਜਨਮਾਂ ਦੇ ਦਰਿੱਦ੍ਰ ਦੂਰ ਕਰ ਦਿਆਂਗਾ। ਦੁਨੀਆਂ ਵਿੱਚ ਕਿਹੜਾ ਐਸਾ ਕੰਮ ਹੈ ਜੋ ਲਾਲਚ ਨਾਲ ਹੋ ਨਹੀਂ ਸਕਦਾ, ਸਾਰੇ ਹੀ ਇਸ ਗੱਲ ਨੂੰ ਮੰਨ ਗਏ ਅਤੇ ਜਥਾ ਬੰਨ੍ਹ ਕੇ ਬੰਦੇ ਵਲ ਤੁਰ ਪਏ।

ਇਹਨਾਂ ਦੇ ਅਫਸਰ ਨੇ ਬੰਦੇ ਨੂੰ ਜਾ ਕੇ ਆਖਿਆ ਕਿ ਮੇਰਾ ਤੇ ਵਜ਼ੀਰ ਖਾਂ ਦਾ ਇੱਟ ਘੜੇ ਵਾਲਾ ਵੈਰ ਹੈ, ਉਸਨੇ ਮੇਰੇ ਨਾਲ ਬਹੁਤ ਸਾਰੀਆਂ ਅਨੀਤੀਆਂ ਕੀਤੀਆਂ ਹਨ ਅਤੇ ਮੈਂ ਬਦਲੇ ਦੀ ਉਡੀਕ ਵਿਚ ਹੀ ਸੀ ਕਿ ਤੁਹਾਡੇ ਆਉਣ ਦੀ ਖਬਰ ਸੁਣ ਕੇ ਸਰਹੰਦੋਂ ਆ ਗਿਆ ਹਾਂ ਅਤੇ ਮੇਰੀ ਇਹ ਚਾਹ ਹੈ ਕਿ ਤੁਹਾਡੇ ਨਾਲ ਰਲ ਕੇ ਵਜ਼ੀਰ ਖਾਂ ਤੋਂ ਆਪਣਾ ਬਦਲਾ ਲਵਾਂ। ਉਹਨੀ ਦਿਨੀਂ ਐਸੀਆਂ ਗੱਲਾਂ ਆਮ ਹੋਇਆ ਕਰਦੀਆਂ ਸਨ ਕਿ ਇਕ ਹਾਕਮ ਦੇ ਨੌਕਰ ਕਿਸੇ ਗੱਲੋਂ ਨਾਰਾਜ਼ ਹੋ ਕੇ ਉਸਦੇ ਵੈਰੀ ਨਾਲ ਜਾ ਰਲਦੇ ਸਨ। ਇਸ ਘਟਨਾ ਨੂੰ ਵੀ ਓਸੇ ਸ਼੍ਰੇਣੀ ਵਿੱਚ ਇਕ ਸਮਝ ਲਿਆ ਅਤੇ ਜਥੇ ਨਾਲ ਰਹਿਣ ਦੀ ਆਗਿਆ ਦਿਤੀ ਗਈ । ਇਸ ਦੇ ਨਾਲ ਲਗਦਿਆਂ ਹੀ ਉਹਨਾਂ ਵਿਚ ਮਾਇਆ ਵੀ ਵੰਡੀ ਗਈ ਕਿ ਅੰਨ-ਪਾਣੀ ਦਾ ਆਹਰ ਵੀ ਕਰ ਲੈਣ, ਫਿਰ ਬੰਦੇ ਨੇ ਉਹਨਾਂ ਦੇ ਅਫਸਰ ਨੂੰ ਸਦ ਆਖਿਆ ਕਿ ਦੇਖਣਾ ਕਿਤੇ ਬੇਈਮਾਨੀ ਨਾ ਕਰਨੀ, ਲੂਣ ਖਾ ਕੇ ਜੇ ਕਰ ਐਸਾ ਕਰੋਗੇ ਤਾਂ ਯਾਦ ਰੱਖਣਾ ਤੁਹਾਡੀ ਵੀ ਖੈਰ ਨਹੀਂ। ਉਸ ਦੇ ਸੱਚ ਝੂਠ ਮਾਰ ਕੇ ਆਪਣੇ ਵਲੋਂ ਬੰਦੇ ਦੀ ਤਸੱਲੀ ਕਰਵਾ ਦਿੱਤੀ ਅਤੇ ਆਪਣੀ ਕਾਮਯਾਬੀ ਉਤੇ ਖ਼ੁਸ਼ ਹੁੰਦਾ ਹੋਇਆ ਡੇਰੇ ਅੱਪੜ ਪਿਆ।



ਉਧਰ ਤਾਂ ਮਾਝੇ ਦੇ ਸਿੰਘਾਂ ਨਾਲ ਮਲੇਰੀਆਂ ਦਾ ਜੁਧ ਹੋਇਆ ਅਤੇ ਏਧਰ ਬੰਦੇ ਨੇ ਬਨੂੜ ਜਾ ਮਾਰੀ। ਇਕ ਵੀ ਇਹ ਪਰਗਣਾ ਸੀ ਅਤੇ ਇਸ ਨੂੰ ਮਾਰ ਕੇ ਅਜੇ ਵੇਹਲੇ ਹੀ ਹੋਏ ਸਨ ਕਿ ਕੀਰਤਪੁਰ ਦੇ ਸਿੰਘ ਵੀ ਆ ਰਲੇ। ਦੋਹਾਂ ਜਥਿਆਂ ਨੇ ਰਲ ਕੇ ਬਨੂੜ ਪਾਸ ਦੂਜੇ ਪਰਗਣੇ 'ਛਤ' ਨੂੰ ਜਾ ਮਾਰਿਆ ਅਤੇ ਉਸ ਨੂੰ ਚੰਗੀ ਤਰ੍ਹਾਂ ਲੁਟ ਕੇ ਸਰਹੰਦ ਵਲ ਵਧੇ।



# ਸਰਹੰਦ ਦੀ ਲੜਾਈ

ਵਜ਼ੀਰ ਖਾਂ ਨੇ ਲੜਾਈ ਦਾ ਪ੍ਰਬੰਧ ਤਾਂ ਪਹਿਲੋਂ ਹੀ ਕਰ ਛਡਿਆ ਸੀ, ਪਰ ਜਦ ਮਲੇਰੀਏ ਵੀ ਹਾਰ ਖਾ ਕੇ ਸਰਹੰਦ ਆ ਵੜੇ, ਤਦ ਤੋਂ ਇਸ ਨੂੰ ਪੱਕਾ ਨਿਸਚਾ ਹੋ ਗਿਆ, ਕਿ ਦੋਹਾਂ ਧਿਰਾਂ ਦਾ ਫੈਸਲਾ ਸਰਹੰਦ ਦੀ ਲੜਾਈ ਉੱਤੇ ਹੀ ਹੋਣਾ ਹੈ। ਰੋਜ਼-੨ ਦੀਆਂ ਹਾਰਾਂ ਨੇ ਸ਼ਹਿਰੀਆਂ ਦੇ ਦਿਲ ਹੀ ਨਹੀਂ ਹਿਲਾ ਦਿਤੇ ਸਨ, ਬਲਕਿ ਵਜ਼ੀਰ ਖਾਂ ਵੀ ਦਿਲੋਂ ਕੰਬ ਰਿਹਾ ਸੀ ਕਿ ਦੇਖੀਏ ਇਸ ਰਾਜ-ਰੌਲੇ ਦਾ ਸਿੱਟਾ ਕੀ ਨਿਕਲਦਾ ਹੈ।

ਆਮ ਆਦਮੀਆਂ ਦਾ ਖਿਆਲ ਸੀ ਕਿ ਯਾ ਤਾਂ ਦੀਵੇ ਦੀ ਅੰਤਲੀ ਲਾਟ ਵਾਂਗ ਸਿੰਘਾਂ ਦੀਆਂ ਇਹ ਜਿੱਤਾਂ ਉਹਨਾਂ ਦੇ ਨਾਸ ਹੋਣ ਦੀਆਂ ਨਿਸ਼ਾਨੀਆਂ ਹਨ, ਯਾ ਤੁਰਕਾਂ ਦੇ ਅਤਯਾਚਾਰਾਂ ਨੇ ਬੰਦੇ ਦਾ ਰੂਪ ਧਾਰ ਲਿਆ ਹੈ, ਜੋ ਹੁਣ ਪੂਰੀ-ਪੂਰੀ ਸਜ਼ਾ ਦਿੱਤੇ ਬਿਨਾਂ ਪਿੱਛੇ ਹਟਦਾ ਨਹੀਂ ਦਿਸਦਾ।

ਛੱਤ ਬਨੂੜ ਦੇ ਲੁਟੇ ਜਾਣ ਦੀਆ ਖਬਰਾਂ ਸੁਣ ਕੇ ਵਜ਼ੀਰ ਖਾਂ ਨੇ ਸਿੰਘਾਂ ਦੇ ਟਾਕਰੇ ਲਈ ਜੇਠ ਸੁਦੀ* ੧੪ ਸੰਮਤ ੧੭੬੭ ਬਿ: ਨੂੰ ਬਾਰ੍ਹਾਂ ਕੋਹ ਸਰਹੋਂਦੋਂ ਬਾਹਰ ਚਪੜ *ਚਿੜੀ ਦੇ ਮੈਦਾਨ ਵਿੱਚ ਡੇਰੇ ਲਾਏ ਉਧਰੋਂ ਸਿੰਘ ਵੀ ਸਾਹਮਣੇ ਆ ਡਟੇ ਅਤੇ ਦੁਵਲਿਓਂ ਲੜਾਈ ਦੀਆਂ ਤਿਆਰੀਆਂ ਹੋ ਪਈਆਂ। ਵਜ਼ੀਰ ਖਾਂ ਨੇ ਆਪਣੇ ਪਰਗਣਿਆਂ ਦੀ ਮਦਦ ਤਾਂ ਮੰਗਵਾਈ ਹੀ ਹੋਈ ਸੀ, ਦੀਨ ਮਜ਼ਹਬ ਦਾ ਰੌਲਾ ਪਾਕੇ ਬਹੁਤ ਸਾਰੇ ਐਸੇ ਆਦਮੀ ਵੀ ਇਕਠੇ ਕਰ ਲਏ, ਜੋ ਕਾਫਰਾਂ ਨਾਲ ਲੜ ਕੇ ਸ਼ਹੀਦ ਹੋਣਾ ਹੀ ਬਹਿਸ਼ਤ ਵਿਚ ਦਾਖਲ ਹੋਣ ਦਾ ਵਸੀਲਾ ਸਮਝਦੇ ਸਨ। ਮਲੇਰ ਕੋਟਲੀਆਂ ਦਾ ਭਾਵੇਂ ਬਹੁਤ ਸਾਰਾ ਨੁਕਸਾਨ ਹੋ ਚੁਕਾ ਸੀ, ਪਰ ਬੁੱਢਾ ਸ਼ੇਰ ਮੁਹੰਮਦ ਖਾਂ ਅਤੇ ਖਾਜਾ ਅਲੀ, ਇਹ ਦੋ ਬੀਰ ਅਜੇ ਜੀਉਂਦੇ ਸਨ ਅਤੇ ਬੁਢੇ ਵਜ਼ੀਰ ਖਾਂ ਨੂੰ ਇਹਨਾਂ ਦੀ ਬਹਾਦਰੀ ਉਤੇ ਬੜਾ ਭਰੋਸਾ ਸੀ।

ਉਨ੍ਹੀਂ ਦਿਨੀਂ ਤੋਪਾਂ ਚਲਾਉਣ ਦੀ ਜਾਚ ਬਹੁਤ ਥੋਹੜੇ ਆਦਮੀਆਂ ਨੂੰ ਹੀ ਸੀ, ਅਤੇ ਉਸ ਸਮੇਂ ਦੀਆਂ ਤੋਪਾਂ ਵੀ ਬੜੀਆਂ ਭੱਦੀਆਂ ਭੱਦੀਆਂ ਹੁੰਦੀਆਂ ਸਨ। ਇਨ੍ਹਾਂ ਤੋਂ ਉਤਰ ਕੇ ਜੰਬੂਰੇ ਅਤੇ ਰਹਿਕਲੇ ਗਿਣੇ ਜਾਂਦੇ ਅਤੇ ਇਨ੍ਹਾਂ ਤੋਂ ਬੰਦੂਕਾਂ ਦਾ ਨੰਬਰ ਆਉਂਦਾ ਸੀ। ਬਰੂਦ ਭਰਨ ਅਤੇ ਤੋੜੇ ਭਖਾ ਕੇ ਅੱਗ ਦੇਣ ਵਿੱਚ ਇੰਨ੍ਹਾਂ ਸਮਾਂ ਲੰਘ ਜਾਂਦਾ ਸੀ ਕਿ ਦੋ ਫੈਰ ਹੁੰਦਿਆਂ ਹੀ ਵੈਰੀ ਗਲ ਆ ਪੈਂਦਾ ਸੀ। ਇਨ੍ਹਾਂ ਅਗਨ ਅਸਤ੍ਰਾਂ ਤੋਂ ਵਧ ਕੇ ਲੋੜ ਵਾਲੀ ਚੀਜ਼ ਤੀਰ ਕਮਾਨ ਸੀ, ਜਿਸ ਦੇ ਚਲਾਉਣ ਵਿਚ ਉਸ ਸਮੇਂ ਦਾ ਹਰ-ਇਕ ਆਦਮੀ ਮਾਹਰ ਹੁੰਦਾ ਸੀ। ਭਾਵੇਂ ਤੋਪਾਂ ਬੰਦੂਕਾਂ ਨਾਲੋਂ ਤੀਰ ਕਮਾਨ ਕਈ ਹਿੱਸੇ ਲਾਭਦਾਇਕ ਸੀ, ਪਰ ਤੋਪਖਾਨੇ ਦਾ ਹੋਣਾ ਤਾਕਤ ਤੇ ਇੱਜ਼ਤ ਦੀ ਨਸ਼ਾਨੀ ਸੀ, ਅਤੇ ਗੋਲੀ ਗੋਲੇ ਨਾਲ ਕੁਝ ਨੁਕਸਾਨ ਹੋਵੇ ਭਾਵੇਂ ਨਾ ਹੋਵੇ, ਪਰ ਤੋਪਖਾਨੇ ਦਾ ਖੜਾਕ ਹੀ ਵੈਰੀ ਦਾ ਦਿਲ ਹਿਲਾ ਦੇਂਦਾ ਸੀ, ਅਤੇ ਬਹੁਤੀ ਵਾਰ ਇਸ ਤਰ੍ਹਾਂ ਹੀ ਜਿੱਤ ਹੋ ਜਾਇਆ ਕਰਦੀ ਸੀ।

---

*ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਇਹ ਲੜਾਈ ਦਸਮ ਪਾਤਿਸ਼ਾਹ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਹਿਲੇ ਹੋਈ ਅਤੇ ਸਰਹੰਦ ਦੇ ਲੁਟੇ ਜਾਣ ਦੀਆਂ ਖਬਰਾਂ ਗੁਰੂ ਜੀ ਨੇ ਨਦੇੜ ਵਿਚ ਹੀ ਸੁਣ ਲਈਆਂ। ਇਸ ਗਲ ਨੂੰ ਠੀਕ ਮੰਨ ਕੇ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿੱਚ ਇਸ ਲੜਾਈ ਦਾ ਸੰਮਤ ੧੭੬੪ ਦਿੱਤਾ ਹੈ, ਹਾਲਾਂ ਕਿ ਜੇਠ ੧੭੬੪ ਤੋਂ ਮਹੀਨਾ ਭਰ ਮਗਰੋਂ ਬਹਾਦਰ ਸ਼ਾਹ ਅਤੇ ਆਜ਼ਮ ਸ਼ਾਹ ਦੀ ਲੜਾਈ ਹੁੰਦੀ ਹੈ, ਜਿਸ ਵਿੱਚ 'ਸੂਰਜ ਪ੍ਰਕਾਸ਼' ਤੇ 'ਪੰਥ ਪ੍ਰਕਾਸ਼' ਦੇ ਮੁਤਾਬਕ ਗੁਰੂ ਜੀ ਸ਼ਾਮਲ ਸਨ । ਜੇ ਇਹ ਗੱਲ ਹੈ, ਤਦ ਗੁਰੂ ਜੀ ਦੇ ਅੱਪੜਨ ਤੋਂ ਪਹਿਲਾਂ ਹੀ ਬੰਦੇ ਨੇ ਸਰਹੰਦ ਮਾਰ ਲਈ।

ਮੈਂ ਜੋ ਤਰੀਕ ਮੰਨੀ ਹੈ, ਇਹ ਰਤਨ ਸਿੰਘ ਭਿੜੀ ਵਾਲੇ ਅਤੇ ਮੁਸਲਮਾਨ ਇਤਿਹਾਸਕਾਰਾਂ ਨੇ ਵੀ ਮੰਨੀ ਹੈ। ਇਹ ਤਰੀਕ ਹਾੜ ਦੀ ਸੰਗਰਾਂਦ ਸੰਮਤ ੧੭੬੭ ਬਿਕ੍ਰਮੀ ਮੰਗਲ ਵਾਰ, ੩੦ ਮਈ ਸੰਨ ੧੭੧੦ ਈ: ਤੇ ੧੨ ਰਬੀ ਉਲ ਆਖਰ ਸੰਨ ੧੧੧੨ ਹਿਜਰੀ ਦੇ ਬਰਾਬਰ ਹੈ। ਇਥੇ ਮੈਂ ਇਹ ਦਸ ਦੇਣਾ ਵੀ ਜ਼ਰੂਰੀ ਸਮਝਦਾ ਹਾਂ ਕਿ

(ਬਾਕੀ ਦਾ ਫੁਟ ਨੋਟ ਅਗਲੇ ਸਫੇ ਤੇ ਹੈ)

(ਪਿਛਲੇ ਸਫੇ ਦਾ ਬਾਕੀ ਫੁਟ ਨੋਟ)

ਰਤਨ ਸਿੰਘ ਦੇ 'ਪੰਥ ਪ੍ਰਕਾਸ਼' ਦੀਆਂ ਤਰੀਕਾਂ ਸਭ ਦੀਆਂ ਸਭ ਹੀ ਠੀਕ ਹਨ ਅਤੇ ਗਿਆਨ ਸਿੰਘ ਵਾਲੇ 'ਪੰਥ ਪ੍ਰਕਾਸ਼' ਦੀਆਂ ਤਰੀਕਾਂ ਬਹੁਤ ਸਾਰੀਆਂ ਗਲਤ ਹਨ, ਖਾਸ ਕਰ ਕੇ ਬੰਦੇ ਸੰਬੰਧੀ ਤਰੀਕਾਂ ਵਿਚੋਂ ਤਾਂ ਇਕ ਵੀ ਠੀਕ ਨਹੀਂ। ਇਤਿਹਾਸਕ ਰੀਤੀ ਨਾਲ ਜੇ ਕਰ ਵੇਖੀਏ ਤਾਂ ਰਤਨ ਸਿੰਘ ਦਾ 'ਪੰਥ ਪ੍ਰਕਾਸ਼' ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਨਾਲੋਂ ਕਈ ਗੁਣਾਂ ਚੰਗਾ ਹੈ। ਹੈਰਾਨੀ ਹੈ ਕਿ ਉਸ ਨੂੰ ਛਾਪਣ ਦੀ ਅਜ ਤੀਕ ਕਿਸੇ ਨੇ ਵੀ ਖੇਚਲ ਨਹੀਂ ਕੀਤੀ।

* ਇਹ ਨਾਮ ਰਤਨ ਸਿੰਘ ਨੇ ਆਪਣੇ 'ਪੰਥ ਪ੍ਰਕਾਸ਼' ਵਿਚ ਦਿੱਤਾ ਹੈ, ਪਰ ਇਸ ਨਾਮ ਦਾ ਪਿੰਡ ਸਰਹੰਦ ਦੇ ਆਸ ਪਾਸ ਕੋਈ ਨਹੀਂ , ਘਨੌਰ ਦੇ ਤਅਲਕੇ ਵਿਚ ਰਾਜ ਪੁਰਿਓਂ ਦਸ ਕੁ ਮੀਲ 'ਚਭੜ' ਪਿੰਡ ਹੈ ਅਤੇ ਸਰਹੰਦ ਤੋਂ ਬਾਰਾਂ ਕੋਹ 'ਚੁੜੀ' ਪਿੰਡ ਹੈ ਪਰ ਇਹ ਦੋਵੇਂ ਹੀ ਨਹੀਂ ਹੋ ਸਕਦੇ।

ਵਜ਼ੀਰ ਖਾਂ ਪਾਸ ਵੀ ਕੁਝ-ਕੁ ਤੋਪਾਂ ਸਨ, ਜੋ ਉਸ ਨੇ ਆਪਣੀ ਫੌਜ ਦੇ ਸਾਹਮਣੇ ਇਸ ਤਰ੍ਹਾਂ ਬੀੜੀਆਂ ਕਿ ਇਹ ਫਸੀਲ ਦਾ ਕੰਮ ਵੀ ਦੇ ਸਕਣ । ਨਾਲ ਹੀ ਰਹਿਕਲੇ ਬੀੜੇ ਗਏ ਅਤੇ ਇਕ ਪਾਸੇ ਵਲ ਜੰਬੂਰ ਖਾਨਾ ਤਾਇਨਾਤ ਕੀਤਾ ਗਿਆ। ਇਨ੍ਹਾਂ ਤੋਂ ਪਿਛੋਂ ਚੁਣਵੇ ਜੋਧਿਆਂ ਦੀ ਤਕੜੀ ਜਮਾਤ ਲੈ ਕੇ ਬੁੱਢਾ ਵਜ਼ੀਰ ਖਾਂ ਸਾਰੀ ਸੈਨਾ ਦੇ ਵਿਚਕਾਰ ਖੜਾ ਸੀ। ਇਕ ਪਾਸੇ ਵਲ ਮਲੇਰ ਕੋਟਲੀਏ ਪਰਾਂ ਬੰਨ੍ਹੀ ਖੜੇ ਸਨ, ਦੂਜਾ ਪਾਸਾ ਗਾਜ਼ੀਆਂ ਤੇ ਸ਼ਹੀਦੀ ਦੇ ਉਤਸ਼ਾਹੀਆਂ ਨੇ ਮਲਿਆ ਹੋਇਆ ਸੀ ਅਤੇ ਬਹੁਤ ਸਾਰੇ ਹਾਥੀ ਵੀ ਵੈਰੀ ਨੂੰ ਦਰੜ ਸੁੱਟਣ ਵਾਸਤੇ ਫੌਜ ਦੇ ਸਾਹਮਣੇ ਖੜੇ ਕੀਤੇ ਹੋਏ ਸਨ। ਇਸ ਤਰ੍ਹਾਂ ਦੀ ਤਿਆਰੀ ਕਰ ਕੇ ਵਜ਼ੀਰ ਖਾਂ ਲੜਾਈ ਦੇ ਸਮੇਂ ਦੀ ਉਡੀਕ ਕਰ ਰਿਹਾ ਸੀ।

ਓਧਰੋਂ ਬੰਦੇ ਨੇ ਵੀ ਆਪਣੀਆਂ ਤਿਆਰੀਆਂ ਕਰ ਲਈਆਂ, ਪਰ ਇਸ ਦੀਆਂ ਤਿਆਰੀਆਂ ਅਤੇ ਸ਼ਾਹੀ ਤਿਆਰੀਆਂ ਵਿਚ ਜ਼ਮੀਨ-ਅਸਮਾਨ ਦਾ ਫਰਕ ਸੀ। ਇਸ ਪਾਸ ਨਾ ਕੋਈ ਤੋਪਖਾਨਾ ਸੀ ਤੇ ਨਾ ਹੀ ਜੰਬੂਰ ਖਾਨਾ। ਹਾਥੀ ਤਾਂ ਕਿਤੇ ਰਹੇ, ਸਾਰੇ ਆਦਮੀਆਂ ਪਾਸ ਘੋੜੇ ਵੀ ਨਹੀ ਸਨ ਅਤੇ ਜਿਨ੍ਹਾਂ ਦੇ ਮਿਲਣ ਦੀ ਥਾਂ ਸਗੋਂ ਰੋਕ ਪੈਣ ਦਾ ਡਰ ਸੀ। ਤੀਰ ਕਮਾਨ, ਬਰਛਾ, ਸੇਲਾ ਯਾ ਜੰਗਾਲੀ ਹੋਈ ਤਲਵਾਰ ਆਦਿ ਸਿੰਘਾਂ ਦੇ ਹਥਿਆਰ ਸਨ ਅਤੇ ਇਨ੍ਹਾਂ ਨਾਲ ਹੀ ਉਨ੍ਹਾਂ ਨੇ ਵਜ਼ੀਰ ਖਾਂ ਦਾ ਟਾਕਰਾ ਕਰਨਾ ਸੀ। ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਘਿਰਣਾ ਯੋਗ ਸਰਹੰਦ ਵਸ ਰਹੀ ਸੀ, ਜਿਸ ਤੀਕ ਅੱਪੜਨ ਲਈ ਇਹ ਦੰਦੀਆਂ ਕਰੀਚ ਰਹੇ ਸਨ। ਸਾਹਮਣੇ ਹੀ ਫੌਜ ਦੇ ਵਿਚਕਾਰ ਪਾਪੀ ਵਜ਼ੀਰ ਖਾਂ ਖੜਾ ਨਜ਼ਰ ਆ ਰਿਹਾ ਸੀ, ਜਿਸ ਤੋਂ ਬਦਲਾ ਲੈਣ ਲਈ ਮਾਝੇ, ਮਾਲਵੇ ਦੇ ਸਿੰਘ ਇਕੱਠੇ ਹੋਏ ੨ ਸਨ। ਜੇ ਜਿੱਤ ਦੀ ਆਸ ਸੀ ਤਾਂ ਕੇਵਲ ਇਸ ਜੋਸ਼ ਤੋਂ ਹੀ ਸੀ, ਜੋ ਹਰ-ਇਕ ਸਿੰਘ ਦੇ ਦਿਲ ਵਿੱਚ ਤੁਰਕਾਂ ਨੂੰ ਸਾਹਮਣੇ ਵੇਖ ਕੇ ਠਾਠਾਂ ਮਾਰ ਰਿਹਾ ਸੀ।

ਬੰਦੇ ਨੇ ਮਾਲਵੇ ਦੇ ਸਿੰਘਾਂ ਦੀ ਸਰਦਾਰੀ ਫਤਹਿ ਸਿੰਘ, ਕਰਮ ਸਿੰਘ, ਧਰਮ ਸਿੰਘ ਅਤੇ ਆਲੀ ਸਿੰਘ ਨੂੰ ਦਿਤੀ ਅਤੇ ਮਾਝੇ ਦੇ ਜਥੇ ਬਾਬਾ ਬਿਨੋਦ ਸਿੰਘ, ਬਾਜਾ ਸਿੰਘ, ਰਾਮ ਸਿੰਘ ਅਤੇ ਸ਼ਾਮ ਸਿੰਘ ਆਦਿਕ ਦੇ ਤਹਿਤ ਕੀਤੇ। ਲੁਟੇਰਿਆਂ ਦੀ ਗਿਣਤੀ ਤਾਂ ਭਾਵੇਂ ਕਈ ਹਜ਼ਾਰ ਦੀ ਸੀ, ਪਰ ਉਹਨਾਂ ਦਾ ਕੋਏ ਖਾਸ ਸਰਦਾਰ ਨਾ ਹੋਣ ਕਰ ਕੇ ਉਹ ਹਰ ਪਾਸੇ ਵਲ ਖਿੰਡਰੇ ਹੋਏ ਸਨ। ਸਭ ਜਥੇ ਅੱਡ-੨ ਸਰਦਾਰਾਂ ਨੂੰ ਸੌਂਪ ਕੇ ਪਾਸ ਦੇ ਇਕ ਉਚੇ ਟਿਬੇ ਉਤੇ ਲੜਾਈ ਦਾ ਤਮਾਸ਼ਾ ਦੇਖਣ ਲਈ ਬੰਦਾ ਜਾ ਖੜਾ ਹੋਇਆ ਅਤੇ ਸਿੰਘ ਲੜਾਈ ਲਈ ਤਿਆਰ ਹੋ ਕੇ ਪਰ੍ਹਾਂ ਬੰਨ੍ਹੀ ਤੁਰਕਾਨੀ ਸੈਨਾ ਵੱਲ ਵਧੇ।



ਇਨ੍ਹਾਂ ਨੂੰ ਹਿਲਦਿਆ ਵੇਖ ਕੇ ਤੁਰਕਾਨੀ ਸੈਨਾਂ ਦੇ ਤੋਪਖਾਨੇ ਨੇ ਸਲਾਮੀ ਕੀਤੀ ਅਤੇ ਜੰਜੀਰਦਾਰ ਗੋਲੇ ਛੁਟਣ ਲੱਗ ਪਏ। ਪਹਿਲੇ ਹੱਥ ਹੀ ਗੋਲੇ ਗੋਲੀਆਂ ਅਤੇ ਤੀਰਾ ਨੇ ਐਸਾ ਮੀਂਹ ਵਰ੍ਹਾਇਆ ਕਿ ਬਹੁਤ ਸਾਰੇ ਲੁਟੇਰੇ ਇਸ ਸਮੇਂ ਹੀ ਕੰਨੀ ਕਤਰਾ ਗਏ।

ਸਿੰਘਾਂ ਪਾਸ ਇਤਨਾ ਸਾਮਾਨ ਤਾਂ ਸੀ ਹੀ ਨਹੀਂ ਕਿ ਤੁਰਕਾਨੀ ਤੋਪਖਾਨੇ ਦਾ ਮੂੰਹ ਬੰਦ ਕਰ ਸਕਦੇ ਅਤੇ ਨਾ ਹੀ ਇਨ੍ਹਾਂ ਨੂੰ ਮਨਜ਼ੂਰ ਸੀ ਕਿ ਪੂਰਾ-੨ ਜਵਾਬ ਦਿਤੇ ਤੋਂ ਬਿਨਾਂ ਮੈਦਾਨ ਵਿਚ ਧਾਣਾਂ ਵਾਂਗ ਪਏ ਭੁਜੀਏ, ਇਸ ਲਈ ਲੜਾਈ ਦੇ ਢਾਈ ਫੱਟ ਵਿਚਾਰ ਕੇ ਏਕਾ ਏਕ ਹੀ ਸ਼ਾਹੀ ਸੈਨਾ ਉਤੇ ਜਾ ਪਏ।

ਤੁਰਕਾਨੀ ਦਲ ਤੀਕ ਅੱਪੜਦਿਆਂ ੨ ਬਹੁਤ ਸਾਰੇ ਸੂਰਮੇਂ ਮਾਰੇ ਗਏ, ਪਰ ਪਾਸ ਅਪੜਿਆਂ ਵੀ ਸਾਰੀਆਂ ਔਕੜਾਂ ਦਾ ਅੰਤ ਨਹੀਂ ਹੋ ਗਿਆ, ਸਿੰਘਾਂ ਦੇ ਸਾਹਮਣੇ ਹਾਥੀਆਂ ਦੀ ਕੰਧ ਖੜੀ ਸੀ ਜਿਸ ਨੂੰ ਚੀਰ ਕੇ ਇਨ੍ਹਾਂ ਨੇ ਵਧਣਾ ਸੀ, ਪਰ ਭੂਹੇ ਹੋਏ ੨ ਸ਼ੇਰਾਂ ਨੂੰ ਹਾਥੀਆਂ ਦਾ ਕੀ ਡਰ? ਪਹਿਲੇ ਹੱਲੇ ਹੀ ਉਨ੍ਹਾਂ ਨੂੰ ਐਸ ਤਰ੍ਹਾਂ ਖਿੰਡਾ ਦਿਤਾ ਜਿਸ ਤਰ੍ਹਾਂ ਤੇਜ਼ ਹਵਾ ਮੱਛਰਾਂ ਦੇ ਝੁੰਡ ਨੂੰ। ਤਲਵਾਰਾਂ ਸੂਤ ਅਤੇ ਸੇਲੇ ਸੰਭਾਲ ਕੇ "ਅਕਾਲ ਅਕਾਲ" ਕਰਦੇ ਵੈਰੀਆਂ ਉਤੇ ਜਾ ਪਏ।

ਅੱਗੋਂ ਤੁਰਕਾਂ ਨੇ ਵੀ ਦਿਲ ਤੋੜ ਕੇ ਟਾਕਰਾ ਕੀਤਾ ਅਤੇ ਬਹੁਤ ਚਿਰ ਤੀਕ ਤੁਲਵੀਂ ਲੜਾਈ ਹੁੰਦੀ ਰਹੀ। ਇਸ ਵੇਲੇ ਵਜ਼ੀਰ ਖਾਂ ਨਾਲ ਰਲੇ ਹੋਏ ਬੰਦੇ ਦੇ ਸਿਪਾਹੀਆਂ ਨੇ ਦਗਾ ਦਿਤਾ ਅਤੇ ਐਸ ਵੇਲੇ ਨਠ ਉਠੇ ਜਦ ਕਿ ਉਹਨਾਂ ਦੀ ਮਦਦ ਦੀ ਲੋੜ ਸੀ । ਇਹ ਹਾਲ ਵੇਖ ਕੇ ਲੁਟੇਰੇ ਆਸ਼ਕ ਵੀ ਪੱਤਰਾ ਵਾਚ ਗਏ ਅਤੇ ਮੁੱਠੀ ਭਰ ਸਿੰਘਾਂ ਦਾ ਪੈਰ ਪਿਛੇ ਪੈਣ ਲਗਾ।

ਜਿਸ ਵੇਲੇ ਬਾਜ ਸਿੰਘ ਨੇ ਬਾਜ਼ੀ ਜਾਂਦੀ ਵੇਖੀ ਤਾਂ ਘੋੜਾ ਦੁੜਾ ਕੇ 'ਬੰਦੇ' ਪਾਸ ਗਿਆ ਅਤੇ ਕਿਹਾ ਕਿ ਤੁਹਾਡੇ ਬਾਝੋਂ ਮੈਦਾਨ ਹਥੋਂ ਜਾਂਦਾ ਨਜ਼ਰ ਆ ਰਿਹਾ ਹੈ, ਜੇ ਕਰ ਥੋਹੜਾ ਚਿਰ ਇਹੋ ਹਾਲ ਰਿਹਾ ਤਾਂ ਮੁੜ ਕੇ ਪੈਰ ਜੰਮਣੇ ਔਖੇ ਹੋ ਜਾਣਗੇ। ਬੰਦਾ ਵੀ ਇਨ੍ਹਾਂ ਗੱਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ, ਝੱਟ ਸਵਾਰ ਹੋਇਆ ਅਤੇ ਮੈਦਾਨ ਵਿੱਚ ਜਾ ਕੇ ਸਿੰਘਾਂ ਦੇ ਹੌਸਲੇ ਵਧਾਉਣ ਲਗਾ।

ਬੰਦੇ ਦੇ ਆਉਣ ਨੇ ਮੁਰਦਾ ਸਰੀਰਾਂ ਵਿਚ ਬਿਜਲੀ ਦਾ ਅਸਰ ਕੀਤਾ ਅਤੇ ਇਕ ਵਾਰ ਫੇਰ ਸਿੰਘ ਗੱਚ ਖਾ ਕੇ ਤੁਰਕਾਂ ਉਤੇ ਜਾ ਪਏ। ਸਿੰਘਾਂ ਨੇ ਪੈਂਦੇ ਹਥ ਹੀ ਮਲੇਰੀਆਂ ਦੇ ਮੋਰਚੇ ਉਤੇ ਹੱਲਾ ਕੀਤਾ ਅਤੇ ਐਸੀ ਤਲਵਾਰ ਚਲਾਈ ਕਿ ਸ਼ੇਰ ਮੁਹੰਮਦ ਖਾਂ ਅਤੇ ਖਾਜਾ ਅਲੀ ਦੋਵੇਂ ਹੀ ਮਾਰੇ ਗਏ। ਸਰਦਾਰਾਂ ਨੂੰ ਡਿਗਦਾ ਦੇਖ ਮਲੇਰੀਆਂ ਦੀ ਸੈਨਾ ਹਿਲ ਗਈ ਅਤੇ ਉਹ ਮੋਰਚਾ ਸਿੰਘਾਂ ਦੇ

ਹੱਥ ਆ ਗਿਆ। ਵਿਚਾਰੇ ਮਲੇਰੀਏ! ਇਹ ਸਾਰਾ ਟਬਰ ਹੀ ਸਿੰਘਾਂ ਦੇ ਹਥੋਂ ਮੁਕਾ। ਕੁਝ ਚਮਕੌਰ ਦੇ ਜੁੱਧ ਵਿਚ ਮਰੇ, ਬਾਕੀ ਰੋਪੜ ਦੇ ਮੈਦਾਨ ਵਿਚ ਖੇਤ ਰਹੇ ਅਤੇ ਰਹਿਦੇ ਖੂੰਹਦੇ ਸਰਹੰਦ ਦੀ ਲੜਾਈ ਦੀ ਭੇਟਾ ਹੋਈ।

ਮਲੇਰੀਆਂ ਦਾ ਡਿੱਗਣਾ ਸੀ ਕਿ ਸਿੰਘਾਂ ਦੀ ਗੁੱਡੀ ਚੜ੍ਹ ਗਈ। ਵਜ਼ੀਰ ਖਾਂ ਬਥੇਰੇ ਹੌਸਲੇ ਦੇਂਦਾ ਫਿਰਦਾ ਸੀ, ਪਰ ਸਿੰਘਾਂ ਦਾ ਕਦਮ ਵਧਦਾ ਹੀ ਆਉਂਦਾ ਸੀ। ਬੰਦੇ ਦਾ ਦਲ ਵਿਚ ਆ ਜਾਣਾ ਐਸਾ ਗੁਣਕਾਰੀ ਹੋਇਆ ਕਿ ਗਈ ਗਈ ਆਸ ਦਾ ਬੀਜ ਇਕ ਵਾਰਾਂ ਫੇਰ ਦਿਲਾਂ ਵਿਚ ਪੁੰਗਰ ਪਿਆ। ਦੁਵੱਲਿਓਂ ਸੂਰਮੇਂ ਖਟਾ-ਖਟ ਤਲਵਾਰ ਚਲਾ ਰਹੇ ਸਨ ਕਿ ਅਚਨਚੇਤ ਹੀ ਵਜ਼ੀਰ ਖਾਂ ਨੂੰ ਤੀਰ ਜਾ ਲਗਾ ਅਤੇ ਉਹ ਦੜ ਕਰਦਾ ਘੋੜੇ ਉਤੋਂ ਜਾਂ ਡਿੱਗਾ। ਸਾਥੀਆਂ ਸਮਝਿਆ ਕਿ ਮਰ ਗਿਆ, ਇਸ ਲਈ ਉਨ੍ਹਾਂ ਦੀ ਆਸ ਦਾ ਲੱਕ ਓਸੇ ਵੇਲੇ ਟੁੱਟ ਗਿਆ, ਐਸੇ ਬੇ-ਹੌਸਲੇ ਹੋ ਗਏ ਕਿ ਜ਼ਖਮੀ ਸਰਦਾਰ ਦੀ ਲੋਥ ਵੀ ਨਾ ਚੁਕ ਸਕੇ ਅਤੇ ਉਸ ਦੇ ਘੋੜੇ ਤੋਂ ਡਿਗਦਿਆਂ ਹੀ ਮੈਦਾਨ ਛਡ ਕੇ ਨੱਠ ਖੜੋਤੇ।

ਬਸ ਹੁਣ ਕੀ ਸੀ, ਮੈਦਾਨ ਸਿੰਘਾਂ ਦੇ ਹੱਥ ਆ ਗਿਆ, ਚਿਰ ਕਾਲ ਦੀਆਂ ਆਸਾਂ ਪੂਰੀਆਂ ਹੋ ਗਈਆਂ, ਤੁਰਕਾਨੀ ਝੁੰਡਾ ਡਿੱਗ ਪਿਆ ਤੇ ਖਾਲਸਈ ਨਿਸ਼ਾਨ ਝੂਲਣ ਲਗ ਪਏ। ਵਜ਼ੀਰ ਖਾਂ ਅਜੇ ਸਿਸਕਦਾ ਹੀ ਸੀ ਕਿ ਸਿੰਘਾਂ ਨੇ ਉਸ ਨੂੰ ਜਾ ਫੜਿਆ ਤੇ ਉਸੇ ਹਾਲਤ ਵਿਚ ਉਸ ਦੀਆਂ ਲੱਤਾਂ ਨੂੰ ਰੱਸਾ ਬੰਨ੍ਹ ਕੇ ਢੱਗਿਆਂ ਮਗਰ ਪਾ ਦਿੱਤਾ, ਟੰਗਵਾ ਦਿਤਾ, ਤਾਂਕਿ ਇੱਲ ਅਤੇ ਕਾਂ ਇਸ ਦੇ ਮਾਸ ਨੂੰ ਖਾਣ ਅਤੇ ਇਹ ਹਾਲ ਵੇਖ ਕੇ ਲੋਕੀਂ ਕਰਤਾਰ ਦੇ ਕਹਿਰ ਤੋਂ ਡਰਨ ਕਿ ਜ਼ਾਲਮਾਂ ਦਾ ਅੰਤ ਕੈਸਾ ਹੁੰਦਾ ਹੈ।

ਸਭ ਸਾਮਾਨ ਸਿੰਘਾਂ ਦੇ ਹੱਥ ਲਗਾ। ਤੋਪਖਾਨਾ, ਜੰਬੂਰ ਖਾਨਾ ਅਤੇ ਸ਼ਾਹੀ ਖਜ਼ਾਨਾ ਸਭ ਕਾਬੂ ਕੀਤਾ ਗਿਆ ਅਤੇ ਹੁਣ ਵਾਗਾਂ ਸ਼ਹਿਰ ਵਲ ਮੋੜੀਆਂ। ਭਾਵੇਂ ਲੜਾਈ ਸ਼ਹਿਰ ਤੋਂ ਬਾਰ੍ਹਾਂ ਕੋਹਾਂ ਉਤੇ ਹੋਈ ਸੀ, ਪਰ ਲੜਾਈ ਜਿਤ ਕੇ ਸ਼ਹਿਰ ਤੀਕ ਪਲਾਂ ਵਿਚ ਅੱਪੜ ਪੈਣਾ ਕੋਈ ਵਡੀ ਗੱਲ ਨਹੀਂ ਸੀ, ਲੁਟੇਰੇ ਜੋ ਲੜਾਈ ਸਮੇਂ ਭੱਜ ਗਏ ਸਨ, ਜਿੱਤ ਦੀ ਖਬਰ ਸੁਣ ਕੇ ਉਹ ਵੀ ਸਰਹੰਦ ਉਤੇ ਟੁਟ ਪਏ।

ਪਾਸ ਦੇ ਪਿੰਡਾਂ ਦੇ ਵਸਨੀਕਾਂ ਨੇ ਵੀ ਚੰਗੇ ਹਥ ਮਾਰੇ ਅਤੇ ਖਾਸ ਸਰਹੰਦ ਦੇ ਬਦਮਾਸ਼ਾਂ ਵੀ ਇਸ ਲੁੱਟ ਵਿਚ ਬਹੁਤ ਸਾਰਾ ਹਿੱਸਾ ਲਿਆ। ਸਿੰਘਾਂ ਦਾ ਤਾਂ ਸਰਹੰਦ ਨਾਲ ਵੈਰ ਸੀ ਹੀ, ਸਰਹੰਦ ਦੇ ਆਪਣੇ ਜਾਏ ਵੀ ਉਸ ਦੇ ਵੈਰੀ ਬਣ ਗਏ ਅਤੇ ਇਨ੍ਹਾਂ ਆਪਣਿਆਂ ਨੇ ਕਈ ਪਰਕਾਰ ਦੇ ਬਦਲੇ ਲੈਣ ਦੀ ਖਾਤਰ ਤੇ ਸ਼ਹਿਰ ਦੇ ਜਾਣੂੰ ਹੋਣ ਕਰ ਕੇ ਐਤਨਾ ਨੁਕਸਾਨ ਪੁਚਾਇਆ ਕਿ ਉਤਨਾਂ ਸਿੰਘਾਂ



ਤੋਂ ਪਹੁੰਚਣਾ ਸੰਭਵ ਹੀ ਨਹੀਂ ਸੀ।

ਸਰਹੰਦ ਸੀ ਤਾਂ ਭਾਵੇਂ ਪੁਰਾਣਾ ਸ਼ਹਿਰ, ਪਰ ਮਸ਼ਹੂਰੀ ਫੀਰੋਜ਼ ਸ਼ਾਹ ਤੁਗਲਕ ਦੇ ਵੇਲੇ ਹੋਈ। ਉਸ ਸਮੇਂ ਤੋਂ ਪਹਿਲਾਂ ਸਰਹੰਦ ਸਮਾਣੇ ਦੇ ਮਾਤਹਿਤ ਸੀ, ਪਰ ਫੀਰੋਜ਼ ਸ਼ਾਹ ਨੇ ਇਸ ਨੂੰ ਅੱਡ ਪਰਗਣਾ ਬਣਾ ਦਿਤਾ। ਚੂੰਕਿ ਇਹ ਸ਼ਾਹੀ ਸੜਕ ਉੱਤੇ ਵਸਦਾ ਸੀ, ਇਸ ਲਈ ਦਿਨੋ-ਦਿਨ ਇਸ ਦਾ ਵਾਧਾ ਹੁੰਦਾ ਗਿਆ ਅਤੇ ਮੁਗਲਾਂ ਦੇ ਸਮੇਂ ਇਹ 'ਸਰਕਾਰ' ਬਣ ਗਿਆ।

ਜਦ ਅਕਬਰ ਨੇ ਕਸ਼ਮੀਰ ਲਿਆ ਤਾਂ ਸਰਹੰਦ ਦੀ ਕਦਰ ਅਗੇ ਨਾਲੋਂ ਵੀ ਵਧ ਗਈ। ਹਰ ਇਕ ਬਾਦਸ਼ਾਹ ਗਰਮੀਆਂ ਕੱਟਣ ਲਈ ਕਸ਼ਮੀਰ ਜਾਂਦਾ ਅਤੇ ਆਉਂਦਾ ਜਾਂਦਾ ਸਰਹੰਦ ਦੀਆਂ ਇਮਾਰਤਾਂ ਵਿਚ ਕੁਝ ਨਾ ਕੁਝ ਵਾਧਾ ਕਰ ਹੀ ਜਾਂਦਾ। ਬੜੇ ੨ ਸੁੰਦਰ ਬਾਗ਼ਾਂ, ਸੋਹਣੇ ੨ ਤਲਾਵਾਂ ਅਤੇ ਉਚੇ ੨ ਮਹਿਲਾਂ ਨਾਲ ਸਰਹੰਦ ਅਜਬ ਸ਼ੋਭਾ ਦੇ ਰਿਹਾ ਸੀ। ਦਿੱਲੀ ਅਤੇ ਲਾਹੌਰ ਦੇ ਵਿਚਕਾਰ ਕੋਈ ਸ਼ਹਿਰ ਇਸ ਦੀ ਬਰਾਬਰੀ ਨਹੀਂ ਕਰ ਸਕਦਾ ਸੀ, ਅਤੇ ਪਿਛਲੇ ਦਿਨਾਂ ਵਿਚ ਤਾਂ ਇਹ ਲਾਹੌਰ ਨਾਲੋਂ ਵੀ ਵਧ ਗਿਆ ਸੀ। ਬੜੇ ੨ ਧਨਾਢ, ਸ਼ਾਹੂਕਾਰ ਤੇ ਸਰਾਫ, ਬੜੇ ੨ ਆਲਮ, ਫਾਜ਼ਲ ਤੇ ਕਵੀ, ਅਨੇਕਾਂ ਔਲੀਏ ਤੇ ਫਕੀਰ ਅਤੇ ਹਰ ਤਰ੍ਹਾਂ ਦੇ ਕਾਰੀਗਰ ਇਸ ਸਰਹੰਦ ਸ਼ਹਿਰ ਵਿਚ ਵਸਦੇ ਸਨ। ਅਕਬਰ ਦੇ ਸਮੇਂ ਤੋਂ ਲੈ ਕੇ ਬਹਾਦਰ ਸ਼ਾਹ ਦੇ ਸਮੇਂ ਤੀਕ ਇਸ ਸ਼ਹਿਰ ਉੱਤੇ ਤੱਤੀ ਵਾਉ ਵੀ ਨਹੀਂ ਵਗੀ ਸੀ ਅਤੇ ਇਸ ਡੇਢ ਸੌ ਬਰਸ ਦੇ ਚੈਨ ਦੇ ਸਮੇਂ ਵਿਚ ਇਸ ਨੇ ਉਮੈਦੋਂ ਵਧ ਕੇ ਉੱਨਤੀ ਕੀਤੀ ਸੀ, ਪ੍ਰੰਤੂ ਕਿਸੇ ਨੂੰ ਕੀ ਪਤਾ ਸੀ ਕਿ ਇਸ ਪੱਕੀ ਹੋਈ ਖੇਤੀ ਨੂੰ ਲਾਪਰ ਲੈਣ ਲਈ ਕੋਈ ਹੋਰ ਵੀ ਜਵਾਨ ਆ ਜਾਵੇਗਾ।

ਸ਼ਹਿਰ ਦੇ ਵਸਨੀਕਾਂ ਨੇ ਜਦ ਸੁਣਿਆਂ ਕਿ ਵਜ਼ੀਰ ਖਾਂ ਮਾਰਿਆ ਗਿਆ ਤਾਂ ਉਨ੍ਹਾਂ ਨੂੰ ਆਪਣੇ ਬਚਾਉ ਦੀ ਸੂਰਤ ਸ਼ਹਿਰ ਛਡ ਜਾਣ ਵਿੱਚ ਹੀ ਨਜ਼ਰ ਆਈ। ਜਿਸ ਜਿਸ ਨੇ ਆਪਣੇ ਮਾਲ ਧਨ ਨਾਲ ਪਿਆਰ ਕੀਤਾ ਅਤੇ ਸ਼ਹਿਰ ਨਾ ਛਡਿਆ, ਉਸ ਨੇ ਜੋਖੋਂ ਦੇ ਨਾਲ ਆਪਣੀ ਜਿੰਦ ਵੀ ਗਵਾਈ। ਹਾਰ ਦੀ ਖਬਰ ਸੁਣਦਿਆਂ ਹੀ ਵਜ਼ੀਰ ਖਾਂ ਦਾ ਪੁੱਤਰ ਆਪਣਾ ਸਾਰਾ ਟੱਬਰ ਲੈ ਕੇ ਦਿੱਲੀ ਵਲ ਨਠ ਗਿਆ ਅਤੇ ਪਿਤਾ ਦੇ ਇਕਠੇ ਕੀਤੇ ਧਨ ਨੂੰ ਸਿੰਘਾਂ ਦੇ ਲੁਟਣ ਲਈ ਪਿੱਛੇ ਹੀ ਛਡ ਦਿਤਾ। ਵਜ਼ੀਰ ਖਾਂ ਦੇ ਪੇਸ਼ਕਾਰ ਸੁਚਾ ਨੰਦ* ਦੀ ਐਸੀ ਮੱਤ ਮਾਰੀ ਗਈ ਕਿ ਭੱਜਣ ੨ ਵਿੱਚ ਹੀ ਐਤਨੀ ਦੇਰ ਲਾ ਦਿੱਤੀ ਕਿ ਫੇਰ ਭੱਜ ਹੀ ਨਾ ਸਕਿਆ।

---

* ਮੁਹੰਮਦ ਕਾਸਮ ਲਿਖਦਾ ਹੈ ਕਿ ਸੁੱਚਾ ਨੰਦ ਬ੍ਰਾਹਮਣ ਸੀ।

ਇਸ ਗੱਲ ਨੂੰ ਮੁਸਲਮਾਨ ਇਤਿਹਾਸਕਾਰ ਵੀ ਮੰਨਦੇ ਹਨ ਕਿ ਇਸ ਜੈਸਾ ਜ਼ਾਲਮ ਸਾਰੇ ਇਲਾਕੇ ਵਿੱਚ ਕੋਈ ਨਹੀਂ ਸੀ ਅਤੇ ਇਸ ਨਾਲੋਂ ਵਧ ਕੇ ਹੋਰ ਜ਼ੁਲਮ ਕੀ ਹੋ ਸਕਦਾ ਹੈ ਕਿ ਮਾਸੂਮ ਬੱਚੇ ਵੀ ਨੀਹਾਂ ਵਿਚ ਚਿਣਵਾ ਦਿੱਤੇ। ਇਸ ਨੇ ਭੱਜਣ ਦੀ ਤਾਂ ਬਥੇਰੀ ਕੋਸ਼ਿਸ਼ ਕਤੀ, ਪਰ ਇਸ ਦੇ ਪਾਪਾਂ ਨੇ ਇਸ ਨੂੰ ਐਸਾ ਜੂੜ ਦਿੱਤਾ ਕਿ ਸਿੰਘਾਂ ਦੇ ਆਉਂਦਿਆਂ ਤੀਕ ਇਹ ਘਰੋਂ ਬਾਹਰ ਵੀ ਨਾ ਨਿਕਲ ਸਕਿਆ। ਕਦੇ ਗਰੀਬਾਂ ਤੋਂ ਖੋਹਿਆ ਹੋਇਆ ਮਾਲ ਸਾਂਭੇ, ਕਦੇ ਓਸ ਨੂੰ ਦੱਬ ਕੇ ਹੀ ਭੱਜ ਜਾਣ ਦੀ ਸਲਾਹ ਕਰੇ, ਇਸ ਤਰ੍ਹਾਂ ਪਾਪਾਂ ਨਾਲ ਇਕੱਠੀ ਕੀਤੀ ਹੋਈ ਦੌਲਤ ਹੀ ਇਸ ਦੇ ਪਾਪ ਦੰਡ ਦਾ ਮੂਲ ਕਾਰਣ ਹੋਈ। ਸਿੰਘਾਂ ਦਾ ਜਿਤਨਾ ਗੁੱਸਾ ਵਜ਼ੀਰ ਖਾਂ ਅਤੇ ਸੁੱਚਾ ਨੰਦ ਉੱਤੇ ਸੀ, ਉਤਨਾ ਹੋਰ ਕਿਸੇ ਉੱਤੇ ਨਹੀਂ ਸੀ। ਵਜ਼ੀਰ ਖਾਂ ਨੂੰ ਫੜ ਕੇ ਇਹਨਾਂ ਨੇ ਸ਼ਹਿਰ ਵਲ ਵਾਗਾਂ ਇਸੇ ਲਈ ਮੋੜੀਆਂ ਸਨ ਕਿ ਇਨ੍ਹਾਂ ਪਾਪੀਆਂ ਦੇ ਪਰਵਾਰਾਂ ਨੂੰ ਵੀ ਵੇਲੇ ਸਿਰ ਫੜ ਲਿਆ ਜਾਵੇ, ਵਜ਼ੀਰ ਖਾਂ ਦਾ ਪੁੱਤਰ ਤਾਂ ਛੇਹਲੀ ਕਰ ਕੇ ਸਣੇ ਆਪਣੇ ਟੱਬਰ ਦੇ ਭੱਜ ਗਿਆ, ਪਰ ਸੁਚਾ ਨੰਦ ਸਣੇ ਪਰਵਾਰ ਦੇ ਕਾਬੂ ਆ ਗਿਆ ਅਤੇ ਆਪਣੇ ਕੀਤੇ ਦੀ ਸਜ਼ਾ ਪਾਈ।

ਸੁਚਾ ਨੰਦ ਅਤੇ ਵਜ਼ੀਰ ਖਾਂ ਉੱਤੇ ਸਿੰਘਾਂ ਦਾ ਬੜਾ ਗੁੱਸਾ ਸੀ। ਇਨ੍ਹਾਂ ਨੇ ਦਸਮ ਪਾਤਸ਼ਾਹ ਜੀ ਦੇ ਦੋ ਮਾਸੂਮਾਂ ਨੂੰ ਜੀਉਂਦੇ ਨੀਹਾਂ ਵਿਚ ਚਿਣਵਾਇਆ ਸੀ, ਅਤੇ ਸੁਚਾ ਨੰਦ ਹੀ ਐਸੇ ਘੋਰ ਪਾਪ ਦਾ ਮੂਲ ਕਾਰਨ ਸੀ। ਇਸ ਦੇ ਪੁਤਰ ਨੂੰ ਕੈਦ ਕੀਤਾ ਅਤੇ ਇਨ੍ਹਾਂ ਦੀਆਂ ਔਰਤਾਂ ਨੂੰ ਕੇਵਲ ਇਕ ਕੱਪੜਾ ਸਿਰ ਢਕਣ ਲਈ ਦੇ ਕੇ, ਅਲਫ ਨੰਗੀਆਂ ਨੂੰ ਸ਼ਹਿਰ ਦਾ ਹਰ-ਇਕ ਘਰ ਮੰਗਣ ਲਈ ਮਜਬੂਰ ਕੀਤਾ। ਡੌਂਡੀ ਪਿਟਵਾ ਦਿਤੀ ਗਈ ਕਿ ਕੋਈ ਆਦਮੀ ਇਕ ਕੌਡੀ ਤੋਂ ਬਿਨਾਂ ਕੁਝ ਹੋਰ ਖੈਰ ਨਾ ਪਾਵੇ।* ਇਸ ਤਰ੍ਹਾਂ ਜਦ ਸਾਰਾ ਸ਼ਹਿਰ ਮੰਗ ਚੁਕੀਆਂ ਤਾਂ ਸਾਰੇ ਟੱਬਰ ਨੂੰ ਯੋਗ ਦੰਡ ਦੇ ਕੇ ਕਤਲ ਕੀਤਾ ਗਿਆ। ਅੱਜ ਕੱਲ੍ਹ ਇਹ ਹੱਦ ਦਰਜੇ ਦਾ ਜ਼ੁਲਮ ਪਰਤੀਤ ਹੋਵੇਗਾ, ਪਰ ਜ਼ਰਾ ਕੁ ਓਸ ਸਮੇਂ ਦੀ ਹਾਲਤ ਨੂੰ ਵਿਚਾਰਿਆਂ ਇਹ ਗੱਲ ਕੋਈ ਅਨੋਖੀ ਨਹੀਂ ਜਾਪਦੀ। ਜਿਹਨਾਂ ਦੀਆਂ ਅੱਖਾਂ ਦੇ ਸਾਹਮਣੇ ਇਹਨਾਂ ਹਾਕਮਾਂ ਨੇ ਉਨ੍ਹਾਂ ਦੀਆਂ ਬਹੂ-ਬੇਟੀਆਂ ਨੂੰ ਬੇ-ਪਤਿ ਕੀਤਾ ਸੀ, ਉਨ੍ਹਾਂ ਦੇ ਵਾਸਤੇ ਪਾਉਂਦਿਆਂ ਨੂੰਹਾਂ ਨੂੰ ਪਕੜ ਮੰਗਵਾਇਆ ਸੀ; ਨਵੀਂ ਵਿਅੰਹੜ ਦਾ ਡੋਲਾ ਰਾਹ ਵਿਚੋਂ ਹੀ ਪਕੜ ਲਿਆ ਸੀ, ਉਨ੍ਹਾਂ ਦੇ ਦਿਲ ਬਦਲੇ ਲਈ ਕਿਸ ਤਰ੍ਹਾਂ ਤੜਪ ਰਹੇ ਹੋਣਗੇ, ਇਸ ਗੱਲ ਨੂੰ ਉਹੋ ਹੀ

* ਤਾਰੀਖ ਮੁਹੰਮਦ ਸ਼ਾਹੀ। ਮੁਹੰਮਦ ਕਾਸਮ ਸੁੱਚਾ ਨੰਦ ਸੰਬੰਧੀ ਹਾਲ ਨੂੰ ਜਾਣ ਕੇ ਛਡ ਗਿਆ ਹੈ, ਦੇਖੋ 'ਇਬਰਤ ਨਾਮਾ'।



ਵਿਚਾਰ ਸਕਦੇ ਹਨ, ਜਿਨ੍ਹਾਂ ਦੇ ਸਿਰ ਉਤੇ ਬੀਤੀਆਂ ਹੋਣ, ਦੂਜਾ ਆਦਮੀ ਉਸ ਹਾਲਤ ਨੂੰ ਅਨੁਭਵ ਹੀ ਨਹੀਂ ਕਰ ਸਕਦਾ। ਜੋ ਕੁਝ ਸੁਚਾ ਨੰਦ ਨਾਲ ਕੀਤਾ ਗਿਆ, ਇਹ ਉਸ ਦੇ ਜ਼ੁਲਮ ਦੇ ਪਹਾੜ ਸਾਹਮਣੇ ਇਕ ਰਾਈ ਵੀ ਨਹੀਂ ਸੀ, ਇਸ ਲਈ ਇਹ ਯੋਗ ਦੰਡ ਇਕ ਤਰ੍ਹਾਂ ਦਾ ਇਨਸਾਫ ਸੀ, ਜ਼ੁਲਮ ਨਹੀਂ ਸੀ।

ਕੇਵਲ ਦੋ ਪਾਪੀਆਂ ਦੇ ਕਾਰਨ ਸਾਰੇ ਸ਼ਹਿਰ ਉਤੇ ਐਨੀ ਮੁਸੀਬਤ ਆਈ। ਗੁਨਾਹਗਾਰਾਂ ਨਾਲ ਕਈ ਬੇਗੁਨਾਹ ਵੀ ਮਾਰੇ ਗਏ ਅਤੇ ਪਾਪੀਆਂ ਦੇ ਤੁਫੇਲ ਕਈ ਧਰਮਾਤਮਾਵਾਂ ਨੂੰ ਵੀ ਦੁੱਖ ਭੋਗਣੇ ਪਏ। ਸਭ ਤੋਂ ਪਹਿਲਾਂ ਸ਼ਾਹੀ ਖਜ਼ਾਨਾ ਤੇ ਸੇਠਾਂ ਸਰਾਫਾਂ ਦੇ ਬਾਜ਼ਾਰ ਲੁੱਟੇ ਗਏ, ਨਾਲ ਹੀ ਅਮੀਰਾਂ ਦੀਆਂ ਮਹਿਲ ਮਾੜੀਆਂ ਤੇ ਔਲਯਾਵਾਂ ਦੀਆਂ ਖਾਨਗਾਹਵਾਂ ਵੀ ਲੁੱਟੀਆਂ ਗਈਆਂ। ਖਾਨਗਾਹਵਾਂ ਭਾਵੇਂ ਕਈ ਸਨ, ਪਰ ਸਭ ਨਾਲੋਂ ਵਧ ਕੇ ਸ਼ੇਖ ਅਹਿਮਦ ਮੁਜਦਿਦ ਅਲਫ ਸਾਨੀ ਦੀ ਖਾਨਕਾਹ ਸੀ, ਜਿਸ ਨੂੰ ਬਹਾਦਰ ਸ਼ਾਹ ਦੀ ਲੜਕੀ ਨੇ ਬਣਵਾਇਆ ਅਤੇ ਕਈ ਪਰਕਾਰ ਦੇ ਕੀਮਤੀ ਪੱਥਰਾਂ ਨਾਲ ਸਜਾਇਆ ਸੀ।

ਇਹ ਗੱਲ ਬਿਲਕੁਲ ਗਲਤ ਹੈ ਕਿ ਬੰਦੇ ਨੇ ਕਬਰਾਂ ਪੁਟਵਾ ਕੇ ਮੁਰਦੇ ਫੂਕੇ ਅਤੇ ਖਾਨਕਾਹਵਾਂ ਲੁਟਵਾ ਕੇ ਉਹਨਾਂ ਨੂੰ ਫੂਕਿਆ। ਜੇ ਕਰ ਇਹ ਗੱਲ ਠੀਕ ਹੁੰਦੀ ਤਦ ਸ਼ੇਖ ਅਹਿਮਦ ਦੀ ਖਾਨਕਾਹ ਦਾ ਅਜ ਤੀਕ ਨਸ਼ਾਨ ਵੀ ਨਹੀਂ ਰਹਿਣਾ ਚਾਹੀਦਾ ਸੀ, ਕਿਉਂਕਿ ਇਹ ਸਭ ਨਾਲੋਂ ਆਲੀਸ਼ਾਨ ਹੋਣ ਕਰ ਕੇ ਸਭ ਤੋਂ ਪਹਿਲਾਂ ਗਿਰਾਈ ਜਾਣੀ ਚਾਹੀਦੀ ਸੀ,ਪਰ ਤਾਰੀਖ* ਇਸ ਗੱਲ ਦੀ ਸ਼ਹਾਦਤ ਦੇਂਦੀ ਹੈ ਅਤੇ ਉਕਤ ਖਾਨਕਾਹ ਹੀ ਇਸ ਗੱਲ ਦੀ ਗਵਾਹ ਹੈ, ਕਿ ਉਸ ਨਾਲੋਂ ਇਕ ਇਟ ਵੀ ਅੱਡ ਨਹੀਂ ਕੀਤੀ ਗਈ ਅਤੇ ਅੱਜ ਤੀਕ ਓਸੇ ਹਾਲਤ ਵਿਚ ਖੜੀ ਹੈ ਜੈਸੀ ਕਿ ਮੁਗਲਾਂ ਦੇ ਸਮੇਂ ਸੀ।

ਤਿੰਨ ਦਿਨ ਤੀਕ ਸ਼ਹਿਰ ਲੁਟੀਂਦਾ ਰਿਹਾ ਅਤੇ ਚੌਥੇ ਦਿਨ ਹੁਕਮਨ ਲੁਟ ਬੰਦ ਕਰਾਈ ਗਈ। ਇਸ ਸਮੇਂ ਵਿਚ ਬਾਹਰ ਦੇ ਲੋਕਾਂ ਇਤਨੀ ਦੌਲਤ ਇੱਕਠੀ ਕਰ ਲਈ ਜੋ ਕਈ ਕਈ ਪੁਸ਼ਤਾਂ ਤੀਕ ਖਾਂਦਿਆਂ ਨਾ ਮੁੱਕੀ। ਚੁਤਰਫੀ ਅਮਨ ਦਾ ਢੰਡੋਰਾ ਫੇਰ ਦਿਤਾ ਅਤੇ ਕਿਲ੍ਹੇ ਵਿਚ ਖਾਲਸਈ ਨਸ਼ਾਨ ਗੱਡਿਆ ਗਿਆ ਸਰਹੰਦ ਦੀ ਫੌਜਦਾਰੀ ਬਾਜ ਸਿੰਘ** ਨੂੰ ਦਿੱਤੀ ਗਈ ਅਤੇ ਆਲੀ ਸਿੰਘ ਉਸ ਦਾ ਨੈਬ ਕੀਤਾ ਗਿਆ। ਫਤਹਿ ਸਿੰਘ ਭਾਈਕੇ ਨੂੰ ਨਵਾਬੀ ਦਾ ਖ਼ਤਾਬ ਦਿੱਤਾ ਅਤੇ ਮਾਲਵੇ ਦੇ ਸਿੰਘ ਇਸ ਦੇ ਤਹਿਤ ਕਰ ਕੇ ਸਮਾਣੇ ਦਾ ਇਲਾਕਾ ਵੀ ਇਸ

*'ਜੰਗ ਨਾਮਾ'।

** ਖੁਸ਼ਹਾਲ ਚੰਦ ਲਿਖਦਾ ਹੈ ਕਿ ਫੌਜਦਾਰ ਬਖਤ ਸਿੰਘ ਸੁਨਿਆਰਾ ਸੀ, ਪਰ ਇਹ ਭੁੱਲ ਹੈ।

Sunam -> Mansurpur -> Kaithal

ਨੂੰ ਸੌਂਪ ਦਿਤਾ। ਔਰੰਗਜ਼ੇਬ ਨੇ ਜੋ ਹਿੰਦੂ ਕਾਨੂੰਗੋ ਅਤੇ ਆਲਮ ਹਟਾ ਕੇ ਮੁਸਲਮਾਨ ਮੁਕਰਰ ਕਰ ਦਿਤੇ ਸਨ, ਬੰਦੇ ਨੇ ਮੁਸਲਮਾਨਾਂ ਦੀ ਥਾਂ ਫੇਰ ਹਿੰਦੂਆਂ ਨੂੰ ਹੀ ਉਹ ਜਗ੍ਹਾਂ ਦਿੱਤੀਆਂ। ਜੋ ਜੋ ਪਰਗਣੇ ਅਜੇ ਆਕੀ ਸਨ, ਉਹਨਾਂ ਵੱਲ ਫੌਜ ਦੇ ਦਸਤੇ ਘੱਲੇ ਗਏ ਅਤੇ ਸਭ ਪਾਸੋਂ ਈਨ ਮੰਨਵਾਈ ਗਈ। ਸੁਨਾਮ ਵੀ ਇਕ ਪਰਗਣਾ ਸੀ, ਇਥੋਂ ਦੇ ਰੰਘੜ ਰਾਜਪੂਤਾਂ ਨੇ ਸਿੱਧੀ ਤਰ੍ਹਾਂ ਈਨ ਨਾ ਮੰਨ ਕੇ ਆਪਣੀ ਅਤੇ ਸ਼ਹਿਰ ਦੀ ਐਸੀ ਬਾਬ ਕਰਵਾਈ ਕਿ ਉਥੇ ਵੀ ਸਮਾਣੇ ਵਾਲਾ ਹੀ ਹਾਲ ਬੀਤਿਆ। ਪਰਗਣਾ ਮਨਸੂਰ ਪੁਰ ਵੀ ਲੁੱਟਿਆ ਗਿਆ ਚੂੰਕਿ ਇਥੋਂ ਦੇ ਵਸਨੀਕਾਂ ਨੇ ਟਾਕਰਾ ਨਹੀਂ ਕੀਤਾ ਸੀ, ਇਸ ਲਈ ਗੱਭੇ ਵਾਢ ਨਹੀਂ ਹੋਈ। ਕੈਂਥਲ ਜੋ ਪਹਿਲੀ ਵਾਰੀ ਬਚ ਰਿਹਾ ਸੀ, ਇਸ ਵਾਰ ਉਹ ਵੀ ਚੰਗੀ ਤਰ੍ਹਾਂ ਲੁੱਟਿਆ ਗਿਆ ਅਤੇ ਉਥੋਂ ਦੇ ਬਲੋਚਾਂ ਨੂੰ ਉਨ੍ਹਾਂ ਦੀ ਗੁਸਤਾਖੀ ਦੀ ਚੰਗੀ ਸਜ਼ਾ ਦਿੱਤੀ ਗਈ।

ਏਨ੍ਹੀਂ ਦਿਨੀਂ ਹੀ ਘੁੜਾਮ ਦੇ ਰਾਮ ਰਾਈਏ ਮਸੰਦਾਂ ਦੀ ਜੋ ਸ਼ਾਮਤ ਆਈ, ਉਹ ਬੁਲਾਕੀ ਸਿੰਘ ਨੂੰ ਠੱਠਾ ਕਰ ਬੈਠੇ। ਇਹ ਬੁਲਾਕੀ ਸਿੰਘ ਆਲੀ ਸਿੰਘ ਨਾਲ ਰਹਿੰਦਾ ਅਤੇ ਆਪਣੇ ਦੁਤਾਰੇ ਨਾਲ ਕੀਰਤਨ ਕਰਿਆ ਕਰਦਾ। ਜਦ ਸਰਹੰਦ ਨੂੰ ਸਿੰਘਾਂ ਮਾਰ ਲਿਆ ਅਤੇ ਚੁਤਰਫੀ ਸਿੰਘਾਂ ਦੀ ਧਾਂਕ ਪੈ ਗਈ ਤਾਂ ਇਹ ਇਕ ਦਿਨ ਫਿਰਦਾ ੨ ਘੁੜਾਮ ਪਿੰਡ ਜਾ ਵੜਿਆ ਜੋ ਪਾਇਲ ਦੇ ਪਾਸ ਹੀ ਹੈ ਅਤੇ ਜਿਥੇ ਰਾਮ ਰਾਈਏ ਮਸੰਦ ਰਹਿੰਦੇ ਹਨ। ਜਦ ਸ਼ਾਮ ਹੋਈ ਅਤੇ ਚੌਂਕੀ ਕਰ ਕੇ ਇਸ ਨੇ ਅਰਦਾਸ ਕੀਤੀ ਤਾਂ ਦਸਮ ਪਾਤਿਸ਼ਾਹ ਜੀ ਦਾ ਨਾਮ ਸੁਣ ਕੇ ਮਸੰਦਾਂ ਨੂੰ ਬੜਾ ਗੁੱਸਾ ਆਇਆ। ਭਾਈ ਜੀ ਦਾ ਦੁਤਾਰਾ ਫੜ ਕੇ ਤੋੜ ਦਿੱਤਾ ਅਤੇ ਕਹਿਆ ਕਿ ਆਪ ਮੋਇਆ, ਪੁੱਤਰ ਮੋਏ, ਪਰ 'ਬੋਲੋ ਵਾਹਿਗੁਰੂ' ਨਾ ਮੋਇਆ, ਇਹ ਕਹਿ ਕੇ ਬੁਲਾਕੀ ਸਿੰਘ ਨੂੰ ਵੀ ਬਹੁਤ ਮਾਰਿਆ। ਵਚਾਰੇ ਰਾਗੀ ਨੇ ਆਲੀ ਸਿੰਘ ਪਾਸ ਆ ਫਰਿਆਦ ਕੀਤੀ, ਜਿਸ ਨੇ ਭਰੇ ਦੀਵਾਨ ਵਿਚ ਸਾਰੀ ਵਾਰਤਾ ਕਹਿ ਦਿਤੀ। ਅਗਲੇ ਭਲਕ ਹੀ ਇਕ ਦਸਤਾ ਘੁੜਾਮ ਘੱਲਿਆ ਗਿਆ, ਜਿਸ ਨੇ ਜਾਂਦਿਆਂ ਹੀ ਮਸੰਦਾਂ ਨੂੰ ਲੁੱਟ ਕੁੱਟ ਕੇ ਪਿੰਡੋਂ ਬਾਹਰ ਕੀਤਾ ਅਤੇ ਉਥੇ ਆਪਣੀ ਚੌਂਕੀ ਪਾ ਲਈ।

ਇਸ ਤਰ੍ਹਾਂ ਜਦ ਚੁਤਰਫ ਦਾ ਪ੍ਰਬੰਧ ਹੋ ਚੁਕਾ ਤਾਂ ਬੰਦਾ ਫੌਜ ਦਾ ਦਸਤਾ ਲੈ ਕੇ ਮਲੇਰ ਕੋਟਲੇ ਵੱਲ ਵਧਿਆ। ਉਥੇ ਟਾਕਰਾ ਕਰਨ ਵਾਲਾ ਤਾਂ ਕੋਈ ਰਿਹਾ ਹੀ ਨਹੀਂ ਸੀ। ਸਾਰੇ ਭਰਾ ਸਿੰਘਾਂ ਦੀ ਭੇਟ ਹੋ ਚੁਕੇ ਸਨ। ਸ਼ੇਰ ਮੁਹੰਮਦ ਖਾਂ ਦੇ ਸੱਤੇ ਪੁੱਤਰ ਆਪਣੇ ਦੂਜੇ ਰਿਸ਼ਤੇਦਾਰਾਂ ਨੂੰ ਨਾਲ ਲੈ ਕੇ ਕਦੇ ਦੇ ਸ਼ਹਿਰ ਛਡ ਕੇ ਭੱਜ ਗਏ ਹੋਏ ਸਨ ਅਤੇ ਇਸ ਵੇਲੇ ਸ਼ਹਿਰ ਵਿਚ ਕੇਵਲ ਖੱਤ੍ਰੀ ਮਹਾਜਨਾਂ ਦੀ ਹੀ ਵਸੋਂ ਸੀ।



ਜਿਸ ਵੇਲੇ ਬੰਦਾ ਕੋਟਲੇ ਪਾਸ ਪੁੱਜਾ ਤਾਂ ਅਗੋਂ ਕਿਸ਼ਨ ਦਾਸ ਬਾਣੀਆਂ ਭੇਟਾ ਲੈ ਕੇ ਮਿਲ ਪਿਆ ਅਤੇ ਬੇਨਤੀ ਕੀਤੀ ਕਿ ਸ਼ਹਿਰ ਦੇ ਵਸਨੀਕਾ ਨੂੰ ਕੁਝ ਨਾ ਕਹੋ, ਆਪਣਾ ਜੁਰਮਾਨਾ ਲੈ ਕੇ ਮੁੜ ਜਾਓ। ਬੰਦੇ ਨੇ ਇਸ ਦੀ ਗੱਲ ਮੰਨ ਲਈ, ਕਿਉਂਕਿ ਜਦੋਂ ਇਹ ਬੈਰਾਗੀ ਸੀ ਤਾਂ ਬਾਣੀਏ ਨੇ ਚਾਰ ਮਹੀਨੇ ਆਪਣੇ ਘਰ ਰਖ ਕੇ ਇਸ ਦੀ ਬੜੀ ਸੇਵਾ ਕੀਤੀ ਸੀ। ਪਠਾਣਾਂ ਦੇ ਘਰ ਲੁੱਟੇ ਤੇ ਉਨ੍ਹਾਂ ਦੇ ਮਾਲ ਜ਼ਬਤ ਕੀਤੇ ਗਏ ਅਤੇ ਹਿੰਦੂਆਂ ਪਾਸੋਂ ਉਗਰਾਹੀ ਕਰ ਕੇ ਰੁਪਿਆ ਵਸੂਲ ਕੀਤਾ ਗਿਆ। ਇਸ ਤਰ੍ਹਾਂ ਆਈ ਹੋਈ ਬਲਾ ਕੋਟਲੇ ਦੇ ਸਿਰੋਂ ਟਲ ਗਈ।

ਇਸ ਵੇਲੇ ਸਰਹੰਦ ਦੇ ਅਠਾਈ ਪਰਗਣੇ ਸਿੰਘਾਂ ਅਗੇ ਸਿਰ ਨਿਵਾਈ ਖੜੇ ਸਨ, ਅਤੇ ਦਿਹਾੜੇ ਤੋਂ ਲੈ ਕੇ ਤਰਾਵੜੀ ਤੀਕ ਸਿੰਘਾਂ ਦਾ ਹੀ ਡੰਕਾ ਵਜ ਰਿਹਾ ਸੀ। ਸਮਾਣੇ ਵੱਲ ਦਾ ਇਲਾਕਾ ਫਤਹਿ ਸਿੰਘ ਪਾਸ ਸੀ ਅਤੇ ਥਨੇਸਰ ਵੱਲ ਦਾ ਬਾਜ ਸਿੰਘ ਦੇ ਭਰਾ ਰਾਮ ਸਿੰਘ ਅਤੇ ਬਾਬਾ ਬਿਨੋਦ ਸਿੰਘ ਜੀ ਪਾਸ। ਸਾਰੇ ਸਰਹੰਦ ਦੀ ਹਾਕਮੀ ਬਾਜ ਸਿੰਘ ਨੂੰ ਦਿੱਤੀ ਗਈ, ਜਿਸ ਦਾ ਤੀਜਾ ਭਰਾ ਸ਼ਾਮ ਸਿੰਘ ਤਾਂ ਉਸ ਪਾਸ ਹੀ ਰਹਿੰਦਾ ਅਤੇ ਚੌਥਾ ਭਰਾ ਕੋਇਰ ਸਿੰਘ ਬੰਦੇ ਦੀ ਅੜਦਲ ਵਿਚ। ਕਿਸ ਨੂੰ ਪਤਾ ਸੀ ਕਿ ਮੀਰ ਪੁਰ ਪੱਟੀ ਦੇ ਬੱਲ ਜੱਟਾਂ ਉੱਤੇ ਕੋਈ ਦਿਨ ਐਸਾ ਵੀ ਆਵੇਗਾ ਕਿ ਇਹਨਾਂ ਦੇ ਚੜ੍ਹਨ ਲਈ ਹਾਥੀ ਅਤੇ ਸੌਣ ਲਈ ਸ਼ੀਸ਼ ਮਹਿਲ ਤਿਆਰ ਹੋਇਆ ਕਰਨਗੇ। ਬੰਦੇ ਦੇ ਸਮੇਂ ਜੋ ਨਾਮ ਬਾਜ ਸਿੰਘ ਨੇ ਪਾਇਆ, ਹੋਰ ਕਿਸੇ ਨਹੀਂ ਪਾਇਆ। ਇਹ ਇਕ ਚੁਣਵਾਂ ਜੋਧਾ ਅਤੇ ਪਰਲੇ ਦਰਜੇ ਦਾ ਨਿਰਭੈ ਸੀ ਅਤੇ ਇਸ ਦੇ ਭਾਈ ਵੀ ਕੁਝ ਘਟ ਨਹੀਂ ਸਨ। ਇਹੋ ਹੀ ਕਾਰਨ ਸੀ ਕਿ ਹਕੂਮਤ ਦੇ ਵਡੇ ੨ ਅਹੁਦੇ ਇਨ੍ਹਾਂ ਨੂੰ ਹੀ ਦਿੱਤੇ ਹੋਏ ਸਨ ਅਤੇ ਸਾਰੇ 'ਦਲ' ਵਿਚੋਂ ਇਨ੍ਹਾਂ ਦੀ ਹੀ ਬਹੁਤ ਮੰਨੀ ਦੀ ਸੀ।

ਬੰਦੇ ਦਾ ਸਾਰਾ ਹਾਲ ਪੜ੍ਹਨ ਤੋਂ ਪਤਾ ਲੱਗ ਜਾਂਦਾ ਹੈ ਕਿ ਉਸ ਨੇ ਬਾਜ ਸਿੰਘ ਉਤੇ ਭਰੋਸਾ ਕਰਨ ਵਿਚ ਭੁੱਲ ਨਹੀਂ ਕੀਤੀ ਸੀ, ਕਿਉਂਕਿ ਇਹ ਬਹਾਦਰ ਅਖੀਰ ਦਮ ਤੀਕ ਬੰਦੇ ਦੇ ਨਾਲ ਰਿਹਾ ਅਤੇ ਅੰਤ ਨੂੰ ਬੰਦੇ ਦੇ ਨਾਲ ਹੀ ਦਿੱਲੀ ਜਾ ਕੇ ਸ਼ਹੀਦੀ ਹਾਸਲ ਕੀਤੀ।

❖ ❖ ❖ ❖ ❖ ❖ ❖ ❖ ❖ ❖

# ਇਲਾਕਾ ਸਹਾਰਨ ਪੁਰ ਨੂੰ ਲੁੱਟਣਾ

ਜਿਸ ਤਰ੍ਹਾਂ ਸਰਹੰਦ ਇਕ 'ਸਰਕਾਰ' ਸੀ ਇਸੇ ਤਰ੍ਹਾਂ ਸੂਬੇ ਦਿਲੀ ਦੇ ਮਾਤੈਹਤ ਸਹਾਰਨ ਪੁਰ ਵੀ ਇਕ 'ਸਰਕਾਰ' ਸੀ। ਸਰਹੰਦ ਵਾਂਗ ਇਸ ਦੇ ਮਾਤੈਹਤ ਵੀ ਦੇਉ ਬੰਦ, ਰਾਮਪੁਰ, ~~ਨਨੌਤਾ ਤੇ ਥੱਨਾ~~ ਭਵਨ ਆਦਿ ਅਠਾਈ ਪਰਗਣੇ ਸਨ। ਇਸ ਇਲਾਕੇ ਦੇ ਇਤਿਹਾਸ ਵਿਚ ਜਲਾਲਾਬਾਦ ਤੇ ਲੁਹਾਰੀ ਦੇ ਪਠਾਣਾਂ ਨੇ ਬੜਾ ਹਿੱਸਾ ਲਿਆ ਹੈ, ਇਸ ਲਈ ਇਥੇ ਜਲਾਲਾਬਾਦ ਦੇ ਪਠਾਣਾਂ ਦਾ ਥੋੜ੍ਹਾ ਜਿਹਾ ਹਾਲ ਦਸ ਲੈਣਾ ਬੇ-ਮੌਕਾ ਨਹੀਂ ਹੋਵੇਗਾ।

ਜਿੱਥੇ ਅਜ ਕਲ ਜਲਾਲਾਬਾਦ* ਹੈ, ਇਥੇ ਪਹਿਲੋਂ ਮਨਿਹਾਰ ਰਾਜਪੂਤਾਂ ਦੀ ਵਸੋਂ ਸੀ, ਅਤੇ ਸ਼ਹਿਰ ਦਾ ਨਾਮ 'ਖੜਾ ਮਨਿਹਾਰ' ਸੀ। ਇਹ ਰਾਜਪੂਤ ਬੜੇ ਹੀ ਸਿਰ ਜ਼ੋਰ ਅਤੇ ਆਕੜ ਖਾਂ ਸਨ ਅਤੇ ਚੌਗਿਰਦ ਦੇ ਇਲਾਕਾ ਕਾਠਾ ਦੇ ਰਾਜਪੂਤ ਸਭ ਇਨ੍ਹਾਂ ਦੇ ਮਗਰ ਹੀ ਹੋਇਆ ਕਰਦੇ। ਸ਼ਾਹ ਜਹਾਂ ਦੇ ਵੇਲ਼ੇ ਇਹ ਇਲਾਕਾ ਮੀਰ ਸ਼ਕਾਰ ਖਾਂ ਥੱਨਾ ਭਵਨ ਨਿਵਾਸੀ ਦੀ ਜਗੀਰ ਵਿਚ ਸੀ, ਪਰ ਪੈਸਾ ਟਕਾ ਓਸ ਨੂੰ ਕੁਝ ਨਾ ਲਭਦਾ। ਜਦ ਸਹਾਰਨ ਪੁਰ ਦੀ ਹਾਕਮੀ ਹਜ਼ਾਰ ਖਾਂ ਪਠਾਣ ਨੂੰ ਮਿਲੀ ਤਾਂ ਓਸ ਨੇ ਇਨ੍ਹਾਂ ਰਾਜਪੂਤਾਂ ਨੂੰ ਬੜਾ ਤੰਗ ਕੀਤਾ, ਜਿਸ ਕਰ ਕੇ ਇਹ ਲੜਾਈ ਲਈ ਤਿਆਰ ਹੋ ਗਏ। ਭਾਂਜ ਤਾਂ ਭਾਵੇਂ ਰਾਜਪੂਤਾਂ ਨੂੰ ਹੀ ਹੋਈ, ਪਰ ਹਜ਼ਾਰ ਖਾਂ ਨੇ ਸ਼ਾਹੀ ਹੁਕਮ ਨਾਲ ਲੁਟ ਲਿਆ ਅਤੇ ਮਾਰਖੋਰੇ ਪਿੰਡਾਂ ਦੇ ਚੌਦਾਂ ਹਜ਼ਾਰ ਰਾਜਪੂਤਾਂ ਨੂੰ ਦੇਸ ਨਿਕਾਲਾ ਦੇ ਕੇ ਡੇਰ੍ਹਾ ਦੂਨ ਵਿਚ ਵਸਾਇਆ ਗਿਆ।

ਜਦ ਹਜ਼ਾਰ ਖਾਂ ਮੋਇਆ ਸੀ ਤਾਂ ਇਸ ਦਾ ਪੁੱਤਰ ਜਲਾਲ ਖਾਂ ਬਹੁਤ ਛੋਟਾ ਸੀ। ਇਸ ਲਈ ਇਸ ਦੇ ਪਾਲਣ ਦਾ ਪਰਬੰਧ ਬਾਦਸ਼ਾਹ ਵੱਲੋਂ ਕੀਤਾ ਗਿਆ। ਜਦ ਔਰੰਗਜ਼ੇਬ ਤੇ ਦਾਰਾ ਸ਼ਕੋਹ ਦੀ ਲੜਾਈ ਹੋਈ ਤਾਂ ਇਸ ਨੇ ਔਰੰਗਜ਼ੇਬ ਦਾ ਸਾਥ ਦਿੱਤਾ। ਓਸ ਸਮੇਂ ਹੀ ਕਾਠੇ ਦੇ ਰਾਜਪੂਤਾਂ ਨੇ ਕਿਸੇ ਸ਼ਾਹੀ ਅਮੀਰ ਦੀ ਜੰਞ ਲੁੱਟ ਲਈ ਸੀ। ਔਰੰਗਜ਼ੇਬ ਨੇ ਤਖ਼ਤ ਉਤੇ ਬੈਠਦਿਆਂ ਹੀ ਜਲਾਲਾ ਖਾਂ** ਤੇ ਹਸਨ ਖਾਂ*** ਪਠਾਣਾਂ ਅਤੇ ਅਬਦੁਲ ਖਾਂ**** ਆਦਿ

* ਉਸ ਪਾਸੇ ਦੇ ਲੋਕ ਇਸ ਨੂੰ ਜੱਲਾ ਬਾਦ' ਸਦਦੇ ਹਨ। ** ਇਹ ਜਲਾਲਾਬਾਦੀ ਪਠਾਣਾਂ ਦਾ ਵੱਡਾ ਸੀ। *** ਇਹ ਲੁਹਾਰੀ ਦੇ ਪਠਾਣਾਂ ਦਾ ਵੱਡਾ ਸੀ। **** ਇਹ ਗੜ੍ਹੀ ਹਸਨ ਖਾਂ ਤੇ ਗੜ੍ਹੀ ਅਮਾਮ ਖਾਂ ਦੇ ਸਰਦਾਰ ਸਨ।



ਬਲੋਚਾਂ ਨੂੰ ਹੁਕਮ ਦਿੱਤਾ ਕਿ ਰਾਜਪੂਤਾਂ ਨੂੰ ਲੁੱਟ ਪੁੱਟ ਲੈਣ। ਰਜਪੂਤ ਇਤਨੀ ਸਜ਼ਾ ਭੁਗਤ ਕੇ ਵੀ ਬਾਜ਼ ਨਾ ਆਏ ਅਤੇ ਸ਼ਰਾਰਤਾਂ ਕਰਦੇ ਹੀ ਰਹੇ। ਅੰਤ ਨੂੰ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਦੇਸੋਂ ਕੱਢ ਦਿਤਾ ਜਾਵੇ*।

ਜਲਾਲ ਖਾਂ ਨੇ ਮਕੀ ਰਾਮ ਬ੍ਰਾਹਮਣ ਦੀ ਸਲਾਹ ਨਾਲ ਵਿਆਹ ਦੇ ਬਹਾਨੇ ਕਾਠਾ ਦੇ ਇਕ ਸੌ ਦਸ ਸਿਰ ਕਢਵੇਂ ਰਜਪੂਤ ਆਪਣੀ ਗੜ੍ਹੀ ਵਿਚ ਬੁਲਵਾਏ, ਜੋ ਆਪਣੀ ਫੌਜ ਵਾਸਤੇ ਖੇੜੇ ਮਨਿਹਾਰ ਵਿਚ ਬਣਾਈ ਹੋਈ ਸੀ। ਇਨ੍ਹਾਂ ਰਾਜਪੂਤਾਂ ਵਿਚ ਉਨ੍ਹਾਂ ਦਾ ਰਾਜਾ ਰਾਓ ਭੀਖਣ ਸਿੰਘ ਵੀ ਸੀ। ਇਹ ਸਾਰੇ ਹੀ ਦਗੇ ਨਾਲ ਕਤਲ ਕੀਤੇ ਗਏ, ਅਤੇ ਖੇੜਾ ਮਨਿਹਾਰ ਉਜਾੜ ਕੇ ਉਸ ਦਾ ਨਾਮ 'ਜਲਾਲਾਬਾਦ' ਰਖਿਆ ਗਿਆ। ਏਸੇ ਤਰ੍ਹਾਂ ਹਸਨ ਖਾਂ ਨੇ ਇਕੋਤਰ ਸੌ ਰਾਜਪੂਤ ਮਾਰ ਕੇ 'ਲੁਹਾਰੀ' ਉਤੇ ਕਬਜ਼ਾ ਕਰ ਲਿਆ।

ਇਸ ਤੋਂ ਮਗਰੋਂ ਜਲਾਲ ਖਾਂ ਬਦਾਉਂ ਦਾ ਤੇ ਫੇਰ ਸਹਾਰਨ ਪੁਰ ਦਾ ਹਾਕਮ ਹੋਇਆ। ਜਦ ਬਹਾਦਰ ਸ਼ਾਹ ਦਾ ਸਮਾਂ ਆਇਆ ਤਾਂ ਇਹ ਸਯਦ ਹਸਨ ਅਲੀ ਖਾਂ ਨਾਲ ਸੂਬੇ ਬਿਹਾਰ ਨੂੰ ਚਲਿਆ ਗਿਆ ਅਤੇ ਉਥੇ ਚੰਗੇ ਚੰਗੇ ਕੰਮ ਕੀਤੇ, ਪਰ ਐਸਾ ਮਲੂਮ ਹੁੰਦਾ ਹੈ ਕਿ ਇਹ ਉਥੋਂ ਵੀ ਮੁੜ ਆਇਆ ਅਤੇ ਜਲਾਲਾਬਾਦ ਆ ਕੇ ਰਹਿਣ ਲੱਗ ਪਿਆ। ਇਸ ਨੇ ਐਸਾ ਕੰਮ ਕੀਤਾ ਜਿਸ ਕਰ ਕੇ ਸਹਾਰਨ ਪੁਰ ਦੀ ਹਕੂਮਤ ਇਸ ਨੂੰ ਫੇਰ ਮਿਲ ਗਈ।

ਇਹ ਸਮਾਚਾਰ ਇਸ ਤਰ੍ਹਾਂ ਹੈ ਕਿ ਜਦ ਬੰਦਾ ਦੜਕਿਆ ਤਾਂ ਉਨਾਰਸਾ ਪਿੰਡ (ਪਰਗਣਾ ਦੇਉ ਬੰਦ) ਦੇ ਬਹੁਤ ਸਾਰੇ ਹਿੰਦੂ ਸਿੱਖ ਹੋ ਗਏ। ਭਾਵੇਂ ਸਿੱਖੀ ਦਾ ਬੀਜ ਤਾਂ ਅਗੇ ਤੋਂ ਹੀ ਸੀ, ਪਰ ਸਿੰਘਾਂ ਦੀਆਂ ਜਿੱਤਾਂ ਨੇ ਇਨ੍ਹਾਂ ਦਾ ਉਤਸ਼ਾਹ ਅਗੇ ਨਾਲੋਂ ਵੀ ਵਧਾ ਦਿੱਤਾ। ਜਲਾਲ ਖਾਂ ਨੇ ਜਦ ਇਹ ਗੱਲ ਸੁਣੀ ਤਾਂ ਜਰ ਨਾ ਸਕਿਆ ਅਤੇ ਉਨਾਰਸੇਂ ਦੇ ਸਾਰੇ ਸਿੱਖ ਕੈਦ ਕਰਵਾ ਮੰਗਵਾਏ। ਇਨ੍ਹਾਂ ਵਿਚ ਇਕ ਕਪੂਰਾ (ਕਪੂਰ ਸਿੰਘ) ਵੀ ਸੀ। ਜੋ ਬੰਦੇ ਦੇ ਹਜ਼ੂਰੋਂ ਇਧਰ ਦੇ ਸਿੱਖਾਂ ਦਾ ਸਿਰ ਮੁਕਰੱਰ ਕੀਤਾ ਗਿਆ ਸੀ, ਉਸ ਨੇ ਇਹ ਸਾਰੀ ਹਕੀਕਤ ਬੰਦੇ ਵੱਲ ਲਿਖ ਘੱਲੀ ਅਤੇ ਬੇਨਤੀ ਕੀਤੀ ਕਿ ਇਧਰ ਆਕੇ ਵੀ ਤੁਰਕਾਂ ਦੀ ਖ਼ਬਰ ਲਓ। ਭਾਵੇਂ ਬੰਦੇ ਦੀ ਸਲਾਹ ਮੈਨ ਦਵਾਬ ਮਾਰ ਕੇ 'ਦਵਾਬਾ' ਮਾਰਨ ਦੀ ਸੀ, ਪਰ ਸਿੱਖਾਂ ਉਤੇ ਜ਼ੁਲਮ ਹੁੰਦਾ ਸੁਣ ਕੇ ਸਹਾਰਨ ਪੁਰ ਸਰ ਕਰਨ ਦੀ ਹੀ ਪੱਕੀ ਸਲਾਹ ਕੀਤੀ।

ਇਸ ਸਮੇਂ ਸਹਾਰਨ ਪੁਰ ਦਾ ਹਾਕਮ ਸੱਯਦ ਅਲੀ ਮੁਹੰਮਦ ਖਾਂ ਸੀ। ਨਾਮ

* ੧੨ ਜ਼ੀ-ਉਲ-ਹੱਜ, ਪੰਜ ਜੁਲੂਸ ਅਲਮਗੀਰ।

ਨੂੰ ਤਾਂ ਹਾਕਮ ਸੀ, ਪਰ ਹਾਕਮਾਂ ਵਾਲਾ ਗੁਣ ਇਸ ਵਿਚ ਇਕ ਵੀ ਨਹੀਂ ਸੀ। ਜਦ ਇਸ ਨੇ ਸੁਣਿਆ ਕਿ ਰਾਜ-ਘਾਟ ਦੇ ਪਤਣੋਂ ਸਿੰਘ ਜਮਨਾ ਟੱਪ ਪਏ ਹਨ ਤਾਂ ਇਸ ਦੀਆਂ ਸੱਤੇ ਸੁੱਧਾਂ ਭੁੱਲ ਗਈਆਂ। ਸਿੰਘਾਂ ਨੇ ਅਗੇਤ੍ਰਾ ਹੀ ਇਕ ਆਦਮੀ ਘੱਲ ਦਿੱਤਾ ਸੀ ਕਿ ਯਾ ਤਾਂ ਈਨ ਮੰਨੋਂ ਯਾ ਲੜਾਈ ਲਈ ਤਿਆਰ ਹੋ ਜਾਓ। ਇਸ ਸੁਨੇਹੇ ਨੇ ਤਾਂ ਫੌਜਦਾਰ ਦੀ ਰਹੀ ਸਹੀ ਆਸ ਵੀ ਤੋੜ ਦਿੱਤੀ ਅਤੇ ਸ਼ਹਿਰ ਛਡ ਕੇ ਭਜ ਜਾਣ ਤੋਂ ਬਿਨਾਂ ਉਸ ਨੂੰ ਬਚਾਉ ਦੀ ਹੋਰ ਕੋਈ ਸੂਰਤ ਨਜ਼ਰ ਨਾ ਆਈ।

ਸ਼ਹਿਰ ਦੇ ਰਈਸਾਂ ਅਤੇ ਅਮੀਰਾਂ ਨੇ ਬਥੇਰਾ ਕਿਹਾ ਕਿ ਅਜੇ ਤਾਂ ਬਹੁਤ ਸਾਰਾ ਸਮਾਂ ਹੈ, ਕਿਲ੍ਹੇ ਤੇ ਬੁਰਜਾਂ ਦੀ ਪਕਿਆਈ ਕਰ ਕੇ ਦੁਸ਼ਮਨ ਦਾ ਮੁਕਾਬਲਾ ਕਰੋ ਅਤੇ ਰੁਪੈ ਤੇ ਆਦਮੀਆਂ ਦੀ ਜਿੰਨੀਂ ਮਦਦ ਸਾਥੋਂ ਮੰਗਦੇ ਹੋ, ਅਸੀਂ ਦੇਣ ਨੂੰ ਤਿਆਰ ਹਾਂ। ਪਰ ਅਲੀ ਮਹੰਮਦ ਖਾਂ ਨੇ ਇਕ ਨਾ ਮੰਨੀ ਅਤੇ ਇਹੋ ਕਹੀ ਗਿਆ ਕਿ ਭੱਜ ਜਾਣ ਵਿਚ ਹੀ ਬਚਾਉ ਹੈ, ਹੋਰ ਕਿਸੇ ਤਰ੍ਹਾਂ ਨਹੀਂ। ਰਾਤ ਪੈਂਦਿਆਂ ਹੀ ਆਪਣਾ ਟੱਬਰ ਟੋਰ ਤੇ ਮਾਲ ਦੌਲਤ ਲੈ ਕੇ ਆਪ ਤਾਂ ਦਿੱਲੀ ਵੱਲ ਨੱਠ ਗਿਆ ਅਤੇ ਸ਼ਹਿਰ ਨੂੰ ਪਿੱਛੇ ਨਿਖਸਮਾਂ ਹੀ ਛਡ ਗਿਆ।

ਜਦ ਸਿੰਘ ਸਹਾਰਨ ਪੁਰ ਅੱਪੜੇ ਤਾਂ ਬਿਨਾਂ ਗੋਲੀ ਦਾਗੇ ਦੇ ਹੀ ਸ਼ਹਿਰ ਲੈ ਲਿਆ। ਸ਼ਹਿਰ ਦੇ ਅਮੀਰਾਂ ਨੇ ਨਾਮ ਮਾਤ੍ਰ ਜਿਹਾ ਟਾਕਰਾ ਤਾਂ ਕੀਤਾ, ਪਰ ਇਸ ਤਰ੍ਹਾਂ ਉਨ੍ਹਾਂ ਦਾ ਕੀ ਬਣ ਸਕਦਾ ਸੀ। ਸਾਰਾ ਸ਼ਹਿਰ ਲੁੱਟਿਆ ਅਤੇ ਫੂਕਿਆ ਗਿਆ, ਇਕ ਸਿਰਿਓਂ ਗੱਭੇ ਵਾਢ ਸ਼ੁਰੂ ਹੋ ਗਈ ਅਤੇ ਹਜ਼ਾਰਾਂ ਆਦਮੀ ਆਪਣਾ ਮਾਲ ਬਚਾਉਣ ਦੀ ਵਿਅਰਥ ਕੋਸ਼ਿਸ਼ ਕਰਦੇ ਹੋਏ ਜੋਖੋਂ ਦੇ ਨਾਲ ਆਪਣੀ ਜਿੰਦ ਵੀ ਤਿਆਗ ਗਏ। ਇਹ ਸ਼ਹਿਰ ਮੁੱਢ ਤੋਂ ਹੀ ਆਲਮਾਂ ਫਾਜ਼ਲਾਂ ਦਾ ਘਰ ਰਿਹਾ ਹੈ, ਇਸ ਕਰਕੇ ਮੁਸਲਮਾਨੀ ਦਾ ਇਥੇ ਬਹੁਤ ਜ਼ੋਰ ਸੀ, ਪਰ ਇਨ੍ਹਾਂ ਦਾ ਵੀ ਉਹੋ ਹਾਲ ਹੋਇਆ, ਜੋ ਸਰਹੰਦ ਦੇ ਵਸਨੀਕਾਂ ਦਾ ਹੋਇਆ ਸੀ।

ਸਹਾਰਨਪੁਰ ਤੋਂ ਉੱਤਰ ਵਲ ਫ਼ੈਜ਼ਾ ਬਾਦ ਪਾਸ 'ਬਾਦਸ਼ਾਹੀ ਮਹੱਲ' ਹਨ, ਜਿਥੇ ਸ਼ਾਹਜਹਾਂ ਬਾਦਸ਼ਾਹ ਗਰਮੀਆਂ ਕਟਿਆ ਕਰਦਾ। ਇਸ ਸੜਕ ਉਤੇ ਸਹਾਰਨ ਪੁਰੋਂ ਸਤਾਰਾਂ ਮੀਲ ਉੱਤਰ ਵਲ ਇਕ ਪਿੰਡ ਬੇਹੁਟ ਹੈ, ਜੋ ਵੇਖਣ ਨੂੰ ਤਾਂ ਨਿੱਕਾ ਜਿਹਾ ਅਤੇ ਗਰੀਬ ਪਿੰਡ ਜਾਪਦਾ ਹੈ, ਪਰ ਇਥੇ ਪੀਰ-ਜ਼ਾਦਿਆਂ ਦਾ ਇਕ ਟੱਬਰ ਰਹਿਣ ਦੇ ਕਾਰਨ ਇਸ ਦੀ ਚੰਗੀ ਮਸ਼ਹੂਰੀ ਸੀ। ਜਿਸ ਤਰ੍ਹਾਂ ਇਹ ਟੱਬਰ ਆਪਣੀ ਪੀਰੀ ਦੇ ਕਾਰਨ ਉੱਘਾ ਸੀ, ਉਸੇ ਤਰ੍ਹਾਂ ਗਊ ਬਧ ਕਰਨ ਵਿਚ ਵੀ ਸਭ ਨਾਲੋਂ ਮਸ਼ਹੂਰ ਸੀ। ਜਿਸ ਵੇਲੇ ਸਿੰਘਾਂ ਨੇ ਬੇਹੁਟ ਦੇ ਪੀਰਾਂ ਦੀ



ਅੱਤ ਵੀ ਸੁਣ ਲਈ, ਉਸੇ ਵੇਲੇ ਇਕ ਦਸਤਾ ਘੱਲਿਆ ਗਿਆ, ਜਿਸ ਨੇ ਜਾਂਦਿਆਂ ਹੀ ਹਵੇਲੀ ਲੁੱਟ ਲਈ ਅਤੇ ਸਭ ਪੀਰ ਜ਼ਾਦੇ ਵੱਢ ਛਡੇ। ਟੱਬਰ ਦੀ ਜੜ੍ਹ ਜੋ ਰਹਿਣੀ ਸੀ, ਖ਼ੁਸ਼ ਕਿਸਮਤੀ ਨੂੰ ਇਕ ਜਣਾ ਬੁਲੰਦ ਸ਼ਹਿਰ ਗਿਆ ਹੋਇਆ ਸੀ ਸੋ ਉਹ ਇਸ ਕਤਲਾਮ ਤੋਂ ਬਚ ਰਿਹਾ ਅਤੇ ਸਿੰਘ ਆਪਣੀ ਵੱਲੋਂ ਸਭ ਦਾ ਫੈਸਲਾ ਕਰ ਕੇ ਸਹਾਰਨ ਪੁਰ ਮੁੜ ਆਏ।

ਸਹਾਰਨ ਪੁਰੋਂ ਸਿੰਘਾਂ ਨੇ ਆਪਣਾ ਆਦਮੀ ਜਲਾਲ ਖਾਂ ਵੱਲ ਘਲਿਆ ਕਿ ਜੋ ਸਿਖ ਫੜੇ ਹੋਏ ਹਨ, ਉਹ ਛੱਡ ਦੇਵੇ ਅਤੇ ਅੱਗੇ ਨੂੰ ਸਾਡੀ ਈਨ ਮੰਨੇ। ਪਰ ਜਲਾਲ ਖਾਂ ਕੋਈ ਅਲੀ ਮਹੰਮਦ ਖਾਂ ਥੋੜ੍ਹਾ ਸੀ ਜੋ ਇਹ ਗੱਲ ਸੁਣਦਿਆਂ ਹੀ ਸ਼ਹਿਰ ਛਡਕੇ ਭਜ ਜਾਂਦਾ, ਉਸ ਪਾਸ ਖੈਬਰੀ ਪਠਾਣਾਂ ਦੀ ਬੜੀ ਤਕੜੀ ਫੌਜ ਸੀ ਅਤੇ ਬਹਾਦਰੀ ਵਿਚ ਵੀ ਉਹ ਕਿਸੇ ਨਾਲੋਂ ਘੱਟ ਨਹੀਂ ਸੀ। ਓਸ ਨੇ ਕਈ ਲੜਾਈਆਂ ਵੇਖੀਆਂ ਸਨ ਅਤੇ ਔਰੰਗਜ਼ੇਬ ਨਾਲ ਹੋ ਕੇ ਦੱਖਣ ਵਿਚ ਵੀ ਲੜਿਆ ਸੀ। ਉਹ ਸਿੰਘਾਂ ਦੀ ਧਮਕੀ ਨੂੰ ਕਦ ਝੱਲ ਸਕਦਾ ਸੀ? ਓਸੇ ਵੇਲੇ ਆਦਮੀ ਨੂੰ ਬਿਨਾ ਸਨਮਾਨ ਦੇ ਹੀ ਵਾਪਸ ਕਰ ਦਿੱਤਾ ਅਤੇ ਜਲਾਲਾਬਾਦ ਦੀ ਪਕਿਆਈ ਵਿਚ ਲੱਗਾ।

ਸਿੰਘ ਵੀ ਅਵੇਸਲੇ ਬੈਠਣ ਵਾਲੇ ਨਹੀਂ ਸਨ। ਉਹ ਵੀ ਆਦਮੀ ਦੇ ਮਗਰ ਮਗਰ ਹੀ ਆ ਰਹੇ ਸਨ। ਭਾਵੇਂ ਜਲਾਲਾਬਾਦ* ਨੂੰ ਸਿੱਧਾ ਰਾਹ ਤਾਂ ਨਨੌਤ ਥਾਣੀ ਸੀ, ਪਰ ਅੰਬੇਟਾ ਪੰਜ ਕੋਹ ਸੱਜੇ ਹਥ ਰਹਿ ਜਾਂਦਾ ਸੀ, ਇਸ ਲਈ ਪਹਿਲੋਂ ਅੰਬੇਟੇ ਵੱਲ ਹੀ ਵਧੇ। ਇਥੇ ਪਠਾਣਾਂ ਤੇ ਗੁੱਜਰਾਂ ਦੀ ਵਸੋਂ ਸੀ, ਪਰ ਬਹੁਤ ਮਸ਼ਹੂਰੀ ਇਸ ਪਿੰਡ ਦੀ ਸ਼ੈਂਖ਼ ਅਬੁਲ ਮੁਆਲੀ ਦੇ ਕਾਰਨ ਸੀ ਜੋ ਕਈ ਸਾਲਾਂ ਤੋਂ ਇਥੇ ਰਹਿੰਦੇ ਅਤੇ ਬੰਦਗੀ ਵਿਚ ਸਮਾਂ ਲੰਘਾਉਂਦੇ ਸਨ। ਬਾਦਸ਼ਾਹ ਦੀ ਇਨ੍ਹਾਂ ਉਤੇ ਖਾਸ ਨਜ਼ਰ ਸੀ ਅਤੇ ਦੂਰ ਦੂਰ ਤੀਕ ਇਨ੍ਹਾਂ ਦੇ ਮੁਰੀਦ ਸਨ। ਇਸ ਕਰ ਕੇ ਇਹ ਪਿੰਡ ਬਹੁਤ ਸਾਰਾ ਮਸ਼ਹੂਰ ਅਤੇ ਧਨਾਢ ਹੋ ਗਿਆ ਸੀ। ਸਿੰਘਾਂ ਨੇ ਵੀ ਜਾਂਦਿਆਂ ੨ ਇਸ ਨੂੰ ਖਾਲੀ ਛਡ ਜਾਣਾ ਨਾ ਚਾਹਿਆ, ਇਸ ਲਈ ਇਹ ਪਿੰਡ ਵੀ ਲੁੱਟਿਆ ਗਿਆ। ਸ਼ੇਖ਼ ਅਬੁਲ ਮੁਆਲੀ ਇਸ ਸਮੇਂ ਜੀਉਂਦਾ ਹੀ ਸੀ। ਪਰ ਮਲੂਮ ਹੁੰਦਾ ਹੈ ਕਿ ਉਸ ਨੇ ਕਿਸੇ ਕਿਸਮ ਦਾ ਟਾਕਰਾ ਨਹੀਂ ਕੀਤਾ। ਸਿੰਘ ਆਪਣੀ ਮਰਜ਼ੀ ਆਏ ਅਤੇ ਆਪਣੀ ਮਰਜ਼ੀ ਹੀ ਚਲੇ ਗਏ।

ਹੁਣ ਵਾਰ੍ਹੀ ਆਈ ਨਨੌਤੇ ਦੀ। ਇਹ ਬੜਾ ਪੁਰਾਣਾ ਸ਼ਹਿਰ ਅਤੇ ਸ਼ਾਹੀ

* ਜਲਾਲਾਬਾਦ ਸਹਾਰਨ ਪੁਰੋਂ ਵੀਹ ਕ ਕੋਹ ਦੱਖਣ ਵੱਲ ਅੱਜ ਕੱਲ ਜ਼ਿਲੇ ਮੁਜ਼ੱਫਰ ਨਗਰ ਵਿਚ ਹੈ।

ਪਰਗਣਾ ਸੀ। ਨਾਨੂੰ ਗੁੱਜਰ ਦੇ ਵਸਾਉਣ ਕਰਕੇ ਇਸ ਨੂੰ 'ਨਨੌਤਾ' ਆਖਦੇ ਸਨ। ਗੁੱਜਰਾਂ ਨੂੰ ਸਯਦਾਂ ਨੇ ਕੱਢ ਦਿੱਤਾ ਅਤੇ ਇਨ੍ਹਾਂ ਤੋਂ ਮਗਰੋਂ ਪਠਾਣ ਅਤੇ ਸ਼ੇਖ ਆ ਵਸੇ। ਸਯਦਾਂ ਅਤੇ ਸ਼ੇਖਾਂ ਵਿਚ ਬੜੇ ੨ ਤਕੜੇ ਆਦਮੀ ਹੋ ਗੁਜ਼ਰੇ ਹਨ। ਇਕੋ ਸਯਦ ਦੀਵਾਨ ਸੀ ਅਤੇ ਇਕ ਜ਼ੈਦ ਨਾਮੀ ਸਯਦ ਔਰੰਗਜ਼ੇਬ ਦੇ ਸਮੇਂ ਸਹਾਰਨ ਪੁਰ ਦਾ ਫੌਜਦਾਰ। ਇਸ ਨੇ ਆਪਣੀ ਹਕੂਮਤ ਦੇ ਸਮੇਂ ਬਹੁਤ ਸਾਰਾ ਧਨ ਇਕਠਾ ਕੀਤਾ ਅਤੇ ਨਨੌਤੇ ਵਿਚ ਬੜੀਆਂ ਬੜੀਆਂ ਸੁੰਦਰ ਤੇ ਆਲੀਸ਼ਾਨ ਹਵੇਲੀਆਂ ਪਵਾਈਆਂ। ਇਸ ਨੇ ਸ਼ਹਿਰ ਉਦਾਲੇ ਫਸੀਲ ਬਣਵਾਉਣੀ ਚਾਹੀ ਸੀ, ਪਰ ਸ਼ੇਖਾਂ ਨੇ ਨਾ ਮੰਨਿਆ ਅਤੇ ਸ਼ਹਿਰ ਖੁੱਲ੍ਹੇ ਦਾ ਖੁੱਲ੍ਹਾ ਹੀ ਰਿਹਾ। ਜਦ ਸਿੰਘ ਆ ਕੇ ਪਏ ਤਾਂ ਇਹ ਸ਼ਹਿਰ ਸਹਿਜੇ ਹੀ ਕਾਬੂ ਆ ਗਿਆ ਅਤੇ ਕੋਈ ਵੀ ਮੁਕਾਬਲਾ ਨਾ ਕਰ ਸਕਿਆ।

ਇਹ ਦੱਸਣ ਦੀ ਕੋਈ ਲੋੜ ਨਹੀਂ ਇਹ ਤੱਪਾ ਗੁੱਜਰਾਂ ਦੀ ਮਲਕੀਅਤ ਦਾ ਸੀ ਅਤੇ ਬਹੁਤ ਸਾਰੇ ਗੁੱਜਰ ਭਾਵੇਂ ਮੁਸਲਮਾਨਾਂ ਨੇ ਕੱਢ ਛਡੇ ਸਨ, ਪਰ ਅਜੇ ਵੀ ਪਰਗਣਾ ਰਾਮ ਪੁਰਾ ਲੱਗ ਭੱਗ ਗੁੱਜਰਾਂ ਦਾ ਹੀ ਸੀ। ਜਦ ਸਿੰਘ ਅੰਬੇਟਿਓ ਵਧੇ ਤਾਂ ਢਾਣਾਂ ਦੇ ਢਾਣ ਗੁੱਜਰਾਂ ਦੇ ਇਨ੍ਹਾਂ ਨਾਲ ਆ ਰਲੇ ਅਤੇ ਇਹ ਜ਼ਾਹਰ ਕੀਤਾ ਕਿ ਅਸੀਂ ਵੀ 'ਨਾਨਕ ਪ੍ਰਸਤ' ਹਾਂ। ਭਾਵੇਂ ਉਹ ਐਸੇ ਸਨ ਯਾ ਨਹੀਂ, ਪਰ ਐਸਾ ਕਹਿਣ ਨਾਲ ਉਨ੍ਹਾਂ ਨੇ ਆਪਣਾ ਰਾਮ ਪੁਰ ਦਾ ਸ਼ਹਿਰ ਲੁਟੇ ਜਾਣੋਂ ਬਚਾ ਲਿਆ, ਜੋ ਰਾਹ ਉਤੇ ਹੋਣ ਕਰਕੇ ਜ਼ਰੂਰ ਹੀ ਲੁੱਟਿਆ ਜਾਣਾ ਸੀ ਅਤੇ ਨਨੌਤੇ ਦੀ ਲੁੱਟ ਵਿਚ ਹਿੱਸਾ ਲੈ ਕੇ ਆਪਣੇ ਵੈਰੀਆਂ ਤੋਂ ਪੁਰਾਣੇ ਬਦਲੇ ਲੈ ਗਏ।

ਨਨੌਤਾ ਬੜਾ ਧਨਾਢ ਸ਼ਹਿਰ ਸੀ ਅਤੇ ਇੱਥੋਂ ਦੇ ਸ਼ੇਖ ਜ਼ਾਦੇ ਵੀ ਬੜੇ ਦਿਲ ਚਲੇ ਬਹਾਦਰ ਅਤੇ ਤੀਰ ਕਮਾਨ ਦੇ ਧਨੀ ਸਨ। ਸਾਵਨ ਵਦੀ* ੧੧ ਸੰਮਤ ੧੭੬੭ ਬਿ: ਨੂੰ ਜਦ ਸਿੰਘ ਇਸ ਸ਼ਹਿਰ ਉੱਤੇ ਪਏ, ਤਦ ਸ਼ੇਖਾਂ ਨੇ ਆਪਣੇ ਮਹੱਲੇ ਵਿਚ ਦਿਲ ਤੋੜ ਕੇ ਟਾਕਰਾ ਕੀਤਾ ਅਤੇ ਮਹੰਮਦ ਅਫਜ਼ਲ ਦੇ ਵੇਹੜੇ ਵਿਚ ਹੀ ਤਿੰਨ ਸੌ ਸ਼ੇਖ ਜ਼ਾਦਾ ਲੜ ਕੇ ਸ਼ਹੀਦ ਹੋਇਆ। ਇਸ ਟਾਕਰੇ ਨੇ ਆਉਣ ਵਾਲੀ ਮੁਸੀਬਤ ਨੂੰ ਹੋਰ ਵੀ ਵਧਾਇਆ ਅਤੇ ਸਾਰੇ ਸ਼ਹਿਰ ਦੀ ਇੱਟ ਨਾਲ ਇੱਟ ਵਜਾ ਦਿਤੀ ਗਈ। ਓਸ ਦਿਨ ਤੋਂ ਹੀ ਲੋਕੀਂ ਇਸ ਨੂੰ 'ਫੂਟਾ ਸ਼ਹਿਰ' ਆਖਦੇ ਹਨ।

* ਕਲਕੱਤਾ ਰੀਵੀਉ ਜਿਲਦ ੬੦ ਵਿੱਚ ਮਹੰਮਦ ਜ਼ਫ਼ਰੁਦੀਨ ਦੀ ਡਾਇਰੀ ਦਾ ਹਵਾਲਾ ਦੇ ਕੇ ਵਿਲੀਅਮ ਸਾਹਿਬ ਨੇ ਇਸ ਹਮਲੇ ਦੀ ਤਰੀਕ ੨੫ ਜਮਾਦੀ-ਉਲ-ਅਵਲ ਸੰ: ੧੧੨੨ ਈ: ਦਿਤੀ ਹੈ, ਜੋ ਮੰਗਲਵਾਰ ਸਾਵਣ ਵਦੀ ੧੧ ਯਾ ਪਰਵਿਸ਼ਟੇ ਤਰੀਕ ੧੫ ਸਾਵਣ ਸੰਮਤ ੧੭੬੭ ਬਿ: ਯਾ ੧੧ ਜੁਲਾਈ ਸੰ: ੧੭੧੦ ਈ: ਦੇ ਬਰਾਬਰ ਹੈ।



ਜਲਾਲਾ ਬਾਦ ਨਨੌਤੇ ਤੋਂ ਕੇਵਲ ਪੰਜ ਕੋਹ ਹੀ ਦੱਖਣ ਵੱਲ ਹੈ, ਸਿੰਘ ਨਨੌਤਾ ਮਾਰ ਕੇ ਓਧਰ ਵਧੇ, ਜਲਾਲ ਖਾਂ ਵੀ ਜਾਣਦਾ ਸੀ ਕਿ ਇਹ ਬਿੱਜ ਮੇਰੇ ਉਤੇ ਹੀ ਪੈਣੀ ਹੈ, ਇਸ ਲਈ ਓਸ ਨੇ ਸਭ ਤਰ੍ਹਾਂ ਦੀ ਤਿਆਰੀ ਕਰ ਛਡੀ ਸੀ।

ਜਲਾਲਾ ਬਾਦੀਏ ਪਠਾਣਾਂ ਨੇ ਖਾਨਦਾਨੀ ਵਿਚ ਤਾਂ ਇਉਂ ਲਿਖਿਆ ਹੈ ਕਿ ਜਦ ਪੰਝੀ ਹਜ਼ਾਰ ਦੇ ਭੀੜ-ਭੜੱਕੇ ਨਾਲ ਬੰਦੇ ਨੇ ਨਨੌਤੇ ਉਦਾਲੇ ਮੋਰਚੇ ਲਾਏ ਤਾਂ ਉਨ੍ਹਾਂ ਦੀ ਸਹਾਇਤਾ ਲਈ ਨਵਾਬ ਨੇ ਆਪਣੇ ਦੋ ਭਤੀਜੇ ਪੀਰ ਖਾਂ, ਜਮਾਲ ਖਾਂ, ਨਨੌਤੇ ਵਲ ਘੱਲੇ, ਪਰ ਅਸਲ ਗੱਲ ਇਹ ਹੈ ਕਿ ਨਨੌਤਾ ਮਾਰ ਕੇ ਸਿੰਘ ਜਦ ਜਲਾਲਾ ਬਾਦ ਪਾਸ ਅੱਪੜੇ ਤਾਂ ਟਾਕਰਾ ਕਰਨ ਲਈ ਪੀਰ ਖਾਂ ਅਤੇ ਜਮਾਲ ਖਾਂ* ਅਗੇ ਵਧੇ। ਜਲਾਲਾਬਾਦ ਤੋਂ ਲੈ ਕੇ ਨਨੌਤੇ ਤਕ ਛਿੱਛਰੇ ਦਾ ਜੰਗਲ ਹੈ ਅਤੇ ਜਲਾਲਾਬਾਦ ਦੇ ਪਾਸ ਹੀ ਕਰਸ਼ਨਵੀ ਨਦੀ ਵਗਦੀ ਹੈ। ਇਹ ਸ਼ਹਿਰ ਉੱਚੀ ਥਾਂ ਬਣਿਆ ਹੋਣ ਕਰ ਕੇ ਬਰਸਾਤ ਦੇ ਹੜਾਂ ਤੋਂ ਜੋ ਆਮ ਆਉਂਦੇ ਹਨ, ਬਚਿਆ ਰਹਿੰਦਾ ਹੈ ਅਤੇ ਇਸੇ ਕਰ ਕੇ ਇਸ ਦਾ ਸਰ ਕਰਨਾ ਸਿੰਘਾਂ ਨੂੰ ਔਖਾ ਪਰਤੀਤ ਹੋ ਰਿਹਾ ਸੀ। ਬਰਸਾਤ ਦੇ ਕਾਰਨ ਸਾਰਾ ਚੁਗਿਰਦਾ ਜਲ ਥਲ ਹੋਇਆ ੨ ਸੀ ਅਤੇ ਜਮਾਲ ਖਾਂ ਤੇ ਪੀਰ ਖਾਂ ਉੱਚੀ ਤੇ ਮੌਕੇ ਦੀ ਜਗਾਹ ਮੱਲੀ ਬੈਠੇ ਸਨ।

ਸਿੰਘਾਂ ਨੇ ਆਉਂਦੇ ਸਾਰ ਹੀ ਲੜਾਈ ਛੋਹ ਦਿਤੀ ਅਤੇ ਅੱਗੋਂ ਪਠਾਣ ਵੀ ਦਿਲ ਤੋੜ ਕੇ ਲੜੇ। ਤਿੰਨ ਦਿਨ ਲੜਾਈ ਹੁੰਦੀ ਰਹੀ, ਜਿਸ ਵਿਚ ਜਮਾਲ ਖਾਂ ਤੇ ਪੀਰ ਖਾਂ ਦੋਵੇਂ ਹੀ ਮਾਰੇ ਗਏ ਅਤੇ ਸਾਰੀ ਤੁਰਕਾਨੀ ਫੌਜੀ ਨੂੰ ਸਿੰਘਾਂ ਨੇ ਚੁਤਰਫੋਂ ਘੇਰ ਲਿਆ।

ਇਸ ਹਾਲ ਦੀ ਖਬਰ ਜਦ ਜਲਾਲ ਖਾਂ ਨੂੰ ਹੋਈ ਤਾਂ ਉਸ ਨੇ ਆਪਣੀ ਫੌਜ ਦੀ ਸਹਾਇਤਾ ਲਈ ਆਪਣੇ ਦੂਜੇ ਪੁੱਤਰ ਦੀਨਦਾਰ ਅਲੀ ਖਾਂ ਨੂੰ ਸੱਤ ਸੌ ਚੁਣਵੇਂ ਸੂਰਮੇ ਦੇ ਕੇ ਘਲਿਆ। ਇਹ ਤੜਕੇ ਦੀ ਨਮਾਜ਼ ਪੜ੍ਹ ਕੇ ਸਵੇਰੇ ਹੀ ਸਿੰਘਾਂ ਉਤੇ ਆ ਪਿਆ ਅਤੇ ਅੰਦਰਲੇ ਘੇਰੇ ਹੋਏ ਪਠਾਣਾਂ ਦਾ ਵੀ ਹੌਸਲਾ ਵਧ ਗਿਆ। ਬਹੁਤ ਚਿਰ ਤੀਕ ਚੰਗੀ ਗੱਡ ਕੇ ਲੜਾਈ ਹੋਈ ਅਤੇ ਦੂਹਾਂ ਧਿਰਾਂ ਦੇ ਬਹੁਤ ਜਵਾਨ ਸ਼ਹੀਦ ਹੋਏ। ਪਰ ਜਿਸ ਮਤਲਬ ਲਈ ਦੀਨਦਾਰ ਅਲੀ ਖਾਂ ਆਇਆ ਸੀ, ਉਹ ਮਤਲਬ ਪੂਰਾ ਹੋ ਗਿਆ। ਅਰਥਾਤ ਜਮਾਲ ਖਾਂ** ਤੇ ਪੀਰ

* ਖਾਫੀ ਖਾਂ ਲਿਖਦਾ ਹੈ ਕਿ ਜਲਾਲ ਖਾਂ ਨੇ ਆਪਣੇ ਭਣੇਵੇਂ ਗੁਲਾਮ ਮੁਹੰਮਦ ਖਾਂ ਅਤੇ ਭਤੀਜੇ ਹਜ਼ਬਰ ਖਾਂ ਨੂੰ ਟਾਕਰੇ ਲਈ ਘਲਿਆ ਅਤੇ ਹਜ਼ਬਰ ਖਾਂ ਲੜਾਈ ਵਿਚ ਹੀ ਮਾਰਿਆ ਗਿਆ।

** ਇਨ੍ਹਾਂ ਦੀਆਂ ਪੱਕੀਆਂ ਕਬਰਾਂ ਸਹਾਰਨ ਪੁਰੋਂ ਦਿੱਲੀ ਜਾਣ ਵਾਲੀ ਸ਼ਾਹੀ ਸੜਕ ਉਤੇ ਕਾਲੇ ਸ਼ਾਹ ਦੇ ਤਕੀਏ ਪਾਸ ਬਣੀਆਂ ਹੋਈਆਂ ਹਨ।

ਖਾਂ ਦੀਆਂ ਲੋਥਾਂ ਸਾਂਭ ਤੇ ਘੇਰੀ ਹੋਈ ਫੌਜ ਨੂੰ ਛੁਡਾ ਕੇ ਪਿੱਛੇ ਹਟਦਾ ਹੀ ਜਲਲਾਬਾਦ ਅੰਦਰ ਜਾ ਵੜਿਆ।

ਸਿੰਘਾਂ ਨੇ ਜਲਾਲਾ ਬਾਦ ਦਾ ਘੇਰਾ ਘੱਤ ਲਿਆ, ਪਰ ਉਸ ਨੂੰ ਸਰ ਕਰਨਾ ਖਰਾ ਕਠਨ ਸੀ। ਬਰਸਾਤ ਨੇ ਸ਼ਹਿਰ ਦਾ ਚੁਗਿਰਦਾ ਪਾਣੀ ਹੀ ਪਾਣੀ ਕਰ ਛਡਿਆ ਸੀ, ਇਸ ਲਈ ਚੰਗੀ ਤਰ੍ਹਾਂ ਹੱਲਾ ਹੋ ਨਹੀਂ ਸਕਦਾ ਸੀ। ਨਾਲ ਹੀ ਇਹ ਵੀ ਕਾਰਨ ਸੀ ਕਿ ਜੈਸੀ ਸੈਨਾ ਸਰਹੰਦ ਦੀ ਲੜਾਈ ਵੇਲੇ ਸੀ, ਵੈਸੀ ਹੁਣ ਨਹੀਂ ਸੀ। ਬਾਜ ਸਿੰਘ ਜੈਸੇ ਸੂਰਮੇ ਸਰਹੰਦ ਦੇ ਪ੍ਰਬੰਧ ਵਾਸਤੇ ਪਿੱਛੇ ਛੱਡੇ ਹੋਏ ਸਨ, ਇਸ ਲਈ ਉਨ੍ਹਾਂ ਦਾ ਘਾਟਾ ਵੈਸੇ ਲਾਇਕ ਤੇ ਦਿਲ ਚਲੇ ਬੀਰਾਂ ਬਿਨਾਂ ਪੂਰਾ ਹੋਣਾ ਕਠਨ ਸੀ। ਇਤਨੇ ਘਾਟੇ ਦੇ ਹੁੰਦਿਆਂ ਵੀ ਸਿੰਘ ਹਿੰਮਤ ਕਰੀ ਗਏ ਅਤੇ ਸ਼ਹਿਰ ਵਲ ਮੋਰ ਚਾਲਾਂ ਤੋਰ ਦਿਤੀਆਂ। ਪਠਾਣ ਮੌਕਾ ਤਾੜ ਕੇ ਕਦੀ ਕਦਾਈਂ ਬਾਹਰ ਨਿਕਲਦੇ ਅਤੇ ਦੋ ਚਾਰ ਹਥ ਕਰ ਕੇ ਫੇਰ ਵਾਪਸ ਮੁੜ ਜਾਂਦੇ।

ਇਸ ਤਰ੍ਹਾਂ ਜਦ ਘੇਰਾ ਘੱਤਿਆਂ ਕਈ ਦਿਨ ਬੀਤ ਗਏ ਅਤੇ ਚੁਤਰਫ ਦਾ ਇਲਾਕਾ ਲੁੱਟ ਪੁੱਟ ਲਿਆ ਗਿਆ ਤਾਂ ਸਿੰਘ ਨਾ- ਉਮੈਦ ਹੋ ਕੇ ਕਰਨਾਲ ਵੱਲ ਚਲੇ ਗਏ। ਇਨ੍ਹਾਂ ਦੇ ਜਾਂਦਿਆਂ ਹੀ ਉਨਾਰਸੇ ਦੇ ਸਿੱਖ ਜੋ ਕੈਦ ਕੀਤੇ ਹੋਏ ਸਨ, ਸਣੇ ਕਪੂਰੇ ਤੇ ਹੋਰ ਕੁਝ ਕੁ ਸਿੰਘਾਂ ਦੇ ਜੋ ਪਿਛਲੇ ਦਿਨਾਂ ਵਿਚ ਇਕੱਲੇ ਦੁਕੱਲੇ ਕਾਬੂ ਆ ਗਏ ਸਨ, ਸਾਰੇ ਹੀ ਬੜੇ ਬੇਤਰਸੀ ਨਾਲ ਕਤਲ ਕੀਤੇ ਗਏ ਅਤੇ ਬਾਣੀਏਂ ਦੇ ਰੋੜ ਉਬਾਲ ਕੇ ਸਲੂਣੇ ਦਾ ਸਵਾਦ ਲੈਂ ਲੈਣ ਵਾਂਗ ਜਦ ਕਿ ਜਲਾਲ ਖਾਂ ਨੇ ਸਿੰਘਾਂ ਦੇ ਟਾਕਰੇ ਦੀ ਆਪਣੇ ਵਿਚ ਤਾਕਤ ਨਾ ਵੇਖੀ ਤਾਂ ਇਨ੍ਹਾਂ ਗਰੀਬਾਂ ਉਤੇ ਤਲਵਾਰ ਚਲਾ ਕੇ ਗੱਚ ਆਪਣੇ ਦਿਲੋਂ ਕੱਢ ਲਿਆ।

ਸਿੰਘ ਜਲਾਲਾ ਬਾਦ ਨੂੰ ਛਡਦੇ ਹੀ ਜਮਨਾ ਟੱਪ ਪਏ ਅਤੇ ਕਰਨਾਲ ਗਿਰਦੇ ਜਾ ਹੋਏ। ਇਧਰ ਦਾ ਫੌਜਦਾਰ ਆਪਣੇ ਆਦਮੀ ਇਕੱਠੇ ਕਰ ਕੇ ਤਾਂ ਆਇਆ ਪਰ ਲੜਾਈ ਸ਼ੁਰੂ ਹੁੰਦਿਆਂ ਹੀ ਸਿਰ ਉੱਤੇ ਪੈਰ ਰਖ ਕੇ ਨੱਠ ਗਿਆ ਅਤੇ ਐਸਾ ਨੱਠਾ ਕਿ ਮੁੜ ਕੇ ਕਦੀ ਸ਼ਕਲ ਹੀ ਨਾ ਵਿਖਾਈ। ਸਿੰਘਾਂ ਨੇ ਪੈਂਦੇ ਹੱਥ ਪਾਣੀਪਤਿ ਤੀਕ ਹੀ ਕਰਨਾਲ ਲੈ ਲਿਆ ਅਤੇ ਆਪਣਾ ਸਿੱਕਾ ਜਮਾ ਲਿਆ।

ਇਸ ਸਮੇਂ ਸਿੰਘ 'ਸਰਕਾਰ' ਦਿੱਲੀ ਦੇ ਪਰਗਣਿਆ ਵਿਚ ਫਿਰ ਰਹੇ ਸਨ ਅਤੇ ਫੌਜਦਾਰ ਦੇ ਭਾਂਜ ਖਾ ਜਾਣ ਮਗਰੋਂ ਕਿਸੇ ਦਾ ਹੌਸਲਾ ਨਹੀਂ ਪੈਂਦਾ ਸੀ ਕਿ ਸਿੰਘਾਂ ਦਾ ਟਾਕਰਾ ਕਰੇ।

ਉਸ ਸਮੇਂ ਦਾ ਮੁਸਲਮਾਨ ਇਤਿਹਾਸਕਾਰ ਅਰਾਦਤ ਖਾਂ ਲਿਖਦਾ ਹੈ ਕਿ "ਦਿੱਲੀ ਦਾ ਸੂਬਾ ਆਸਫ-ਉਲ-ਦੌਲਾ ਅਸਦ ਖਾਂ ਵੀ ਬਹੁਤ ਡਰ ਗਿਆ



ਅਤੇ ਲੋਕੀਂ ਆਪਣੇ ਟੱਬਰ ਟੋਰ੍ਹ ਨੂੰ ਲੈ ਕੇ ਦੂਜੇ ਸੂਬਿਆਂ ਵਲ ਭੱਜਣ ਲੱਗ ਪਏ ਕਿ ਇਸ ਤੁਰੇ ਆਉਂਦੇ ਤੂਫਾਨ ਤੋਂ ਬਚ ਜਾਈਏ*।

ਇਸ ਤੋਂ ਮਾਲੂਮ ਹੁੰਦਾ ਹੈ ਕਿ ਜਦ ਦਿੱਲੀ ਦਾ ਸੂਬਾ ਹੀ ਸਿੰਘਾਂ ਨਾਲ ਟਾਕਰਾ ਕਰਨੋਂ ਸੰਗਦਾ ਸੀ ਤਦ ਕਿਸੇ ਫੌਜਦਾਰ ਦੀ ਕੀ ਪਾਇਆ ਸੀ ਕਿ ਏਨ੍ਹਾਂ ਦੇ ਸਾਹਮਣੇ ਹੋ ਸਕੇ। ਉਹ ਸਾਫ ਦੇਖ ਰਿਹਾ ਸੀ ਕਿ ਦਿੱਲੀ ਦੀ ਸਰਕਾਰ ਦੇ ਸੂਬੇ ਲੁਟੇ ਜਾ ਰਹੇ ਹਨ, ਪਰ ਇਤਨੀ ਹਿੰਮਤ ਨਹੀਂ ਪੈਂਦੀ ਸੀ ਕਿ ਫੌਜ ਲੈ ਕੇ ਕੁਝ ਟਾਕਰਾ ਹੀ ਕਰੇ। ਇਸ ਵੇਲੇ ਸਾਰੇ ਦੇਸ਼ ਵਿਚ ਸਿੰਘਾਂ ਦਾ ਨਾਮ ਹਊਆ ਬਣ ਰਿਹਾ ਸੀ ਅਤੇ ਜਿਧਰ ਉਹ ਜਾਂਦੇ ਫਤਿਹ ਉਨ੍ਹਾਂ ਦੀ ਰਕਾਬ ਨਾਲ ਤੁਰਦੀ**। ਐਸੇ ਇਕਬਾਲ ਦੇ ਹੁੰਦਿਆਂ ਸੁੰਦਿਆਂ ਪਤਾ ਨਹੀਂ ਸਿੰਘ ਅਗੇ ਕਿਉਂ ਨਾ ਵਧੇ, ਪਾਣੀਪਤਿ ਤੋਂ ਦਿੱਲੀ ਤੀਕ ਰਾਹ ਸਾਫ ਪਿਆ ਸੀ ਅਤੇ ਪਾਣੀਪਤਿ ਪਾਸ ਬਾਜ਼ੀਦ ਖਾਂ ਕਸੂਰੀ ਪਠਾਣ ਭਾਵੇਂ ਕੁਝ ਫੌਜ ਲਈ ਬੈਠਾ ਸੀ, ਪਰ ਟਾਕਰਾ ਕਰਨ ਨੂੰ ਉਸਾ ਦਾ ਵੀ ਦਿਲ ਨਹੀਂ ਕਰਦਾ ਸੀ। ਡਰਦਾ ਮਾਰਾ ਅੱਗੇ ਤਾਂ ਵਧਦਾ ਨਹੀਂ ਸੀ, ਪਰ ਦਿਲੀ ਦੇ ਸੂਬੇ ਨੂੰ ਇਹ ਆਖ ਕੇ ਤਸੱਲੀ ਦੇ ਛਡੀ ਕਿ ਮੈਂ ਸ਼ਾਹੀ ਸੜਕ ਉਤੇ ਬੈਠਾ ਕਾਫਲਿਆਂ ਦੀ ਰਾਖੀ ਕਰਦਾ ਹਾਂ ਅਤੇ ਇਸ ਗੱਲ ਦਾ ਖਿਆਲ ਰਖਦਾ ਹਾਂ ਕਿ ਕਿਤੇ ਕਾਫਰ ਸਿੱਖ ਲੁਟ ਮਾਰ ਕਰ ਕੇ ਦਿੱਲੀ ਤਕ ਹੀ ਨਾ ਅਪੜ ਪੈਣ।

ਭਾਵੇਂ ਕੁਝ ਵੀ ਹੋਵੇ, ਇਹ ਗਲ ਠੀਕ ਹੈ ਕਿ ਸਿੰਘ ਪਾਣੀਪਤਿ ਤੋਂ

* ਇਸ ਸਮੇਂ ਅਰਾਦਤ ਖਾਂ ਦਿੱਲੀ ਵਿਚ ਸੀ। "ਦਿੱਲੀ ਤੋਂ ਮੁਲਤਾਨ ਤੀਕ ਇਹ ਰੌਲਾ ਪੈ ਗਿਆ, ਪਰ ਥਨੇਸਰੋਂ ਲਾਹੌਰ ਤੀਕ ਐਤਨਾ ਜ਼ੋਰ ਸੀ ਕਿ ਕਿਹਾ ਨਹੀਂ ਜਾ ਸਕਦਾ, ਐਥੋਂ ਤੀਕ ਕਿ ਨਜ਼ਾਮਲੁ ਮਲਕ ਆਸਫ ਜਾਹ ਨੇ ਇਤਨਾ ਜਾਹੋ ਜਲਾਲ ਹੁੰਦਿਆਂ ਵੀ ਦਿਲੋਂ ਡਰ ਕੇ ਬਾਦਸ਼ਾਹ ਵੱਲ ਅਰਜੀ ਲਿਖ ਘੱਲੀ ਅਤੇ ਦਿੱਲੀ ਦੇ ਅਹਿਲਕਾਰਾਂ ਨੂੰ ਤਾਕੀਦ ਕੀਤੀ ਕਿ ਹਰ ਕੋਈ ਬਹੁਤ ਛੇਤੀ ਬਾਦਸ਼ਾਹ ਨੂੰ ਇਸ ਹੰਗਾਮੇ ਦੀ ਖਬਰ ਪੁਚਾਵੇ................। ਚੁਨਾਂਚੇ ਤਾਜ ਦੀਨ ਦੀਵਾਨ ਬਯੋਤਾਤ, ਹਾਫਜ਼ ਖਾਂ ਦੀਵਾਨ, ਹਸਨ ਰਜ਼ਾ ਕੋਤਵਾਲ..............। ਫਖਰੁਦੀਨ ਖਾਂ ਬਖਸ਼ੀ ਵਾਕਿਆ ਨਵੀਸ, ਮਹੰਮਦ ਤਾਹਰ ਵਾਕਿਆ ਨਵੀਸ ਅਤੇ ਦਰਵੇਸ਼ ਮੁਹੰਮਦ ਕਾਜ਼ੀ ਨੇ ਅੱਡੋ ਅੱਡ ਬਾਦਸ਼ਾਹ ਵਲ ਅਰਜ਼ੀਆਂ ਲਿਖੀਆਂ।" ਤਾਰੀਖ ਮਹੰਮਦ ਸ਼ਾਹੀ।

** ਇਹ ਸ਼ੋਰਸ਼ ਮੁਸਲਮਾਨਾਂ ਦੇ ਖਿਆਲ ਵਿਚ ਕਿਸੇ ਇਕ ਕਾਰਨ ਕਰ ਕੇ ਹੋਈ ਸੀ। ਯਾਂ ਤਾਂ ਪਠਾਣਾਂ ਦੇ ਹਥੋਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਹੀਦ ਹੋਣ ਦੀ ਖਬਰ ਸੁਣ ਕੇ ਸਿੰਘ ਭੜਕ ਉਠੇ ਅਤੇ ਯਾਂ ਰਾਜਪੂਤਾਂ ਨੇ ਬਾਦਸ਼ਾਹ ਪਾਸੋਂ ਵਿਗੜ ਕੇ ਇਹ ਛਛੂੰਦਰ ਦੇਸ ਵਿਚ ਛੱਡ ਦਿਤੀ- ਤਾਰੀਖ ਮਹੰਮਦ ਸ਼ਾਹ।

ਅਗੇ ਨਹੀਂ ਵਧੇ ਅਤੇ ਏਧਰ ਦਾ ਇਲਾਕਾ ਰਾਮ ਸਿੰਘ ਅਤੇ ਬਾਬਾ ਬਿਨੋਦ ਸਿੰਘ ਜੀ ਨੂੰ ਦਿੱਤਾ ਗਿਆ। 'ਦਲ' ਤਾਂ ਰਾਹ ਦੇ ਪਰਗਣਿਆਂ ਪਾਸੋਂ ਨਜ਼ਰਾਨੇ ਲੈਂਦਾ ਹੋਇਆ ਸਰਹੰਦ ਨੂੰ ਮੁੜ ਆਇਆ ਅਤੇ ਬਾਬਾ ਬਿਨੋਦ ਸਿੰਘ ਰਾਮ ਸਿੰਘ ਜੀ ਨੇ ਤਰਾਵੜ ਦੀ ਸਰਾਇ ਵਿਚ ਡੇਰੇ ਕਰ ਲਏ ਅਤੇ ਉਸ ਦੀ ਪਕਿਆਈ ਕਰ ਕੇ ਉਸ ਤੋਂ ਕਿਲ੍ਹੇ ਦਾ ਕੰਮ ਲੈਣ ਲਗ ਪਏ।

ਸਿੰਘਾਂ ਦਾ ਮੁੜ ਜਾਣਾ ਸੁਣ ਕੇ ਦਿੱਲੀ ਦੇ ਸੂਬੇ ਅਰਾਦਤ ਖਾਂ ਨੂੰ ਵੀ ਮੱਤ ਆ ਗਈ। ਰਿਪੋਟਾਂ ਤਾਂ ਹਰ ਥਾਂ ਦੀਆਂ ਉਸ ਨੂੰ ਪਹੁੰਚਦੀਆਂ ਹੀ ਸਨ, ਇਸ ਲਈ ਉਸ ਨੂੰ ਚੰਗੀ ਤਰ੍ਹਾਂ ਮਾਲੂਮ ਹੋ ਚੁਕਾ ਸੀ ਕਿ ਸੱਯਦ ਅਲੀ ਮਹੰਮਦ ਖਾਂ ਨੇ ਕੈਸੀ ਕਾਇਰਤਾ ਕੀਤੀ ਅਤੇ 'ਜਲਾਲ ਨਿਮਕ ਹਲਾਲ' ਨੇ ਕੈਸੀ ਬਹਾਦਰੀ ਨਾਲ ਸ਼ਹਿਰ ਨੂੰ ਬਚਾਇਆ ਵੀ। ਇਸ ਖਿਦਮਤ ਦੇ ਬਦਲੇ ਵਿਚ ਅਲੀ ਮਹੰਮਦ ਖਾਂ ਦੀ ਥਾਂ ਸਹਾਰਨਪੁਰ ਦੀ ਹਕੂਮਤ ਜਲਾਲ ਖਾਂ ਨੂੰ ਦਿੱਤੀ ਗਈ, ਮਨਸਬ ਵਧਾਇਆ ਗਿਆ ਅਤੇ ਪਰਵਾਨੇ ਦੇ ਨਾਲ ਹੀ ਸਿਰੋਪਾਉ ਵੀ ਘੱਲ ਦਿਤਾ। ਇਥੇ ਹੀ ਬਸ ਨਹੀਂ, ਬਲਕਿ ਦੀਨਦਾਰ ਅਲੀ ਖਾਂ ਨੂੰ ਲਸ਼ਕਰ ਦੀ ਅਫਸਰੀ ਦਾ ਔਹਦਾ ਮਿਲ ਗਿਆ। ਇਹ ਗੱਲ ੭ ਰੱਜਬ* ਸੰ: ੧੧੨੨ ਇ: ਨੂੰ ਹੋਈ।



* ਜਲਾਲਾ ਬਾਦੀਏ ਪਠਾਣਾਂ ਦੇ ਖਾਨਦਾਨੀ ਹਾਲਾਂ ਵਿਚ ਲਿਖਯਾ ਹੈ ਕਿ ਬੰਦੇ ਦੀ ਜਲਾਲ ਖਾਂ ਨਾਲ ਲੜਾਈ ਉਸ ਵੇਲੇ ਹੋਈ, ਜਦ ਕਿ ਉਹ ਸਹਾਰਨ ਪੁਰ ਦਾ ਹਾਕਮ ਹੋ ਚੁਕਾ ਸੀ। ਪਰ ਇਹ ਗੱਲ ਅਸੰਭਵ ਜਾਪਦੀ ਹੈ, ਕਿਉਂਕਿ ਜੇ ਇਹ ਸਹਾਰਨ ਪੁਰ ਦਾ ਹਾਕਮ ਹੁੰਦਾ ਤਾਂ ਸਹਾਰਨਪੁਰ ਹੀ ਕਿਉਂ ਨਾ ਲੜਦਾ। ਦੂਜੇ ਇਸ ਇਲਾਕੇ ਦੀ ਹਕੂਮਤ ਇਸ ਨੂੰ ੭ ਰਜਬ (-੨੧ ਭਾਦਰੋਂ ਯਾ ਭਾਦਰੋਂ ਸੁਦੀ ੯-੨੧ ਅਗਸਤ) ਨੂੰ ਮਿਲਦੀ ਹੈ ਅਤੇ ਬੰਦਾ ਆਉਂਦਾ ਹੈ ਚੜ੍ਹੇ ਸਾਵਣ ਵਿਚ। ਅਸਲ ਗੱਲ ਇਹ ਹੈ ਕਿ ਜਲਾਲਾ ਬਾਦ ਦੀ ਲੜਾਈ ਬਦਲੇ ਹੀ ਇਸ ਨੂੰ ਫੌਜਦਾਰੀ ਮਿਲੀ ਸੀ।



## ਮਾਝੇ ਦਾ ਗ਼ਦਰ ਤੇ ਹੈਦਰੀ ਝੰਡਾ

ਜਦ ਦਾ 'ਬੰਦਾ' ਸੂਬੇ ਦਿੱਲੀ ਵਿੱਚ ਆਇਆ, ਸਾਰਾ ਮਾਝਾ ਉਸ ਦੀ ਚਾਲ ਨੂੰ ਦੇਖ ਰਿਹਾ ਸੀ ਅਤੇ ਇਸੇ ਉਡੀਕ ਵਿਚ ਸੀ ਕਿ ਕਦ ਉਹ ਸਮਾਂ ਆਵੇਗਾ ਜਦ ਅਸੀਂ ਵੀ ਆਪਣੇ ਜ਼ਾਲਮ ਹਾਕਮਾਂ ਤੋਂ ਬਦਲੇ ਲਵਾਂਗੇ। ਉਸ ਸਮੇਂ ਦਾ ਇੰਤਜ਼ਾਮ ਐਸਾ ਬੁਰਾ ਸੀ ਕਿ ਛੋਟੇ ੨ ਹਾਕਮ ਪਿੰਡਾਂ ਦੇ ਲੋਕਾਂ ਉਤੇ ਮਨ ਮੰਨਿਆ ਜ਼ੁਲਮ ਕਰਦੇ, ਜਿਸ ਨੂੰ ਦਿਲ ਕਰਦਾ ਪਿੰਡੋਂ ਕੱਢ ਦੇਂਦੇ ਅਤੇ ਜਿਸ ਨੂੰ ਜੀ ਕਰਦਾ, ਜਾਨੋਂ ਮਾਰ ਛਡਦੇ। ਗ਼ਰੀਬ ਪੇਂਡੂਆਂ ਦੀ ਫਰਿਆਦ ਕੋਈ ਵੀ ਨਹੀਂ ਸੁਣਦਾ ਸੀ। ਇਸ ਲਈ ਇਹ ਵਿਚਾਰੇ ਅਕਥਨੀਯ ਜ਼ੁਲਮ ਸਹਿ ਸਹਿ ਕੇ ਓਸ ਰਾਜ ਤੋਂ ਐਸੇ ਤੰਗ ਆ ਗਏ ਸਨ ਕਿ ਦਿਨੇ ਰਾਤ ਇਸ ਸ਼ਾਹੀ ਦੇ ਉਠ ਜਾਣ ਦੀ ਹੀ ਬੇਨਤੀ ਕੀਤਾ ਕਰਦੇ। ਇਹੋ ਹੀ ਕਾਰਨ ਸੀ ਕਿ ਜਦ ਕਦੀ ਇਨ੍ਹਾਂ ਨੂੰ ਸਮਾਂ ਮਿਲਦਾ ਤਾਂ ਇਹ੍ਹ ਬਾਗ਼ੀ ਹੋ ਕੇ ਸ਼ਾਹੀ ਪਰਗਣਿਆਂ ਨੂੰ ਲੁੱਟ ਲੈਂਦੇ ਅਤੇ ਆਪਣੇ ਜ਼ਾਲਮ ਹਾਕਮਾਂ ਨੂੰ ਵੱਢ ਟੁੱਕ ਕੇ ਦਿਲ ਠੰਡਾ ਕਰ ਲੈਂਦੇ।

ਇਨ੍ਹਾਂ ਨੇ ਜਦ ਸੁਣਿਆਂ ਕਿ ਬੰਦਾ ਆਉਂਦਾ ਹੈ ਅਤੇ ਕੇਵਲ ਬਦਲਾ ਲੈਣ ਲਈ ਹੀ ਆਉਂਦਾ ਹੈ, ਤਾਂ ਇਹ ਬੜੇ ਹੀ ਪਰਸੰਨ ਹੋਏ। ਜਦ ਏਨ੍ਹਾਂ ਨੇ ਸਰਹੰਦ ਦੀ ਲੁਟ ਦਾ ਹਾਲ ਵੀ ਸੁਣ ਲਿਆ, ਤਦ ਤਾਂ ਫੁੱਲੇ ਨਾ ਸਮਾਏ। ਅੱਡ੨ ਤਪਿਆਂ ਵਿਚ ਸਵਾਰ ਦੌੜ ਗਏ, ਵੱਡਿਆਂ ਵੱਡਿਆਂ ਨਗਰਾਂ ਵਿਚ ਵਾਹਰੂ ਢੋਲ ਵਜ ਗਏ ਅਤੇ ਥਾਂ ਥਾਂ ਪੱਲੂ ਫਿਰ ਗਏ ਕਿ ਪਗ ਬੰਨ੍ਹ ਖਾਲਸਾ ਤਿਆਰ-ਬਰ-ਤਿਆਰ ਹੋ ਜਾਏ। ਕੋਈ ਸਵਾਰ, ਕੋਈ ਪਿਆਦਾ, ਕਿਸੇ ਪਾਸ ਸੇਲ੍ਹਾ, ਕਿਸੇ ਪਾਸ ਨੇਜ਼ਾ, ਜੋ ਜਿਸ ਨੂੰ ਹੱਥ ਲੱਗਾ, ਕਾਬੂ ਕਰ, ਕਾਹਲੇ ੨ 'ਦਲ' ਵੱਲ ਵਧਿਆ। ਖੁਸ਼ੀ ਗਮੀ ਦੀਆਂ ਰੀਤਾਂ ਛੱਡ ਸਭੇ ਥਾਉਂ ਥਾਈਂ ਵਾਹਰੂ ਢੋਲਾਂ ਹੇਠ ਇਕਠੇ ਹੋਏ ਅਤੇ ਤੱਪੇ ੨ ਦੇ ਪਲੂ ਮਿਲ ਕੇ ਅੱਠ ਨੌ ਸੌ ਜਵਾਨ ਇਕੱਠਾ ਹੋ ਗਿਆ।

ਸਭ ਨੇ ਰਲ ਕੇ ਸਲਾਹ ਕੀਤੀ ਕਿ ਕਿਸ ਪਾਸੇ ਵਲ ਵਧੀਏ। ਕਸੂਰ ਵੱਲ ਦਾ ਪਾਸਾ ਲੁਟਣਾ ਤਾਂ ਕਠਨ ਸੀ, ਕਿਉਂਕਿ ਖੇਸ਼ਗੀ ਪਠਾਣਾਂ ਦਾ ਏਧਰ ਬੜਾ ਜ਼ੋਰ ਸੀ। ਲਾਹੌਰ ਵੱਲ ਵਧਣਾ ਵੀ ਔਖਾ ਸੀ, ਕਿਉਂਕਿ ਏਧਰ ਸ਼ਾਹੀ ਫੌਜ ਨਾਲ ਟਾਕਰਾ ਕਰਨਾ ਪੈਂਦਾ ਸੀ। ਖੁਲ੍ਹ ਸੀ ਤਾਂ ਕੇਵਲ ਰਿਆੜਕੀ ਦੇ ਤੱਪੇ ਵੱਲ ਸੀ,

ਕਿਉਂਕਿ ਇਹ ਪਾਸਾ ਰਤਾ ਕਮਜ਼ੋਰ ਸੀ। ਸਰਿਹਾਲੀ ਗਿਰਦੇ ਦੇ ਲੋਕ ਰਿਆੜਕੀ ਨੂੰ ਕਈ ਵਾਰ ਲੁੱਟ ਚੁਕੇ ਸਨ, ਇਸ ਲਈ ਇਧਰ ਦੇ ਹਾਕਮਾਂ ਦਾ ਭੈ ਇਨ੍ਹਾਂ ਦੇ ਦਿਲ ਤੋਂ ਉਤਰ ਚੁਕਾ ਸੀ। ਨਾਲ ਹੀ ਇਹ ਗੱਲ ਸੀ ਕਿ ਵਟਾਲੇ ਤੇ ਕਲਾਨੌਰ ਜਿਤਨਾ ਧਨ ਹੋਰ ਕਿਸੇ ਤੱਪੇ ਵਿਚ ਨਹੀਂ ਸੀ, ਇਸ ਲਈ ਸਿੰਘਾਂ ਦਾ ਪਹਿਲਾ ਰੌ ਇਨ੍ਹਾਂ ਤਪਿਆ ਵੱਲ ਹੀ ਹੋਇਆ।

ਦਿਨਾਂ ਵਿਚ ਹੀ ਸਭ ਦੇਸ ਲੁੱਟਿਆ ਪੁੱਟਿਆ ਗਿਆ ਅਤੇ ਸਿੰਘਾਂ ਦੇ ਹੱਲਿਆਂ ਦਾ ਡਰ ਹਾਕਮਾਂ ਦੇ ਦਿਲਾਂ ਉਤੇ ਐਸਾ ਬੈਠਾ ਕਿ ਕੋਈ ਫੌਜਦਾਰ ਇਨ੍ਹਾਂ ਦਾ ਟਾਕਰਾ ਨਾ ਕਰਦਾ। ਜਦ ਲੁਟ ਮਾਰ ਕਰਦੇ ੨ ਸਿੰਘ ਕਾਹਨੂੰਵਾਨ ਤੀਕ ਅੱਪੜ ਪਏ ਤਾਂ ਪਿੱਛੇ ਨੂੰ ਮੋੜਾ ਪਾਇਆ। ਪਰ ਕਈ ਹਠੀ ਐਸੇ ਵੀ ਸਨ ਜੋ ਅਗੇ ਹੀ ਵਧਦੇ ਗਏ, ਇਨ੍ਹਾਂ ਵਿਚ ਇਕ ਜੱਥਾ ਸਠਿਆਲੀਆਂ, ਬੁਤਾਲੀਆਂ ਦਾ ਵੀ ਸੀ ਜਿਨ੍ਹਾਂ ਨੇ ਪਠਾਣ ਕੋਟ ਜਾ ਮਾਰਿਆ ਅਤੇ ਓਥੋਂ ਦੇ ਹਾਕਮ ਬਣ ਗਏ। ਬਾਕੀ ਦਲ ਪਿੱਛੇ ਮੁੜ ਕੇ ਲਾਹੌਰ ਵੱਲ ਵਧਿਆ ਅਤੇ ਭੀਲੋਵਾਲ ਆਦਿ ਰਾਹ ਦੇ ਪਰਗਣਿਆਂ ਨੂੰ ਲੁੱਟਦਾ ਹੋਇਆ ਸ਼ਾਲਾ ਮਾਰ ਤੀਕ ਅੱਪੜ ਪਿਆ। ਆਸ ਪਾਸ ਦੀਆਂ ਬਸਤੀਆਂ ਸਭ ਲੁੱਟੀਆਂ ਗਈਆਂ, ਲਾਹੌਰੀਆਂ ਦਾ ਅੰਦਰ ਬਾਹਰ ਜਾਣਾ ਬੰਦ ਹੋ ਗਿਆ, ਪਰ ਕੁਰਬਾਨ ਹੈ ਸੂਬੇ ਦੇ, ਕਿ ਫੌਜ ਲੈ ਕੇ ਟਾਕਰਾ ਕਰਨ ਦਾ ਉਸ ਨੂੰ ਹੌਸਲਾ ਹੀ ਨਾ ਹੋਇਆ।

ਇਸ ਸਮੇਂ ਲਾਹੌਰ ਦਾ ਸੂਬਾ, ਅਸਲਮ ਖਾਂ, ਕਾਬਲ ਦੇ ਮੌਲਵੀ ਜ਼ਾਦਿਆਂ ਵਿਚੋਂ ਸੀ। ਭਲਾ ਖਾਲਸਈ ਰੌ ਨੂੰ ਇਹ ਕਦ ਰੋਕ ਸਕਦਾ ਸੀ, ਡਰਦਾ ਲਾਹੌਰੋਂ ਬਾਹਰ ਹੀ ਨਾ ਨਿਕਲੇ। ਉਸ ਸਮੇਂ ਦਾ ਇਤਿਹਾਸਕਾਰ ਮੁਹੰਮਦ ਕਾਸਮ (ਜੋ ਓਦੋਂ ਲਾਹੌਰ ਹੀ ਸੀ) ਲਿਖਦਾ ਹੈ ਕਿ ਸੂਬੇ ਦੀ ਮਰਜ਼ੀ ਸੀ ਕਿ ਲੜਾਈ ਕੀਤੇ ਤੋਂ ਬਿਨਾਂ ਹੀ ਕਿਸੇ ਹਿਕਮਤ ਨਾਲ ਕੰਮ ਕੱਢ ਲਵਾਂ। ਸੋ ਕੰਮ ਤਾਂ ਨਾ ਬਣਿਆ, ਕਿਉਂਕਿ ਨਿਤ ਨਵੇਂ ਸੂਰਜ ਸਿੰਘਾਂ ਦਾ ਜੱਥਾ ਸ਼ਾਲਾਮਾਰ ਤੀਕ ਮਾਰ ਧਾੜ ਕਰ ਜਾਂਦਾ ਸੀ, ਤਾਂ ਇਸ ਕਾਇਰਤਾ ਦਾ ਇਹ ਫਲ ਜ਼ਰੂਰ ਹੋਇਆ ਕਿ ਖਾਸ ਲਾਹੌਰ ਸਿੰਘਾਂ ਦੀ ਲੁਟ ਤੋਂ ਬਚਿਆ ਰਿਹਾ ਅਤੇ ਸੂਬੇ ਦੀ ਫੌਜ ਦਾ ਇਕ ਆਦਮੀ ਵੀ ਮਾਰਿਆ ਨਾ ਗਿਆ।

ਅਸਲਮ ਖਾਂ ਦੇ ਇਸ ਕਾਇਰ ਪੁਣੇ ਅਤੇ ਸਿੰਘਾਂ ਦੀ ਦਲੇਰੀ ਨੇ ਮੁਸਲਮਾਨਾਂ ਵਿਚ ਹਲ ਚਲੀ ਮਚਾ ਦਿਤੀ। ਪਿੰਡਾਂ ਨਗਰਾਂ ਦੇ ਮੀਰ ਮੁਸਲਮਾਨ ਆਪਣੇ ਬਚਾਉ ਲਈ ਲਾਹੌਰ ਜਾਣ ਦੀਆਂ ਸਲਾਹਵਾਂ ਕਰਨ ਲਗੇ। ਬਾਲ ਬੱਚਾ, ਮਾਲ ਮੱਤਾ ਲੈ, ਜੀਕੂੰ ਹੋ ਸਕਿਆ, ਕਈ ਤਾਂ ਲਾਹੌਰ ਅਪੜ ਪਏ, ਪਰ ਕਈ ਰਾਹ ਦਿਆਂ ਪਿੰਡਾਂ ਵਾਲਿਆਂ ਪਾਸੋਂ ਹੀ ਲੁਟੇ ਗਏ। ਪਿੰਡ ੨ ਆਕੀ ਹੋ ਬੈਠਾ, ਸ਼ਾਹੀ ਹੁਕਮਾਂ ਦੀ ਕੋਈ ਪੁੱਛ ਗਿੱਛ ਨਾ ਰਹੀ। ਜਿਸ ਮਗਰ ਦਸ ਆਦਮੀ, ਓਹੋ ਹੀ



First Jihad

ਚੁਗਿਰਦੇ ਦਾ ਮਾਲਕ। ਐਸੀ ਹਲਚਲੀ ਵਿਚ ਮੁਲਾਣਿਆਂ ਦੀ ਵੀ ਬੁਰੀ ਦੁਰਗਤ ਹੋਈ। ਜੋ ਜੋ ਜ਼ੁਲਮ ਇਹ ਲੋਕਾਂ ਉਤੇ ਕਰਦੇ, ਉਹ ਹੀ ਹੁਣ ਇਨ੍ਹਾਂ ਉੱਤੇ ਹੋਣ ਲਗੇ। ਇਹ ਵਿਚਾਰੇ ਵੀ ਔਖੇ ਸੌਖੇ ਹੋ ਲਾਹੌਰ ਵੱਲ ਤੁਰ ਪਏ।

ਲਾਹੌਰ ਵਿਚ ਵੀ ਅਜਬ ਮੌਜ ਸੀ। ਰੋਜ਼ ਖਬਰਾਂ ਆਉਂਦੀਆਂ ਕਿ ਕੱਲ੍ਹ ਖਲਾਸਾਈ ਦਲ ਫਲਾਣੇ ਥਾਂ ਸੀ ਅਜ ਫਲਾਣੇ ਥਾਂ ਹੈ, ਪਰ ਟਾਕਰੇ ਦਾ ਪ੍ਰਬੰਧ ਕੋਈ ਨਾ ਕਰਦਾ। ਚਾਹੀਦਾ ਤਾਂ ਇਹ ਸੀ ਕਿ ਐਸੀਆਂ ਖਬਰਾਂ ਹਾਕਮਾਂ ਨੂੰ ਆਪਣੇ ਕੰਮਾਂ ਉਤੇ ਖਬਰਦਾਰ ਕਰਦੀਆਂ, ਅਤੇ ਉਹ ਇਸ ਗਦਰ ਦੀ ਅੱਗ ਨੂੰ ਬੁਝਾਉਣ ਦਾ ਕੋਈ ਪਰਬੰਧ ਕਰਦੇ, ਪਰ ਇਥੇ ਉਲਟਾ ਹੀ ਅਸਰ ਹੁੰਦਾ, ਅਤੇ ਜਿਉਂ ਜਿਉਂ ਹਾਕਮ ਐਸੀਆਂ ਖਬਰਾਂ ਸੁਣਦੇ ਤਿਉਂ ੨ ਮਚਲੇ ਹੁੰਦੇ। ਲਾਹੌਰ ਦੇ ਬਜ਼ਾਰਾਂ ਵਿਚ ਇਹ ਖਬਰਾਂ ਉਠ ਕੇ ਲੋਕਾ ਨੂੰ ਹੋਰ ਵੀ ਭੈ ਭੀਤ ਕਰਦੀਆਂ। ਜਿੱਥੇ ਦੋ ਆਦਮੀ ਇਕੱਠੇ ਹੁੰਦੇ, ਸਿੰਘਾਂ ਦੀ ਹੀ ਚਰਚਾ ਕਰਦੇ। ਹਰ ਇਕ 'ਗਦਰ' 'ਗਦਰ' ਹੀ ਕਹਿੰਦਾ ਸੀ। ਬਾਹਰੋਂ ਆਏ ਅਮੀਰ ਅਤੇ ਮੁਲਾਣਿਆਂ ਦੀਆਂ ਕਹਾਣੀਆਂ ਕਿ ਕਿਸ ਤਰ੍ਹਾਂ ਸਿੰਘਾਂ ਦੀ ਵੇਖਾ ਵੇਖੀ, ਹੋਰ ਪਿੰਡ ਵੀ ਆਕੀ ਹੋ ਰਹੇ ਹਨ, ਲੋਕਾਂ ਦੇ ਹੌਸਲਿਆਂ ਨੂੰ ਹੋਰ ਵੀ ਤੋੜ ਰਹੀਆਂ ਸਨ ਅਤੇ ਉਹ ਦਿਨੇ ਰਾਤ ਇਹੋ ਹੀ ਪ੍ਰਾਰਥਨਾ ਕਰਦੇ ਸਨ ਕਿ ਕਿਵੇਂ ਲਾਹੌਰ ਹੀ ਬਚਿਆ ਰਹੇ।

ਜਿਸ ਵੇਲੇ ਲਾਹੌਰ ਵਿਚ ਮੁਲਾਣੇ ਹੀ ਮੁਲਾਣੇ ਨਜ਼ਰ ਆਉਣ ਲੱਗ ਪਏ ਅਤੇ ਉਨ੍ਹਾਂ ਦੀ ਹਾਲ ਪਾਹਰਿਆ ਵੱਲ ਕਿਸੇ ਵੀ ਧਿਆਨ ਨਾ ਦਿੱਤਾ, ਤਾਂ ਉਹ ਵੀ ਰਹਿ ਨਾ ਸਕੇ। ਖੁੱਲੇ ਦਿਲ ਅਸਲਮ ਖਾਂ ਨੂੰ ਬੁਰਾ ਭਲਾ ਕਿਹਾ ਅਤੇ ਜਹਾਦ ਦਾ ਝੰਡਾ ਖੜਾ ਕਰ ਦਿਤਾ। ਗਲੀ ੨ ਤੇ ਬਜ਼ਾਰ ੨ ਮੁਲਾਣਿਆਂ ਦੇ ਵਖਿਆਨ ਹੋਣ ਲਗੇ ਕਿ ਦੀਨ ਦੀ ਹਾਨੀ ਹੋ ਰਹੀ ਹੈ, ਕਾਫਰ ਜ਼ੋਰ ਪਾ ਰਹੇ ਹਨ, ਤੇ ਮੋਮਨ ਸ਼ਹੀਦ ਹੋ ਰਹੇ ਹਨ, ਯੇਹ ਹੈ, ਵੋਹ ਹੈ, ਸੂਬਾ ਤਾਂ ਕਾਇਰ ਹੋ ਗਿਆ, ਐ ਮੋਮਨੋ! ਤੁਸੀਂ ਹੀ ਦੀਨ ਲਈ ਸ਼ਹੀਦ ਹੋ ਕੇ ਬਹਿਸ਼ਤ ਹਾਸਲ ਕਰੋ ਅਤੇ ਆਪਣੇ ਮੋਮਨ ਭਰਾਵਾਂ ਨੂੰ ਕਾਫਰਾਂ ਦੇ ਪੰਜੇ ਵਿਚੋਂ ਛੁਡਾਓ ਆਦਿ।

ਮੁਲਾਣਿਆਂ ਨੇ ਮੁਲਕੀ ਗੱਲ ਨੂੰ ਧਾਰਮਕ ਗੱਲ ਬਣਾ ਕੇ ਲੋਕਾਂ ਉਤੇ ਬੜਾ ਭਾਰੀ ਅਸਰ ਪਾਇਆ। ਲਾਗੇ ੨ ਜਹਾਦੀ ਦੇ ਮੁਸਲਮਾਨ, ਮੁਗਲ, ਪਠਾਣ, ਅਤੇ ਸ਼ੇਖ ਆਦਿ ਹਥਿਆਰ ਲੈ ਕੇ ਲਾਹੌਰ ਆ ਗਏ ਅਤੇ ਇਥੋਂ ਦੇ ਸਭ ਆਦਮੀ ਜਹਾਦੀ ਝੰਡੇ ਹੇਠ ਇੱਕਠੇ ਹੋਣ ਲੱਗ ਪਏ। ਦਿੱਲੀ ਦਰਵਾਜ਼ਿਓ ਬਾਹਰ ਵਾਰ ਈਦਗਾਹ*

* ਜਿਥੇ ਅਜ ਕਲ ਰੇਲ ਦਾ ਸਟੇਸ਼ਨ ਹੈ।

"ਹੈਦਰੀ ਝੰਡਾ" ਗੱਡਿਆ ਗਿਆ। ਅਤੇ ਗਾਜ਼ੀਆਂ ਦੇ ਝੁੰਡਾਂ ਦੇ ਝੁੰਡ ਉਸੇ ਹੇਠ ਇਕੱਠੇ ਹੋਣ ਲੱਗ ਪਏ।

ਕਈ ਇਥੋ ਤੀਕ ਜੋਸ਼ ਵਿਚ ਆਏ ਕਿ ਆਪਣਾ ਸਭ ਘਰ ਬਾਰ ਵੇਚ ਵੱਟ ਕੇ, ਉਸ ਰੁਪਏ ਨੂੰ ਆਦਮੀ ਨੌਕਰ ਰੱਖਣ ਅਤੇ ਹਥਿਆਰ ਖਰੀਦਣ ਉੱਤੇ ਖਰਚ ਕੀਤਾ। ਇਨ੍ਹਾਂ ਵਿਚੋਂ ਮੁਹੰਮਦ ਤਕੀ (ਜੋ ਸ਼ਾਹ ਸਾਦੁੱਲਾ ਦੇ ਅੰਗਾਂ ਸਾਕਾਂ ਵਿਚੋਂ ਸੀ) ਅਤੇ ਮੂਸਾ ਬੇਗ (ਜੋ ਖੁਦਾ ਵਰਦੀ ਬੇਗ ਆਗਰ ਖਾਨੀ ਦਾ ਪੁੱਤਰ ਸੀ) ਮਸ਼ਹੂਰ ਸਨ। ਮੁਸਲਮਾਨ ਬਪਾਰੀਆਂ ਨੇ, ਜਿਨ੍ਹਾਂ ਨੂੰ ਪੰਜਾਬ ਵਿਚ 'ਲੱਖੀ' ਆਖਦੇ ਸਨ, ਖਾਣ ਪੀਣ ਦੀਆਂ ਚੀਜ਼ਾਂ ਬੜੇ ਖੁੱਲੇ ਦਿਲ ਨਾਲ ਦਿੱਤੀਆਂ ਅਤੇ ਗਾਜ਼ੀਆਂ ਨੂੰ ਰੁਪੈ ਪੈਸੇ ਦੀ ਸਹਾਇਤਾ ਦੇਣ ਵਿਚ ਟੋਡਰ ਮਲ ਦਾ ਪੋਤ੍ਰਾ ਅਰਥਾਤ ਪਹਾੜ ਮਲ ਦਾ ਪੁਤ੍ਰ ਸਭ ਨਾਲੋਂ ਵਧ ਗਿਆ। ਹਾਜੀ ਸੱਯਦ ਇਸਮਾਈਲ, ਹਾਜੀ ਯਾਰ ਬੇਗ, ਸ਼ਾਹ ਇਨੈਤ ਅਤੇ ਮੁਲਾਂ ਪੀਰ ਮੰਹਮਦ ਵਾਇਜ਼, ਆਦਿ ਕਈ ਨਾਮਵਰ ਬਜ਼ੁਰਗ, ਭਾਵੇਂ ਬੁਢੇ ਤੇ ਨਾ-ਤਜਰਬਾਕਾਰ ਸਨ, ਪਰ ਜਹਾਦ ਦਾ ਨਾਮ ਸੁਣ ਕੇ ਇਹ ਵੀ ਗਾਜ਼ੀਆਂ ਨਾਲ ਜਾ ਰਲੇ। ਮੌਲੀਆਂ ਬਧੀਆਂ ਹੋਈਆਂ, ਮਹਿਦੀਆਂ ਲੱਗੀਆਂ ਹੱਥੀਂ ਝੰਡੇ, ਫਰ੍ਹੇਰਿਆਂ ਉਤੇ ਆਇਤਾਂ, ਖੁਸ਼ੀ ਦਿਆਂ ਨਾਹਰਿਆਂ ਨਾਲ ਅਕਾਸ਼ ਗੂੰਜ ਰਿਹਾ ਸੀ, ਨਾਲ ਹੀ ਅਸਲੱਮ ਖਾਂ ਦੀ ਨਮਰਦੀ ਕਰ ਕੇ ਸਾਰੇ ਉਸ ਨੂੰ ਬੁਰਾ ਭਲਾ ਕਹਿ ਰਹੇ ਸਨ। ਹੁਣ ਤਾਂ ਉਸ ਤੋਂ ਵੀ ਨਾ ਰਿਹਾ ਗਿਆ, ਥਾਂ ੨ ਆਪਣੀ ਬਦਖੋਈ ਹੁੰਦੀ ਸੁਣ ਕੇ ਮੀਰ ਅਤਾਉਲਾ* ਨਾਮ ਪੂਰਬ ਦੇ ਇਕ ਬਜ਼ੁਰਗ ਨੂੰ ਅਤੇ ਮੁਹਿਬ ਖਾਂ** ਨਾਮ ਇਕ ਖਰਲ ਨੂੰ ਜੋ ਫਰੀਦਾਬਾਦ ਦੇ ਜ਼ਿਮੀਦਾਰਾਂ ਵਿਚੋਂ ਸੀ ਪੰਜ ਸੌ ਸਵਾਰੀ*** ਤੇ ਪਿਆਦੇ ਦੇ ਕੇ ਗਾਜ਼ੀਆਂ ਦੀ ਮਦਦ ਲਈ ਘੱਲਿਆ।

ਉਧਰ ਸਿੰਘਾਂ ਦਾ ਹਾਲ ਸੁਣੋ। ਜਦ ਉਹ ਸਾਰੇ ਇਲਾਕੇ ਵਿਚ ਚੰਗੀ ਤਰ੍ਹਾਂ ਫਿਰ ਨਿਕਲੇ ਤਾਂ ਉਨ੍ਹਾਂ ਨੇ ਆਪਣੇ ਜਥੇ ਦੇ ਚਾਰ ਹਿਸੇ ਦੋ ਦੋ ਸੌ ਆਦਮੀ ਦੇ ਕਰ ਲਏ। ਇਕ ਜੱਥਾ ਮਾਝੇ ਵਿਚ ਰਿਹਾ, ਇਕ ਰਿਆੜਕੀਓਂ ਉੱਤੇ ਪਹਾੜ ਦੀ ਕੰਢੀ ਪਾਸ, ਤੀਜਾ ਲਾਹੌਰ ਦੇ ਗਿਰਦੇ ਅਤੇ ਚੌਥਾ ਗਸ਼ਤ ਕਰਦਾ ਫਿਰੇ ਕਿ ਕਿਤੇ ਕਿਸੇ ਥਾਂ ਦੇ ਮੁਸਲਮਾਨ ਆਕੜ ਨਾ ਪੈਣ, ਜਾਂ ਵੇਲੇ ਸਿਰ ਹਰ-ਇਕ ਜੱਥੇ ਨੂੰ ਮਦਦ ਦਿੱਤੀ ਜਾ ਸਕੇ। ਜੇਹੜਾ ਤੁੰਮਣ ਲਾਹੌਰ ਦੇ ਗਿਰਦੇ ਫਿਰਦਾ ਹੁੰਦਾ ਸੀ, ਉਸ ਨੇ ਕੁਝ ਦਿਨਾਂ ਤੋਂ ਰਾਵੀ ਦੇ ਕੰਢੇ ਵਸਦੇ ਭਰਤ% ਪਿੰਡ ਡੇਰੇ ਲਾਏ ਹੋਏ ਸਨ।

* ਇਹ ਤਰਾਵੜੀ ਦਾ ਰਜਪੂਤ ਸੀ- 'ਪੰਥ ਪ੍ਰਕਾਸ਼' ਰਤਨ ਸਿੰਘ। ** ਮਹੰਮਦ ਖਾਂ- 'ਪੰਥ ਪ੍ਰਕਾਸ਼', ਰਤਨ ਸਿੰਘ। *** ਇਹ ਦੋਵੇਂ ਇਸ ਫੌਜ ਦੇ ਅਫਸਰ ਸਨ।
% ਪੰਥ ਪ੍ਰਕਾਸ਼ ਰਤਨ ਸਿੰਘ।



ਇਹ ਪਿੰਡ 'ਨੇਸ਼ਟਾ ਭਰਲੀ'* ਦੇ ਪ੍ਰਗਣੇ ਵਿਚ ਸੀ, ਜਿਸ ਦੇ ਕਾਨੂੰਗੋ ਭਗਵੰਤ ਰਾਇ ਨੇ ਜੋ ਭਰਤ ਪਿੰਡ ਦਾ ਵਸਨੀਕ ਸੀ, ਆਪਣੇ ** ਪਿੰਡ ਪੱਕੀ ਹਵੇਲੀ ਬਣਾਈ ਹੋਈ ਸੀ। ਇਸ ਹਵੇਲੀ ਵਿਚ ਹੀ ਸਿੰਘ ਉਤਰੇ ਹੋਏ ਸਨ।

ਹੈਦਰੀ ਝੰਡੇ ਵਾਲਿਆਂ ਨੂੰ ਖਬਰਾਂ ਮਿਲ ਚੁਕੀਆਂ ਸਨ ਕਿ ਸਿੰਘਾਂ ਦਾ ਡੇਰਾ ਫਲਾਣੇ ਪਿੰਡ ਹੈ। ਉਸੇ ਵੇਲੇ ਹੀ ਕੂਚ ਕੀਤਾ ਅਤੇ ਤੜਕੇ ਹੀ ਹਵੇਲੀ ਉਦਾਲੇ ਜਾ ਹੋਏ। ਸਿੰਘਾਂ ਨੇ ਵੀ ਪਕਿਆਈ ਕਰ ਲਈ ਅਤੇ ਪਹਿਲੀ ਸਲਾਮੀ ਵਿਚ ਹੀ ਕਈ ਗਾਜ਼ੀ ਧਰਤੀ ਉਤੇ ਲਿਟਾ ਦਿੱਤੇ।

ਹਵੇਲੀ ਕੀ ਸੀ, ਇਕ ਤਰ੍ਹਾਂ ਦੀ ਗੜ੍ਹੀ ਸੀ, ਉਸ ਦੇ ਬੁਰਜ ਮੱਲ ਕੇ ਸਿੰਘ ਵੀ ਤੀਰਾਂ ਬੰਦੂਕਾਂ ਦੀਆਂ ਵਾੜਾਂ ਝਾੜਦੇ ਰਹੇ। ਜੋਸ਼ ਵਿਚ ਆਏ ਹੋਏ ਗਾਜ਼ੀ ਅੰਨ੍ਹੇ ਵਾਹ ਕਚੀਚੀਆਂ ਵੱਟ ਵੱਟ ਕੇ ਗੜ੍ਹੀ ਪਾਸ ਆ ਜਾਣ ਅਤੇ ਤੜੱਕ ਤੀਰ ਗੋਲੀ ਨਾਲ ਫੁੰਡੇ ਜਾਣ। ਇਸ ਤਰ੍ਹਾਂ ਇਤਨੇ ਮਰੇ ਕਿ ਮੁਰਦਿਆਂ ਦੀ ਗਿਣਤੀ ਅੰਦਰਲਿਆਂ ਜੀਉਂਦਿਆਂ ਨਾਲੋਂ ਕਈ ਗੁਣਾਂ ਵਧ ਗਈ। ਇਤਨੇ ਆਦਮੀ ਗਵਾ ਕੇ ਵੀ ਹਠੀ, ਪਰ ਨਾ ਤਜਰਬੇਕਾਰ, ਜੋਸ਼ੀਲੇ ਗਾਜ਼ੀ ਗੜ੍ਹੀ ਦੀ ਫਸੀਲ ਪਾਸ ਆਉਣੋਂ ਬੰਦ ਨਾ ਹੀ ਹੋਏ। ਸਿੰਘ ਸਾਰਾ ਦਿਨ ਹੱਲੇ ਰੋਕਦੇ ਰਹੇ ਅਤੇ ਗਿਣਤੀ ਵਿਚ ਥੋੜ੍ਹੇ ਹੋਣ ਕਰ ਕੇ ਬੜੇ ਔਖੇ ਹੋਏ।

ਪਰ ਅਸਲ ਗੱਲ ਇਹ ਹੈ ਕਿ ਉਨ੍ਹਾਂ ਦੀ ਉਖਿਆਈ ਦਾ ਤਾਂ ਅਜੇ ਅਰੰਭ ਹੀ ਨਹੀਂ ਹੋਇਆ ਸੀ। ਲੜਦਿਆਂ ੨ ਜਦ ਰਾਤ ਪੈ ਗਈ, ਤਾਂ ਸਾਰੇ ਦਿਨ ਦੀ ਥਕਾਣ ਦੇ ਕਾਰਨ ਅਰਾਮ ਕਰਨ ਨੂੰ ਦਿਲ ਕਰੇ, ਪਰ ਐਸਾ ਹੋ ਕੀਕਰ ਸਕਦਾ ਸੀ, ਮੁਸਲਮਾਨ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਸਨ, ਕੁਝ ਸੌਂ ਗਏ ਅਤੇ ਬਾਕੀ ਗੜ੍ਹੀ ਉਤੇ ਹੱਲੇ ਕਰਦੇ ਰਹੇ, ਪਰਫ ਸਿੰਘਾਂ ਦੀ ਗਿਣਤੀ ਉਤਨੀ ਕੁ ਹੀ ਸੀ, ਇਸ ਲਈ ਇਨ੍ਹਾਂ ਨੂੰ ਬੜੀ ਔਕੜ ਦਾ ਸਾਹਮਣਾ ਸੀ। ਲੜਦਿਆਂ ਲੜਦਿਆਂ ਜਦ ਪਿਛਲਾ ਪਹਿਰ ਆ ਗਿਆ, ਤਾਂ ਇਨ੍ਹਾਂ ਵਿਚਾਰ ਕੀਤੀ ਕਿ ਹੁਣੇ ਹੀ ਸਵੇਰ ਹੋ ਜਾਣੀ ਹੈ, ਅਤੇ ਫੇਰ ਸਾਰਾ ਦਿਨ ਇਹੋ ਰੜਖੇੜਾ ਕਰਨਾ ਪੈਣਾ ਹੈ, ਇਸ ਵੇਲੇ ਹੈ ਵੀ ਹਨੇਰਾ ਅਤੇ ਅਸੀਂ ਵੀ ਅਜੇ ਤਕੜੇ ਹਾਂ ਜੇ ਕਰ ਹਿੰਮਤ ਕਰੀਏ, ਤਾਂ ਇਕ ਬਾਹੀ ਭੰਨ ਕੇ ਮਾਝੇ ਚਲੇ ਜਾ ਸਕਦੇ ਹਾਂ। ਇਹ ਸਲਾਹ ਮੰਨੀ ਗਈ, ਅਤੇ ਇਕ ਪਾਸਾ ਗਾਜ਼ੀਆਂ ਦਾ ਭੰਨ ਕੇ ਸਿੰਘ ਹਨੇਰੇ

* ਲਾਹੌਰ ਦੇ ਪਾਸ ੨ ਦੇ ਇਲਾਕੇ ਦਾ ਜੋ ਪ੍ਰਗਣਾ ਸੀ, ਉਸ ਨੂੰ 'ਭਰਲੀ' ਆਖਦੇ ਸਨ-ਚਹਾਰ, ਗੁਲਸ਼ਨੇ ਪੰਜਾਬ।
** 'ਪੰਥ ਪ੍ਰਕਾਸ਼', ਰਤਨ ਸਿੰਘ

Second Jihad

ਵਿਚ ਹੀ ਲੋਪ ਹੋ ਗਏ। ਓਸੇ ਵੇਲੇ ਰੌਲਾ ਪੈ ਗਿਆ, ਬਹਾਦਰਾਂ ਨੇ ਗੜ੍ਹੀ ਲੈ ਲਈ ਅਤੇ ਆਖਣ ਲਗ ਪਏ ਕਿ ਮਰਦੂਦ ਸਿੱਖ ਇਕ ਦਿਨ ਵਿਚ ਹੀ ਉਡਾ ਦਿੱਤੇ ਗਏ। ਦਿਨ ਚੜ੍ਹਦਿਆਂ ਹੀ ਲਾਹੌਰ ਦੀਆਂ ਤਿਆਰੀਆਂ ਹੋਣ ਲਗ ਪਈਆਂ ਅਤੇ ਪਲੋ-ਪਲੀ ਵਿਚ ਹੈਦਰੀ ਝੰਡਾ ਈਦ ਗਾਹ ਦੇ ਬੂਹੇ ਅਗੇ ਆ ਗਿਆ।

ਇਹ ਜੁਸ਼ਲੇ ਗਾਜ਼ੀ ਅਕਲ ਦੇ ਧਨੀ ਹੀ ਜਾਪਦੇ ਹਨ, ਜੋ ਥੋੜ੍ਹੇ ਜਹੇ ਸਿੰਘਾਂ ਤੋਂ ਪਿੱਛਾ ਛੁਡਾ ਕੇ ਜਾਣ ਗਏ ਕਿ ਬਸ ਹੁਣ ਸਾਰੇ ਸਿੰਘ ਤਹਿ ਤੇਗ ਹੋ ਗਏ ਅਤੇ ਫੇਰ ਪਹਿਲਾ ਹੀ ਸਮਾਂ ਆ ਗਿਆ। ਅਸਲ ਗਲ ਇਹ ਜਾਪਦੀ ਹੈ ਕਿ ਬਹੁਤ ਸਾਰੇ ਸਾਥੀ ਮਰਵਾ ਕੇ ਇਨ੍ਹਾਂ ਨੇ ਸਿੰਘਾਂ ਦਾ ਤਿਲਕ ਜਾਣਾ ਹੀ ਆਪਣੀ ਜਿੱਤ ਸਮਝਿਆ ਅਤੇ ਲਾਹੌਰ ਆ ਕੇ ਲਗੇ ਗਰੀਬਾਂ ਨੂੰ ਹੱਥ ਵਖਾਉਣ। ਜਿਸ ਉਤੇ ਜ਼ਰਾ ਵੀ ਸ਼ੱਕ ਪਿਆ ਕਿ ਇਹ ਸਿੰਘ ਹੈ, ਉਹ ਓਸੇ ਵੇਲੇ ਪਕੜ ਮੰਗਾਇਆ ਅਤੇ ਦਿਲ ਖੋਲ੍ਹ ਕੇ ਤਸੀਹੇ ਦਿੱਤੇ। ਜੋ ਸਹਿਜ ਧਾਰੀ ਕਿਸੇ ਸਿੰਘ ਦਾ ਮੇਲੀ ਮਿਲਿਆ, ਉਹ ਵੀ ਖਾਲੀ ਨਾ ਗਿਆ। ਇਹ ਕਹਿਰ ਕਿੰਨਾ ਕੁ ਵਰਤਿਆ, ਇਸ ਦਾ ਅੰਦਾਜ਼ਾ ਇਸ ਤੋਂ ਹੀ ਲੱਗ ਸਕਦਾ ਹੈ ਕਿ ਮਹੰਮਦ ਕਾਸਮ ਵੀ ਇਨ੍ਹਾਂ ਜੁਸ਼ੀਲੇ ਗਾਜ਼ੀਆਂ ਦੇ ਅਤਿਆਚਾਰ ਨੂੰ ਬੁਰਾ ਸਮਝ ਕੇ ਦੋ ਸਤਰਾਂ ਵਿਚ ਇਨ੍ਹਾਂ ਦੇ ਉਲਟ ਲਿਖ ਗਿਆ ਹੈ।

ਲਾਹੌਰ ਅਪੜਿਆਂ ਅਜੇ ਥੋੜ੍ਹੇ ਹੀ ਦਿਨ ਹੋਏ ਸਨ ਕਿ ਫੇਰ ਖਬਰਾਂ ਅਪੜੀਆਂ ਜੋ ਸਿੰਘ ਚੁਮਿਆਰੀ ਪਾਸ ਇਕੱਠੇ ਹੋ ਰਹੇ ਹਨ ਅਤੇ ਦਿਨਾਂ ਵਿਚ ਹੀ ਭਾਰਾ ਦਲ ਬਣ ਜਾਏਗਾ। ਹੈਦਰੀ ਝੰਡਾ ਫੇਰ ਖੜਾ ਕੀਤਾ ਗਿਆ ਅਤੇ ਅਗੇ ਨਾਲੋਂ ਕਈ ਗੁਣਾਂ ਗਾਜ਼ੀ ਆ ਇਕੱਠੇ ਹੋਏ, ਕਿਉਂਕਿ ਐਤਕੀਂ ਵੀ ਚੁਤਰਫੀ ਖਬਰਾਂ ਅਪੱੜ ਚੁਕੀਆਂ ਸਨ ਅਤੇ ਪਿੰਡਾਂ ਦੇ ਪਿੰਡ ਹੀ ਦੀਨ ਦੀ ਲੜਾਈ ਵਿਚ ਹਿੱਸਾ ਲੈਣ ਲਈ ਆ ਰਹੇ ਸਨ।

ਲਾਹੌਰੋਂ ਸਿਧੇ ਰਾਹ ਚੁਮਿਆਰੀ ਨੂੰ ਤੁਰੇ ਅਤੇ ਰਾਹ ਵਿਚ ਹੱਦ ਦਰਜੇ ਦਾ ਜ਼ੁਲਮ ਕਰਦੇ ਗਏ। ਜੋ ਪਿੰਡ ਆਇਆ, ਲੁਟਿਆ ਗਿਆ, ਅਤੇ ਜਿਨ੍ਹੇਂ ਰਤਾ ਕੁ ਚੂੰ ਚਿਰਾਂ ਕੀਤੀ, ਉਸ ਦਾ ਪਿੰਡ ਫੂਕਿਆ ਗਿਆ। ਰਾਹ ਤੋਂ ਪੰਜ ੨ ਕੋਹ ਲਾਂਭੇ ਦਾ ਕੋਈ ਪਿੰਡ ਲੁਟ ਤੋਂ ਨਾ ਬਚਿਆ ਅਤੇ ਸੈਂਕੜੇ ਇਸਤ੍ਰੀਆਂ ਦੇ ਸਤ ਤੋੜੇ ਗਏ। ਜਦੋਂ ਲਸ਼ਕਰ ਭੀਲੋਵਾਲ ਅਪੜਿਆ, ਤਾਂ ਹੱਦ ਦਰਜੇ ਦਾ ਕਹਿਰ ਵਰਤਿਆ। ਐਤਨਾ ਕਿ ਗਾਜ਼ੀ ਵੀ ਤ੍ਰਾਹ ਤ੍ਰਾਹ ਕਰ ਉਠੇ। ਲਸ਼ਕਰ ਦੇ ਸਰਦਾਰਾਂ ਨੇ ਦੋ ਤਿੰਨ ਬਦਮਾਸ਼ਾਂ ਤੇ ਜ਼ਾਲਮਾਂ ਨੂੰ ਚੁਣ ਕੇ ਦੋ ਟੁਕ ਕੀਤੇ ਜਾਣ ਦਾ ਹੁਕਮ ਦਿੱਤਾ, ਪਰ ਇਸ ਨਾਲ ਵੀ ਕੋਈਡੱਕ ਨਾ ਪਈ। ਚੁਮਿਆਰੀ ਤੀਕ ਇਕ ਰਸ



ਕਹਿਰ ਹੁੰਦਾ ਗਿਆ, ਅਤੇ ਪੁੰਨ ਖੱਟਣ ਆਏ ਗਾਜ਼ੀਆਂ ਨੂੰ ਭਾਰੀ ਤੋਂ ਭਾਰੀ* ਸਜ਼ਾ ਵੀ ਇਸ ਪਾਪ ਤੋਂ ਹਟਾ ਨਾ ਸਕੀ।

ਸਿੰਘਾਂ ਦਾ ਇਕੱਠ ਚੁਮਿਆਰੀ ਲਾਗੇ 'ਕੋਟਲਾ ਬੇਗਮ' ਪਾਸ ਹੋਇਆ ੨ ਸੀ। ਕੁਝ ਹਿੱਸਾ ਕੱਚੇ ਕਿਲ੍ਹੇ ਵਿਚ ਸੀ ਅਤੇ ਕੁਝ ਮੈਦਾਨ ਵਿਚ ਡੇਰੇ ਲਾਈ ਬੈਠੇ ਸਨ ਕਿ ਦੁਸ਼ਮਨ ਦੀ ਖਬਰ ਅੱਪੜ ਪਈ। ਵਾਹਰੂ ਢੋਲ ਨੇ ਸਾਰਿਆਂ ਨੂੰ ਲੜਾਈ ਲਈ ਤਿਆਰ ਬਰ-ਤਿਆਰ ਕਰ ਦਿੱਤਾ ਅਤੇ ਪਲੋ-ਪਲੀ ਨੂੰ ਸਿੰਘ ਬਹਾਦਰ ਕਿਲ੍ਹਿਓਂ ਬਾਹਰ ਹੋ ਮੈਦਾਨ ਵਿਚ ਆ ਡੱਟੇ। ਇਸ ਵੇਲੇ ਸਿੰਘਾਂ ਦੀ ਗਿਣਤੀ ਪੰਜ ਸਤ ਸੌ ਦੇ ਲਗ ਭਗ ਸੀ। ਪਰ ਪਠਾਣਾਂ ਦੀ ਕੁਮਕ ਮਿਲਾ ਕੇ ਸੰਖਿਆ ਅੱਠ ਨੌ ਸੌ ਤੀਕ ਅਪੱੜ ਪੈਂਦੀ ਸੀ। ਇਹ ਪਠਾਣ ਚੁਮਿਆਰੀ ਗਿਰਦੇ ਦੇ ਪਿੰਡਾਂ ਦੇ ਰਹਿਣ ਵਾਲੇ ਅਤੇ ਹਾਕਮਾਂ ਦੇ ਹਥੋਂ ਪੁਰ ੨ ਦੁਖੀ ਸਨ। ਜਦ ਸਿੰਘਾਂ ਦਾ ਬੋਲ ਬਾਲਾ ਹੋਇਆ ਤਾਂ ਇਹ ਵੀ ਕੁਝ ਤਾਂ ਹਾਕਮਾਂ ਤੋਂ ਬਦਲੇ ਲੈਣ ਅਤੇ ਕੁਝ ਲੁਟ ਦੇ ਲਾਲਚ ਕਰ ਕੇ ਸਿੰਘਾਂ ਦੇ ਨਾਲ ਹੀ ਰਲ ਗਏ, ਅਤੇ ਇਸ ਵੇਲੇ ਤੀਕ ਇਨ੍ਹਾਂ ਦੇ ਨਾਲ ਹੀ ਰਹੇ। ਜਦੋਂ ਤੁਰਕਾਨੀ ਸੈਨਾਂ ਨੂੰ ਵੇਖ ਕੇ ਸਿੰਘ ਸਨੱਧ ਬਨੱਧ ਹੋ ਗਏ ਤਾਂ ਪਠਾਣ ਵੀ ਸੋਹਣੀ ਜਗਹਿ ਤਾੜ ਕੇ ਇਕ ਲਾਂਭੇ ਡੱਟ ਗਏ ਅਤੇ ਲਗੇ ਲੜਾਈ ਦਾ ਰੰਗ ਵੇਖਣ। ਜਿਸ ਵੇਲੇ ਫੌਜਾਂ ਲਾਗੇ ਢੁਕੀਆਂ ਤਾਂ ਦੁਤਰਫੋਂ ਸਲਾਮੀ ਹੋਈ ਅਤੇ ਤਾੜ ੨ ਗੋਲੀਆਂ ਚੱਲੀਆਂ। ਲਹੂ ਨਾਲ ਧਰਤੀ ਸੂਹੀ ਹੋ ਗਈ ਅਤੇ ਬੜਾ ਰਣ ਪਿਆ। ਗਾਜ਼ੀ ਵੀ ਬੜੀ ਬੇਜਿਗਰੀ ਨਾਲ ਤਲਵਾਰ ਵਾਹੁੰਦੇ ਸਨ, ਅਤੇ ਸਿੰਘ ਵੀ ਸਿਰ ਉਡਾ ਦੇਣ ਵਿਚ ਕਿਸੇ ਤਰ੍ਹਾਂ ਦੀ ਕਿਰਕ ਨਹੀਂ ਕਰਦੇ ਸਨ। ਲੜਾਈ ਐਸੀ ਤੁਲ ਗਈ ਕਿ ਕੋਈ ਧਿਰ ਵੀ ਜਿੱਤ ਹਾਰ ਦਾ ਦਾਹਵਾ ਨਹੀਂ ਕਰ ਸਕਦੀ ਸੀ।

ਜਿਸ ਵੇਲੇ ਲੜਾਈ ਦੀ ਇਹ ਦਸ਼ਾ ਸੀ, ਪਠਾਣਾਂ ਨੇ ਜੋ ਸਿੰਘਾਂ ਦੇ ਨਾਲ ਸਨ) ਤੜੱਕ ਮੂੰਹ ਮੋੜੇ ਅਤੇ ਭੱਜ ਕੇ ਆਪੋ ਆਪਣੇ ਪਿੰਡੀਂ ਜਾ ਵੜੇ। ਲੜੇ ਤਾਂ ਭਾਵੇਂ ਪਹਿਲੋਂ ਵੀ ਨਹੀਂ ਸਨ, ਪਰ ਐਸ ਵੇਲੇ ਉਨ੍ਹਾਂ ਦੇ ਨੱਠ ਜਾਣ ਨੇ ਸਿੰਘਾਂ ਦੀ ਬੜੀ ਹਾਨੀ ਕੀਤੀ। ਏਕਾ ਏਕ ਹੀ ਤੁਰਕਾਨੀ ਸੈਨਾ ਦੇ ਦਿਲ ਵਧ ਗਏ ਅਤੇ ਸਿੰਘਾਂ ਨੂੰ ਆਪਣੇ ਬਚਾਉ ਲਈ ਗੜ੍ਹੀ ਵੱਲ ਹਟਣਾ ਪਿਆ। ਪਰ ਇਹ ਇਸ ਖੂਬੀ ਨਾਲ ਪਿੱਛੇ ਹਟੇ ਕਿ ਤੁਰਕ ਗਲ ਪੈ ਹੀ ਨਾ ਸਕੇ। ਮਹੰਮਦ ਤਕੀ,

* "ਇਸ ਵਾਰ ਰਾਹ ਦੇ ਪਿੰਡਾਂ ਦੇ ਲੋਕਾਂ ਉਤੇ ਥੋੜ੍ਹਾ ਜਿਹਾ ਜ਼ੁਲਮ ਹੋਇਆ, ਅਤੇ ਭੀਲੋਵਾਲ ਪਾਸ ਲਸ਼ਕਰ ਦੇ ਅਮੀਰਾਂ ਨੇ ਦੋ ਤਿੰਨਾਂ ਆਦਮੀਆਂ ਨੂੰ ਦੋ ਟੁਕ ਕੀਤੇ ਜਾਣ ਦਾ ਭਾਵੇਂ ਹੁਕਮ ਦੇ ਹੀ ਦਿੱਤਾ ਪਰ ਆਮ ਲੁੱਚੇ ਜ਼ੁਲਮ ਕਰਦੇ ਹੀ ਗਏ"--ਮਹੰਮਦ ਸਮ ਲਾਹੌਰੀ।

ਸਯਦ ਇਨੈਤ ਅਤੇ ਮਹੰਮਦ ਜ਼ਮਾਨ ਰੰਘੜ ਹੁਣ ਤਾ ਵਧ ਵਧ ਕੇ ਤਲਵਾਰਾਂ ਮਾਰਨ ਲਗੇ, ਅਤੇ ਉੱਚੀ ੨ ਕਹਿਣ, ਕੋਈ ਮਰਦ ਹੈ ਤਾਂ ਨਿਕਲੇ। ਸਿੰਘਾਂ ਨੇ ਇਤਨੇ ਦਾ ਹੀ ਸ਼ੁਕਰ ਕੀਤਾ ਕਿ ਬਚਦੇ ਬਚਾਉਂਦੇ ਗੜ੍ਹੀ ਵਿਚ ਆ ਵੜੇ। ਗੜ੍ਹੀ ਸੀ ਛੋਟੀ ਜਹੀ, ਬੜੇ ਔਖੇ ਹੋਏ ਦਬਾ ਦੱਬ ਅੰਦਰ ਵੜਨਾ ਮੁਸ਼ਕਲ, ਤੁਰਕਾਨੀ ਸੈਨਾ ਗਲ ਚੰਬੜੀ ਆਵੇ। ਪਰ ਸੂਰਮੇ ਔਖੇ ਸੌਖੇ ਹੋ ਕੇ ਲੈ ਹੀ ਨਿਕਲੇ ਅਤੇ ਬੁਰਜਾਂ ਤੇ ਫਸੀਲ ਉਤੇ ਆਦਮੀ ਖੜੇ ਕਰ ਕੇ ਲਗੇ ਤੜਾ ਤੜ ਵਾੜਾਂ ਝਾੜਨ। ਇਹ ਵੇਲਾ ਸੂਰਜ ਡੁੱਬਣ ਦਾ ਸੀ, ਹਨੇਰੇ ਦੇ ਨਾਲ ਹੀ ਬੱਦਲ ਛਾ ਗਏ ਅਤੇ ਜ਼ੋਰ ਦਾ ਮੀਂਹ ਲੱਥਾ। ਸਾਵਣ ਦਾ ਮਹੀਨਾ ਕਾਲੀ ਬੋਲੀ ਰਾਤ, ਉਤੋਂ ਕਾਲੀਆਂ ਘਟਾਂ, ਦਿੱਸਣਾ ਕੀ ਸੀ, ਹੱਥ ਪਸਾਰਿਆਂ ਵੀ ਸੁਝਦਾ ਨਹੀਂ ਸੀ।

ਇਹ ਵੇਲਾ ਸਿੰਘਾਂ ਨੇ ਮਤਲਬ ਦਾ ਵੇਖਿਆ, ਅਤੇ ਮਤਾ ਪਕਾ ਕੇ ਏਕਾ ਏਕ ਹੀ ਇਕ ਬੰਨੇ ਜਾ ਪਏ। ਗਾਜ਼ੀ ਤਾਂ ਮੀਂਹ ਲਹਿੰਦਿਆਂ ਹੀ ਲੂਣ ਵਾਂਗ ਖੁਰ ਗਏ ਸਨ, ਇਸ ਲਈ ਗੜ੍ਹੀ ਉਦਾਲੇ ਬਹੁਤ ਹੀ ਥੋੜ੍ਹੇ ਆਦਮੀ ਰਹਿ ਗਏ। ਸਿੰਘਾਂ ਨੇ ਕਿਸੇ ਨੂੰ ਮਾਰ ਕੁੱਟ, ਕਿਸੇ ਨੂੰ ਲੁੱਟ ਪੁੱਟ, ਕੋਈ ਐਧਰ ਕੋਈ ਔਧਰ, ਸਭ ਛਊਂ ਮਊਂ ਹੋ ਗਏ। ਦਿਨ ਚੜ੍ਹੇ ਮੁਸਲਮਾਨ ਕੀ ਵੇਖਦੇ ਹਨ ਕਿ ਸਿੰਘਾਂ ਦਾ ਗੜ੍ਹੀ ਵਿਚ ਮੁਸ਼ਕ ਵੀ ਨਹੀਂ ਹੈ। ਨਿਮੋਂ ਝੂਣੇ ਹੋ, ਮੁੜ ਉਨ੍ਹੀਂ ਪੈਰੀਂ ਰਾਹ ਦੇ ਪਿੰਡਾਂ ਨੂੰ ਦੁਖ ਦੇਂਦੇ ਹੋਏ ਲਾਹੌਰ ਵੱਲ ਮੁੜ ਪਏ।

ਪਹਿਲੀ ਮਜ਼ੰਲ ਭੀਲੋਵਾਲ ਕੀਤੀ। ਡਰ ਤਾਂ ਕਿਸੇ ਦਾ ਸੀ ਹੀ ਨਹੀਂ, ਇਸ ਲਈ ਸਾਰੇ ਬੇਫਿਕਰ ਹੋ ਕੇ ਪੈ ਰਹੇ। ਮੁਹਿਬ ਖਾਂ ਖਰਲ ਅਤੇ ਮੀਰ ਅਤਾ-ਉਲਾ ਦੇ ਸਵਾਰ ਪਿਆਦੇ ਤਾਂ ਗੜ੍ਹੀ ਅੰਦਰ ਉਤਰੇ, ਅਤੇ ਬਾਕੀ ਮੁਲਖੱਈਆ ਰੜੇ ਮਦੀਨੇ ਹੀ ਸੌਂ ਗਿਆ। ਸਿੰਘਾਂ ਨੂੰ ਇਸ ਗਲ ਦਾ ਪਤਾ ਹੀ ਸੀ ਕਿ ਇਕ ਰਾਤ ਰਾਹ ਵਿਚ ਰਹਿ ਕੇ ਇਹ ਲਾਂਹੌਰ ਅਪੜਨਗੇ। ਇਸ ਲਈ ਉਨ੍ਹਾਂ ਨੇ ਪੱਕੀ ਸਲਾਹ ਕਰ ਛਡੀ ਸੀ ਕਿ ਇਹ ਸੁੱਕੇ ਪੁੱਕੇ ਲਾਹੌਰ ਨਾ ਚਲੇ ਜਾਣ। ਇਹ ਗੱਲ ਗਿਣ ਕੇ ਭੀਲੋਵਾਲ ਦੇ ਆਸ ਪਾਸ ਹੀ ਉਨ੍ਹਾਂ ਨੇ ਦਿਨ ਕੱਟਿਆ ਅਤੇ ਜਦ ਜਾਣਿਆਂ ਕਿ ਇਸ ਵੇਲੇ ਕੋਈ ਵੀ ਜਾਗਦਾ ਨਹੀਂ ਹੋਵੇਗਾ, ਤਾਂ ਏਕਾ ਏਕ ਹੀ ਵੈਰੀ ਉੱਤੇ ਟੁੱਟ ਪਏ। ਰੜੇ ਪਏ ਗਾਜ਼ੀਆਂ ਨੂੰ ਉਠੱਣ ਦਾ ਸਮਾਂ ਹੀ ਨਹੀਂ ਲੱਭਾ। ਉੱਠਦੇ ੨ ਹੀ ਕਤਲ ਕੀਤੇ ਗਏ। ਓਸੇ ਵੇਲੇ ਰੌਲਾ ਪੈ ਗਿਆ ਕਿ ਸਿੰਘ ਆ ਪਏ। ਇਸ ਅਚਾਣਕ ਦੀ ਸੋਅ ਨੇ ਮੁਲੱਖਈਏ ਨੂੰ ਐਸਾ ਬੇ ਹੌਸਲਾ ਕਰ ਦਿੱਤਾ ਕਿ ਸਵਾਏ ਭੱਜ ਜਾਣ ਦੇ ਉਨ੍ਹਾਂ ਨੂੰ ਬਚਾਉ ਦੀ ਹੋਰ ਕੋਈ ਸੂਰਤ ਨਜ਼ਰ ਨਾ ਆਈ। ਇਤਨੇ ਚਿਰ ਨੂੰ ਗੜ੍ਹੀ ਅੰਦਰਲੀ ਫੌਜ ਦਾ ਇਕ ਦਸਤਾ ਕੁਝ ਠੱਲ੍ਹ ਪਾਉਣ ਲਈ ਬਾਹਰ ਨਿਕਲਿਆ, ਪਰ ਜਿੱਤ ਦੇ ਖਿਆਲ ਨਾਲ ਮਸਤੇ ਹੋਏ



ਸਿੰਘਾਂ ਨੇ ਉਨ੍ਹਾਂ ਦਾ ਵੀ ਮੂੰਹ ਮੋੜ ਦਿੱਤਾ। ਇਹ ਹਾਲਤ ਵੇਖ ਕੇ ਤਕੀ ਖਾਂ ਅਤੇ ਅਤਾਉੱਲਾ ਨੇ ਉਚੇ ਥਾਂ ਖੜੋ ਕੇ ਹੋਕੇ ਦਿੱਤੇ ਕਿ ਜੋ ਜੀਉਣਾ ਚਾਹੁੰਦਾ ਹੈ, ਪਿੰਡ ਵਿਚ ਵੜ ਜਾਏ। ਉਹ ਇਸ ਗਲ ਨੂੰ ਸਮਝ ਗਏ ਸਨ ਕਿ ਰਾਤ ਦਾ ਸਮਾਂ ਹੈ ਅਤੇ ਬਗਾਨੀ ਜਗਾਹ ਤੇ ਅਚਾਨਕ ਦੀ ਸੱਟ ਨੇ ਸਭ ਨੂੰ ਹਥਾਂ ਪੈਰ ਦੀ ਪਾ ਦਿੱਤੀ ਹੈ, ਇਸ ਲਈ ਟਾਕਰਾ ਕਰਨਾ ਮਹਾਂ ਮੂਰਖਤਾ ਹੈ।

ਸਿੰਘਾਂ ਨੇ ਮੁਲੱਖਈਏ ਦਾ ਸਾਰਾ ਮਾਲ ਲੁਟ ਲਿਆ ਅਤੇ ਸੂਰਜ ਚੜ੍ਹਨ ਤੋਂ ਪਹਿਲਾਂ ੨ ਹਨੇਰੇ ਦੇ ਨਾਲ ਹੀ ਲੋਪ ਹੋ ਗਏ। ਇਸ ਚਪੌਲ ਵਿੱਚ ਤੁਰਕਾਂ ਦੇ ਕਈ ਸੌ ਆਦਮੀ ਮਾਰੇ ਗਏ ਅਤੇ ਹਜ਼ਾਰਾਂ ਦਾ ਮਾਲ ਗਿਆ। ਇਸ ਤੋਂ ਬਿਨਾਂ ਮੁਰਤਜ਼ਾ ਖਾਂ, ਟੋਡਰ ਮਲ ਦਾ ਪੋਤਰਾ ਅਤੇ ਹੋਰ ਕਈ ਅਮੀਰ* ਭੀਲੋਵਾਲ ਦੀ ਭੇਟਾ ਹੋਏ। ਦਿਨ ਚੜ੍ਹਿਆ ਤਾਂ ਸਾਰੇ ਹੀ ਆਪਣੀ ਸੁਸਤੀ ਉਤੇ ਧਿਕਾਰ ਕਰਨ, ਪਰ ਹੁਣ ਕੀ ਹੋ ਸਕਦਾ ਸੀ, ਰੋਂਦੇ ਧੋਂਦੇ ਅਤੇ ਹਉਕੇ ਲੈਂਦੇ ਲਾਹੌਰ ਅੱਪੜੇ ਅਤੇ ਅਗੇ ਵਾਸਤੇ ਸਿਖਿਆ ਲਈ ਕਿ ਵੈਰੀ ਦੇ ਦੇਸ ਵਿਚ ਅਵੇਸਲੇ ਕਦੇ ਨਹੀਂ ਰਹਿਣਾ**।

❖ ❖ ❖ ❖ ❖ ❖ ❖ ❖ ❖ ❖

---

* ਪੰਥ ਪ੍ਰਕਾਸ਼ ਰਤਨ ਸਿੰਘ।

** ਦੋਹਾਂ ਪੰਥ ਪ੍ਰਕਾਸ਼ਾਂ ਵਿਚ "ਹੈਦਰੀ ਝੰਡੇ" ਦਾ ਨਿਕਲਨਾ ਬੰਦੇ ਦੇ ਮਾਰੇ ਜਾਣ ਤੋਂ ਬਹੁਤ ਮਗਰੋਂ ਦਿਤਾ ਹੈ। ਪਰ ਸਾਵਣ ਸੰਮਤ ੧੭੬੭ ਵਿਚ ਇਸ ਗੱਲ ਦਾ ਹੋਣਾ ਮੁਹੰਮਦ ਕਾਸਮ ਦੀ ਗਵਾਹੀ ਉੱਤੇ ਦਿੱਤਾ ਗਿਆ ਹੈ, ਜੋ ਉਸ ਸਮੇਂ ਲਾਹੌਰ ਵਿਚ ਰਹਿੰਦਾ ਸੀ।

Bhangu is more reliable.

# ਦਵਾਬੇ ਦਾ ਗ਼ਦਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਅੰਮ੍ਰਿਤ ਧਾਰੀ ਸਿੰਘਾਂ ਦੀ ਟਾਵੀਂ ੨ ਗਿਣਤੀ ਮਾਝੇ, ਮਾਲਵੇ ਅਤੇ ਦਵਾਬੇ ਵਿਚ ਸੀ। ਰਾਵੀ ਲੰਘ ਬਾਰ ਦੇ ਤੱਪੇ ਵਿਚ ਕੋਈ ਸਿੰਘ ਨਹੀਂ ਸੀ। ਸਾਰੀ ਵਰਕੈਤ ਗੁਰਾਂ ਦੀ ਸੇਵਕ (ਸਹਿਜ ਧਾਰੀ) ਯਾਂ ਜੋਗੀਆਂ ਨੂੰ ਮੰਨਣ ਵਾਲੀ ਸੀ ਤੇ ਵੜੈਚ ਤਾਂ ਅਜੇ ਕਲ੍ਹ ਹੀ ਅੰਮ੍ਰਿਤ ਛਕਦੇ ਹਨ। ਭਾਵੇਂ ਸਿੰਘ ਥੋੜ੍ਹੀ ੨ ਗਿਣਤੀ ਵਿਚ ਅੱਡੋ ਅੱਡ ਤਿੰਨੀ ਥਾਈਂ ਵਸਦੇ ਸਨ, ਪਰ ਇਕ ਗੱਲ ਸਭਨਾਂ ਵਿਚ ਪਾਈ ਜਾਂਦੀ ਹੈ ਕਿ ਜਦੋਂ ਏਨ੍ਹਾਂ ਨੂੰ ਸਮਾਂ ਲੱਝਾ, ਇਹ ਝੱਟ ਪੱਟ ਸ਼ਸਤ੍ਰ ਲੈ ਜ਼ਾਲਮ ਦਾ ਨਾਸ ਕਰਨ ਲਈ ਤਿਆਰ-ਬਰ-ਤਿਆਰ ਹੋ ਖੜੋਤੇ। ਬੰਦੇ ਦੇ ਆਉਂਦਿਆਂ ਹੀ ਮਾਲਵਾ ਉਛਲ ਪਿਆ ਜਿਸ ਦੀ ਪਹਿਲੀ ਫਤਿਹ ਨੇ ਹੀ ਮਾਝੇ ਨੂੰ ਭੜਕਾ ਦਿਤਾ ਅਤੇ ਨਾਲ ਲਗਦਾ ਦਵਾਬਾ ਵੀ ਨਾ ਰਹਿ ਸਕਿਆ। ਜਿਸ ਵੇਲੇ ਸੁਣਿਆ ਕਿ ਬੰਦਾ ਲੁਧਿਆਣੇ ਤੀਕ ਅੱਪੜ ਪਿਆ ਹੈ ਤਾਂ ਇਹ ਵੀ ਖੁੰਬਾਂ ਵਾਂਗ ਉਠ ਖੜੋਤੇ ਅਤੇ ਦਿਨਾਂ ਵਿਚ ਹੀ ਤਕੜਾ ਦਲ ਬਣ ਗਿਆ। ਕੁਝ ਸਹਾਇਤਾ ਬੰਦੇ ਵਲੋਂ ਵੀ ਆਈ ਸੀ, ਉਸ ਨਾਲ ਰਲ ਕੇ ਸਾਰੇ ਸਿੰਘਾਂ ਨੇ ਰਾਹੋਂ ਜਾ ਮਾਰਿਆ। ਇਥੋਂ ਦਾ ਜ਼ਿਮੀਂਦਾਰ ਇਨੈਤ ਖਾਂ ਬੜਾ ਭਾਰੀ ਧੜਵੈਲ ਸੀ ਅਤੇ ਉਸ ਦੇ ਧਾੜਿਆਂ ਦੀ ਮਸ਼ਹੂਰੀ ਚਾਰੋਂ ਤਰਫੀਂ ਫੈਲੀ ਹੋਈ ਸੀ। ਇਸ ਦੇ ਜਥੇ ਤੋਂ ਫੌਜਦਾਰ ਵੀ ਇਤਨਾਂ ਡਰਦਾ ਸੀ ਕਿ ਕਦੇ ਵੀ ਇਸ ਵਲ ਕੌੜ ਅੱਖ ਕਰ ਕੇ ਨਾ ਵੇਖਦਾ। ਜਿਸ ਵੇਲੇ ਸਿੰਘ ਆਏ ਤਾਂ ਇਸ ਦੀ ਵੀ ਕੋਈ ਪੇਸ਼ ਨਾ ਗਈ ਅਤੇ ਇਸ ਦਾ ਇਕੱਠਾ ਕੀਤਾ ਧਨ ਸਿੰਘਾਂ ਦੇ ਕਾਬੂ ਆ ਗਿਆ।

ਏਨ੍ਹੀਂ ਦਿਨੀਂ ਦਵਾਬੇ ਦਾ ਫੌਜਦਾਰ ਸ਼ਮਸ਼ ਖਾਂ ਸੀ, ਜੋ ਆਪਣੀ ਚਤੁਰਾਈ ਅਤੇ ਬਹਾਦਰੀ ਕਰ ਕੇ ਬੜਾ ਉੱਘਾ ਸੀ। ਇਹ ਕਸੂਰ ਦੇ ਖਲਫਜ਼ਈ ਪਠਾਣਾਂ ਵਿਚੋਂ ਸੀ, ਜਿਨ੍ਹਾਂ ਨੇ ਇਸ ਸਮੇਂ ਦੇ ਮਾਝੇ ਅਤੇ ਦਵਾਬੇ ਦੇ ਇਤਿਹਾਸ ਵਿਚ ਬੜਾ ਭਾਰੀ ਹਿੱਸਾ ਲਿਆ ਹੈ। ਇਸਦੇ ਬਾਬੇ ਸੁਲਤਾਨ ਅਹਿਮਦ ਖਾਂ ਨੇ ਸ਼ਾਹਜ਼ਾਦਾ ਆਜ਼ਮ ਸ਼ਾਹ ਦੀ ਨੌਕਰੀ ਵਿਚ ਬੜੀ ਮਸ਼ਹੂਰੀ ਖੱਟੀ।

ਇਕ ਵਾਰ ਔਰੰਗਜ਼ੇਬ ਨੇ ਇਸ ਨੂੰ ਕਸੂਰੋਂ ਸੱਦ ਘੱਲਿਆ, ਪਰ ਰਾਹ



ਵਿਚ ਜਦ ਜਮੀਤ ਆਬਾਦ ਅਪੜਿਆ ਤਾਂ ਪਾਗਲ ਹੋ ਕੇ ਮਰ ਗਿਆ। ਇਸ ਦੇ ਚਾਰ ਪੁਤਰ ਸਨ-ਹੁਸੈਨ ਖਾਂ, ਬਾਜੀਦ ਖਾਂ, ਪੀਰ ਖਾਂ ਅਤੇ ਅਲੀ ਖਾਂ। ਅਲੀ ਖਾਂ ਨੇ ਨਾਮ ਨਹੀਂ ਪਾਇਆ ਕਿਉਂਕਿ ਇਹ ਘਰ ਹੀ ਰਿਹਾ ਅਤੇ ਸ਼ਾਹੀ ਨੌਕਰੀ ਨਹੀਂ ਕੀਤੀ। ਹੁਸੈਨ ਖਾਂ ਨੇ ਵੀ ਭਾਵੇਂ ਨੌਕਰੀ ਤਾਂ ਨਹੀਂ ਕੀਤੀ, ਪਰ ਬੰਦੇ ਤੋਂ ਮਗਰੋਂ ਜਦ ਅਬਦੁਲ ਸਮਦ ਖਾਂ ਲਾਹੌਰ ਦਾ ਨਾਜ਼ਮ ਐਸ਼ਾਂ ਵਿਚ ਪੈ ਗਿਆ ਤਾਂ ਮਾਝੇ ਦਾ ਸਾਰਾ ਇਲਾਕਾ ਇਸ੍ ਨੇ ਸਾਂਭ ਲਿਆ ਅਤੇ ਅੰਤ ਨੂੰ ਚੂਹਣੀਆਂ ਦੀ ਲੜਾਈ ਵਿਚ ਮਾਰਿਆ ਗਿਆ।

ਬਾਜੀਦ ਖਾਂ ਬੜਾ ਚਲਾਕ ਆਦਮੀ ਸੀ, ਜਦ ਬਹਾਦਰ ਸ਼ਾਹ ਆਪਣੇ ਭਰਾ ਨਾਲ ਲੜਨ ਲਈ ਆਗਰੇ ਵੱਲ ਵਧਿਆ ਤਾਂ ਇਹ ਵੀ ਕਸੂਰੋਂ ਉਸ ਨਾਲ ਹੋ ਪਿਆ ਅਤੇ ਲੜਾਈ ਤੋਂ ਮਗਰੋਂ 'ਕੁਤਬੁੱਦੀਨ ਖਾਂ' ਦਾ ਖਤਾਬ ਪਾਇਆ, ਏਸੇ ਕਰ ਕੇ ਹੀ ਇਸ ਨੂੰ ਕੁਤਬੁੱਦੀਨ ਖਾਂ ਖੇਸ਼ਗੀ* ਆਖਦੇ ਹਨ। ਬਹਾਦਰ ਸ਼ਾਹ ਦਾ ਪੱਲਾ ਇਸ ਨੇ ਐਸਾ ਫੜਿਆ ਕਿ ਅੰਤ ਨੂੰ ਜੰਮੂ ਦੀ ਫੌਜਦਾਰੀ ਲੈ ਹੀ ਲਈ। ਖੁਸ਼ੀ ੨ ਪੰਜਾਬ ਵੱਲ ਮੁੜਿਆ ਆ ਰਿਹਾ ਸੀ ਕਿ ਪਾਣੀਪਤਿ ਆ ਕੇ ਸੁਣਿਆ ਜੋ ਸਾਰਾ ਦੇਸ਼ ਹੀ ਸਿੰਘਾਂ ਨੇ ਮੱਲ ਲਿਆ ਹੈ ਅਤੇ ਕਿਸੇ ਸ਼ਾਹੀ ਅਫਸਰ ਦੀ ਪਾਇਆ ਨਹੀਂ ਜੋ ਅਗੇ ਵਧ ਸਕੇ। ਵਚਾਰੇ ਨੇ ਓਥੇ ਹੀ ਡੇਰੇ ਲਾ ਦਿੱਤੇ ਅਤੇ ਦਿੱਲੀ ਦੇ ਸੂਬੇ ਨੂੰ ਇਹ ਆਖ ਕੇ ਪਰਚਾ ਛਡਿਆ ਕਿ ਮੈਂ ਸ਼ਾਹੀ ਸੜਕ ਦੀ ਰਾਖੀ ਕਰ ਰਿਹਾ ਹਾਂ। ਅੰਤ ਨੂੰ ਜਦ ਬਹਾਦਰ ਸ਼ਾਹ ਬੰਦੇ ਨਾਲ ਲੜਨ ਲਈ ਸਢੌਰੇ ਵੱਲ ਆਇਆ, ਤਦ ਇਹ ਵੀ ਉਨ੍ਹਾਂ ਨਾਲ ਰਲ ਪਿਆ ਅਤੇ ਲੋਹਗੜ੍ਹ ਦੀ ਲੜਾਈ ਮਗਰੋਂ ਜੰਮੂ ਦੀ ਫੌਜਦਾਰੀ ਜਾ ਸਾਂਭੀ।

ਚੌਥੇ ਭਰਾ, ਪੀਰ ਖਾਂ ਨੇ ਬਹਾਦਰ ਸ਼ਾਹ ਦੇ ਸਮੇਂ ਬੜੀ ਤਰੱਕੀ ਕੀਤੀ, ਪਰ ਇਹ ਛੇਤੀ ਹੀ ਮਰ ਗਿਆ। ਇਸ ਦਾ ਇੱਕੋ ਪੁੱਤ੍ਰ ਨੂਰ ਖਾਂ ਸੀ, ਜੋ ਮਗਰੋਂ ਸ਼ਮਸ਼ ਖਾਂ ਦੇ ਨਾਮ ਤੋਂ ਮਸ਼ਹੂਰ ਹੋਇਆ ਅਤੇ ਜਿਸ ਨੂੰ ਉਸ ਦੇ ਪਿਤਾ ਦੀਆਂ ਖਿਦਮਤਾਂ ਦਾ ਖਿਆਲ ਕਰ ਕੇ ਦਵਾਬਾ ਟੱਪਾ ਜਲੰਧਰ ਦੀ ਫੌਜਦਾਰੀ ਦਿੱਤੀ ਗਈ। ਜਦ ਬੰਦਾ ਦੜਕਿਆ ਅਤੇ ਸਰਹੰਦ ਮਾਰ ਕੇ ਕਰਨਾਲ ਤੱਕ ਦਾ ਇਲਾਕਾ ਸਿੰਘਾਂ ਵਿਚ ਵੰਡ ਦਿੱਤਾ ਤਾਂ ਦਵਾਬਾ ਲੈਣ ਦੇ ਇਰਾਦੇ ਨਾਲ ਕੁਝ ਸਿੰਘ ਲੁਧਿਆਣਿਓਂ ਸਤਲੁਜ ਟੱਪ ਪਏ।

ਇਹ ਖਬਰਾਂ ਸੁਣ ਕੇ ਇਸ ਦੀ ਖਾਨਿਓਂ ਗਈ, ਪਰ ਅਜੇ ਸੁਰਤ ਵੀ ਨਹੀਂ ਸੰਭਲੀ ਸੀ ਕਿ ਦੋ ਸਿੰਘ ਸਾਹਮਣੇ ਆ ਖੜੇ ਹੋਏ ਅਤੇ ਘਾਬਰੇ ਹੋਏ ਦੇ ਹਥ

---

* ਖੇਸ਼ਗੀ ਇਸ ਟੱਬਰ ਦੀ ਅੱਲ ਸੀ: ਮੁਆਸੁਰਲ ਉਮਰਾਅ।

ਪਰਵਾਨਾ ਫੜਾ ਦਿਤਾ, ਜਿਸ ਵਿਚ ਲਿਖਿਆ ਸੀ ਕਿ ਫੌਜਦਾਰ ਸ਼ਮਸ਼ ਖਾਂ ਜੇ ਆਪਣੀ ਸੁੱਖ ਮੰਗਦਾ ਹੈ; ਤਾਂ ਆਪਣੇ ਆਪ ਨੂੰ ਖਾਲਸੇ ਜੀ ਦਾ ਨੌਕਰ ਸਮਝੇ, ਅੱਜ ਤੋਂ ਸਿੰਘਾਂ ਦੀ ਈਨ ਮੰਨੇ, ਜਿੰਨੇ ਸਿੰਘ ਬੇ-ਗੁਨਾਹ ਫੜੇ ਹੋਏ ਹਨ, ਏਸੇ ਵੱਲੇ ਛੱਡੇ ਜਾਣ, ਜਿਨ੍ਹਾਂ ਦੀਆਂ ਜ਼ਮੀਨਾਂ ਜ਼ਬਤ ਕੀਤੀਆਂ ਹੋਈਆਂ ਹਨ, ਵਾਪਸ ਦਿਤੀਆਂ ਜਾਣ। ਪਰਵਾਨਾ ਪੁਚਾਉਣ ਵਾਲੇ ਸਿੰਘਾਂ ਦੇ ਨਾਲ ਬਹੁਤ ਸਾਰਾ ਗੋਲਾ ਬਾਰੂਦ ਘਲਿਆ ਜਾਵੇ ਅਤੇ ਆਪ ਝਬਦੇ ਸਾਰਾ ਖਜ਼ਾਨਾ ਲੈ ਕੇ ਖਾਲਸੇ ਜੀ ਨੂੰ ਅੱਗੋਂ ਆ ਕੇ ਮਿਲੇ।

ਏਨ੍ਹੀਂ ਦਿਨੀਂ ਸ਼ਮਸ਼ ਖਾਂ ਸੁਲਤਾਨ ਪੁਰ ਵਿਚ ਰਹਿੰਦਾ ਸੀ ਜੋ ਨਾਦਰ ਸ਼ਾਹ ਦੇ ਸਮੇਂ ਤੀਕ ਬੜਾ ਤਕੜਾ ਸ਼ਹਿਰ ਰਿਹਾ ਹੈ, ਪਰ ਉਸ ਸਮੇਂ ਸਾੜੇ ਜਾਣ ਕਰਕੇ ਉਸ ਤੋਂ ਮਗਰੋਂ ਨਿੱਘਰਦਾ ਹੀ ਗਿਆ। ਪਰਵਾਨਾ ਵੇਖਦਿਆਂ ਹੀ ਸ਼ਮਸ਼ ਖਾਂ ਨੇ ਸ਼ਹਿਰ ਦਿਆਂ ਧਨਾਢਾਂ, ਖਾਨਦਾਨੀਆਂ, ਬਹਾਦਰਾਂ ਨੂੰ ਅੱਡ ਮਕਾਨ ਵਿਚ ਸਦਵਾਇਆ ਅਤੇ ਸਭ ਗੱਲ ਕਹਿ ਸੁਣਾਈ। ਸਭ ਨੇ ਇਕ ਜ਼ਬਾਨ ਹੋ ਕੇ ਕਿਹਾ ਕਿ ਈਨ ਮੰਨਿਆਂ ਸਾਡਾ ਬਚਾ ਨਹੀਂ, ਸਾਡਾ ਬਚਾ ਜੇ ਕਰ ਹੈ ਤਾਂ ਕੇਵਲ ਲੜਾਈ ਵਿਚ ਹੈ ਕਿ ਸ਼ੈਦ ਜਿੱਤ ਜਾਈਏ, ਨਹੀਂ ਤਾਂ ਲੁੱਟ ਪੁੱਟ ਤਾਂ ਦੋਵੇਂ ਤਰ੍ਹਾਂ ਹੀ ਜਾਣਾ ਹੈ। ਪਰ ਇਕ ਬਿਧ ਕਰਨੀ ਜ਼ਰੂਰੀ ਹੈ ਜਿਸ ਨਾਲ ਇਹ ਭੁੱਖੇ ਸ਼ੀਂਹ ਤੱੜਕ ਹੀ ਸਾਡੇ ਸਿਰ ਨਾ ਆ ਧਮਕਣ ਅਤੇ ਸਾਨੂੰ ਤਿਆਰੀ ਦਾ ਸਮਾਂ ਹੀ ਨਾ ਲੱਝੇ।

ਔਕੜ ਨੇ ਵਿਉਂਤ ਸੁਝਾ ਦਿੱਤੀ। ਜਵਾਬ ਵਿਚ ਲਿਖਿਆ ਕਿ ਸਾਨੂੰ ਕੁਝ ਮਨਜ਼ੂਰ ਹੈ, ਥੋੜ੍ਹਾ ਜਿਹਾ ਗੋਲਾ ਬਰੂਦ ਘੱਲਦੇ ਹਾਂ, ਗੱਡੇ ਨਾ ਲੱਭਣ ਕਰ ਕੇ ਬਾਹਲਾ ਨਹੀਂ ਘੱਲ ਸਕੇ, ਕਿਰਪਾ ਕਰ ਕੇ ਗੱਡੇ ਆਪ ਘੱਲ ਦਿਓ, ਤਾਕਿ ਸਭ ਮੇਖਜ਼ੀਨ, ਜੋ ਬਹੁਤ ਸਾਰਾ ਹੈ, ਆਪ ਪਾਸ ਘਲਵਾ ਦਿੱਤਾ ਜਾਵੇ। ਖਜ਼ਾਣਾ ਲੱਦਵਾ ਕੇ ਛੇਤੀ ਹੀ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੁੰਦਾ ਹਾਂ, ਆਸ਼ਾ ਹੈ ਕਿ ਆਪ ਦੇਰੀ ਦੀ ਖਿਮਾਂ ਕਰੋਗੇ। ਏਧਰ ਤਾਂ ਇਹ ਕੀਤਾ ਅਤੇ ਓਧਰ ਸ਼ਹਿਰ ਵਿਚ ਉੱਚੇ ਥਾਂ ਕੁਰਾਨ ਮਜੀਦ ਰੱਖ ਕੇ ਲਾਂਭੀ ਡੌਂਡੀ ਪਿਟਵਾ ਦਿੱਤੀ ਕਿ ਦੀਨ ਪਿਛੇ ਜਾਨ ਦੇਣ ਵਾਲੇ ਗਾਜ਼ੀ ਸੁਲਤਾਨ ਪੁਰ ਆ ਜਾਣ। ਸਭ ਪਾਸੋਂ ਕੁਰਾਨ ਮਜੀਦ ਉਤੇ ਹੱਥ ਰਖਵਾ ਕੇ ਕਸਮ ਕਰਵਾਈ ਗਈ ਕਿ ਅਸੀਂ ਇਸ ਦੀਨੀ ਲੜਾਈ ਵਿਚ ਆਪਣੀ ਜਾਨ ਦੀ ਪਰਵਾਹ ਨਹੀਂ ਕਰਾਂਗੇ ਅਤੇ ਕਿਸੇ ਸੂਰਤ ਵਿਚ ਵੀ ਮਦਾਨੋਂ ਪਿੱਠ ਨਹੀਂ ਫੇਰਾਂਗੇ। ਸ਼ਹਿਰੋਂ ਬਾਹਰ ਬੜਾ ਭਾਰੀ ਇੱਕਠ ਹੋਇਆ, ਪੰਜ ਹਜ਼ਾਰ ਸਵਾਰ ਅਤੇ ਕੁਝ ਪਿਆਦੇ ਸਨ, ਬਾਕੀ ਸਾਰੀ ਮੰਗ ਹੀ ਸੀ। ਪਿੰਡਾਂ ਦੇ ਚੌਧਰੀ ਢੋਲ ਵਜਾ ੨ ਕੇ ਜ਼ਿਮੀਂਦਾਰਾਂ ਦੀਆਂ ਧਾੜਾਂ ਲਿਆਏ, ਸਭ ਖਾਨਦਾਨੀ ਆਦਮੀ ਆ ਰਲੇ, ਬਪਾਰੀਆਂ ਨੇ ਰੁਪਏ



ਨਾਲ ਬੜੀ ਮਦਦ ਦਿੱਤੀ ਅਤੇ ਬੜਾ ਭਾਰੀ ਇੱਕਠ ਹੋਇਆ*।

ਸ਼ਹਿਰ ਤੇ ਪਿੰਡਾਂ ਦੇ ਜੁਲਾਹੇ ਵੀ ਪਿੱਛੇ ਨਾ ਰਹੇ, ਅਤੇ ਸਾਰੇ ਮੁਲਖੱਈਏ ਵਿਚੋਂ ਬਹੁਤੀ ਗਿਣਤੀ ਏਨ੍ਹਾਂ ਦੀ ਹੀ ਸੀ। ਖੱਡੀਆਂ ਛੱਡ, ਤਾਣੀਆਂ ਵਲ੍ਹੇਟ, ਨਲੀਆਂ ਸਾਂਭ, ਕਿਸੇ ਪਿੱਠ ਪੀਤੀ; ਕਿਸੇ ਸੇਵੀਆਂ ਖਾਧੀਆਂ, ਹਥੀਂ ਗਾਨੇ ਤੇ ਤੇੜ ਤੈਹਮਤਾਂ, ਐਨ ਸਜ ਵੱਜ ਕੇ ਦੀਨੀ ਲਸ਼ਕਰ ਵਿਚ ਆ ਰਲੇ। ਰਲ ਤਾਂ ਗਏ, ਪਰ ਨਾ ਹੀ ਰਲੇ, ਅਰਬੀਆਂ ਵਿਚ ਖੋਤੇ ਵਾਂਗ ਅੱਡ ਹੀ ਜਾਪਣ ਇਨ੍ਹਾਂ ਦੇ ਮੋਹਰੀਆਂ ਨੂੰ ਤਲਵਾਰਾਂ, ਗਾਤਰੇ, ਕਮਾਨਾਂ ਅਤੇ ਭੱਥੇ ਮਿਲੇ ਤਾਂ ਸਹੀ, ਪਰ ਇਨ੍ਹਾਂ ਦੁਰਦਿਸ਼ਾ ਬੁਰੀ ਕੀਤੀ। ਜਿਨ੍ਹਾਂ ਵਿਚਾਰਿਆਂ ਕਦੀ ਸਿਧਾ ਸੋਟਾ ਵੀ ਨਹੀਂ ਫੜਿਆ ਸੀ, ਉਹ ਗਾਤ੍ਰੇ ਪਾਉਣੇ ਤੇ ਭੱਥੇ ਬੰਨ੍ਹਣ ਨੂੰ ਕੀ ਜਾਨਣ। ਇਸ ਦੇ ਨਾਲ ਹੀ ਤਾਣਾ ਤਣਨ ਨਾਲ ਪ੍ਰਾਪਤ ਹੋਈ ੨ ਕਦਮਾਂ ਦੀ ਤੇਜ਼ੀ ਅਤੇ ਸੱਜੇ ਖੱਬੇ 'ਨਾਲ' ਸੁੱਟਣ ਕਰ ਕੇ ਸਿਰ ਦਾ ਆਪ ਤੋਂ ਆਪ ਹੀ ਸੱਜੇ ਖੱਬੇ ਹੋਣਾ ਸੋਨੇ ਉਤੇ ਸੁਹਾਗਾ ਸੀ। ਮੁੱਕਦੀ ਗੱਲ ਇਹ ਹੈ ਕਿ ਲੈ ਦੇ ਕੇ ਅਤੇ ਲਸ਼ਕਰ ਬਹੁਤ ਸਾਰਾ ਹੋ ਗਿਆ।

ਸਿੰਘ ਆਪਣੀ ਥਾਂ ਖੁਸ਼ ਸਨ ਕਿ ਸ਼ਮਸ਼ ਖਾਂ ਨੇ ਈਨ ਮੰਨੀ ਤਾਂ ਸਭ ਨੇ ਮੰਨੀ। ਪਰਗਣਿਆਂ ਦੇ ਚੌਧਰੀਆਂ ਅਤੇ ਕਾਨੂੰਗੋਆਂ ਨੂੰ ਈਨ ਮੰਨਣ ਲਈ ਪਰਵਾਨੇ ਲਿਖ ਘੱਲੇ। ਥਾਂ ਥਾਂ ਠਾਣੇ ਬਠਾ ਦਿਤੇ, ਅਤੇ ਹੌਲੀ ਹੌਲੀ ਕੰਮ ਤੋਰਿਆ। ਅਜੇ 'ਰਾਹੋਂ' ਪਾਸ ਹੀ ਸਨ ਕਿ ਤੁਰਕਾਨੀ ਦਲ ਦੀਆਂ ਖਬਰਾਂ ਵੀ ਅੱਪੜ ਪਈਆਂ। ਵੇਲੇ ਕੁਵੇਲੇ ਲਈ ਕਿਲ੍ਹਾ ਮੱਲ ਕੇ ਕੁਝ ਕੁ ਸਿੰਘ ਪਹਿਰੇ ਉਤੇ ਖੜੇ ਕੀਤੇ ਅਤੇ ਬਾਕੀ 'ਦਲ' ਆਵੇ ਦੀ ਓਟ ਵਿਚ ਹੋ ਖੜੋਤਾ। ਇੱਟਾਂ ਤੇ ਰੇਤ ਦੇ ਬੋਰਿਆਂ ਦੇ ਸੰਘਰ ਬਣਾ ਲਏ ਅਤੇ ਕੁਝ ਸਿੰਘ ਅੱਗੇ ਪਿੱਛੇ ਲਾਂਭੇ ਚਾਂਭੇ ਨੀਯਤ ਕਰ ਕੇ, ਬੰਦੂਕਾਂ ਕੱਸ ਕੇ ਤਿਆਰ-ਬਰ-ਤਿਆਰ ਹੋ ਰਹੇ। ਜਦੋਂ ਤੁਰਕਾਨੀ ਦਲ ਮਾਰ ਹੇਠ ਆਇਆ ਤਾਂ ਸਾਰੇ ਦਲ ਨੇ ਇਕ ਵਾਰ ਵਾੜ ਝਾੜੀ ਅਤੇ ਸੈਂਕੜਿਆਂ ਨੂੰ ਧਰਤੀ ਉਤੇ ਲਿਟਾ ਦਿੱਤਾ। ਗਾਜ਼ੀ ਜ਼ੋਰ ਦੇ ਕੇ ਭੱਜੇ ਕਿ ਦੂਰੋਂ ਧਾਂਣਾ ਵਾਂਙ ਭੁੱਜਣ ਨਾਲੋਂ ਪਾਸ ਜਾ ਕੇ ਕਿਸੇ ਵੈਰੀ ਨੂੰ ਮਾਰ ਕੇ ਮਰਨਾ ਚੰਗਾ ਹੈ। ਇਤਨੇ ਚਿਰ ਨੂੰ ਸਿੰਘਾਂ ਨੇ ਦੂਜੀ ਵਾਰ ਝਾੜੀ ਅਤੇ ਫੇਰ ਤਲਵਾਰਾਂ ਧੂਹ ਸ਼ੇਰਾਂ ਵਾਂਗ ਪਾਸ ਆਏ ਸ਼ਕਾਰ ਵਲ ਝਪੱਟੇ।

ਇਸ ਵੇਲੇ ਬਹੁਤ ਸਾਰੇ ਆਦਮੀ** ਹੋਰ ਆ ਰਲੇ ਜੋ ਲਾਂਭ ਚਾਂਭ ਦਿਆਂ ਚੌਧਰੀਆਂ ਨੇ ਇੱਕਠੇ ਕੀਤੇ ਸਨ। ਸਿੰਘ ਤਾਂ ਸਾਹਮਣੇ ਗਾਜ਼ੀਆਂ ਨਾਲ ਰੁੱਝੇ ਹੋਏ

*ਮੁਆਸੁਰੁਲ ਉਮਰਾ। ਖਾਫੀ ਖਾਂ ਪਿਆਦਿਆਂ ਦੀ ਗਿਣਤੀ ਵੀਹ ਹਜ਼ਾਰ ਅਤੇ ਮੁਲੱਖਯ ਦੀ ਗਿਣਤੀ ਡੇਢ ਲਖ ਗਿਣਤੀ ਦੇਂਦਾ ਹੈ, ਪਰ ਇਸ ਵਿਚ ਬਹੁਤ ਸਾਰਾ ਮਬਾਲਗਾ ਜਾਪਦਾ ਹੈ।

** ਪੰਜਾਹ ਹਜ਼ਾਰ-ਖਾਫੀ ਖਾਂ।

ਸਨ ਕਿ ਇਕ ਨਵੀਂ ਧਾੜ ਮੌਕਾ ਵੇਖ ਕੇ ਇਕ ਲਾਂਭੇਂ ਤੋਂ ਆ ਪਈ ਅਤੇ ਛੇਤੀ ਛੇਤੀ ਵਧਣ ਲੱਗੀ। ਸਿੰਘ ਦੁਵੱਲੀ ਹੋ ਖੜੋਤੇ ਅਤੇ ਬੜੇ ਕਹਿਰ ਦੀ ਤਲਵਾਰ ਵਾਹੀ।

ਲੜਾਈ ਸਵਾ ਪਹਿਰ ਦਿਨ ਤੋਂ ਅਰੰਭ ਹੋਈ ਸੀ ਤੇ ਸੂਰਜ ਸਿਰ ਉੱਤੇ ਆਉਣ ਤੋਂ ਪਹਿਲਾਂ ੨ ਹੀ ਸੈਂਕੜੇ ਆਦਮੀ ਮਾਰੇ ਗਏ। ਤੁਰਕ ਮਰੇ ਤਾਂ ਭਾਵੇਂ ਬੇ ਓੜਕ, ਪਰ ਸਨ ਗੇ ਹਜ਼ਾਰਾਂ ਦੀ ਗਿਣਤੀ ਵਿਚ, ਇਸ ਲਈ ਮਰ ਕੇ ਵੀ ਸਿੰਘਾਂ ਨਾਲੋਂ ਕਈ ਗੁਣਾਂ ਵਧੀਕ ਸਨ। ਅੰਤ ਨੂੰ ਜਦ ਤਲਵਾਰ ਵਾਹੁੰਦੇ ੨ ਸੂਰਮੇਂ ਅੱਕ ਗਏ ਤਾਂ ਏਕਾ ਏਕ ਹੀ ਪੈਂਤੜਾ ਪਰਤਿਆ ਅਤੇ ਗਲ ਪਏ ਵੈਰੀ ਦੀ ਅੱਖੀਂ ਘੱਟਾ ਪਾ ਕੇ "ਰਾਹੋਂ" ਦੇ ਕਿਲ੍ਹੇ* ਵਿਚ ਜਾ ਵੜੇ ਅਤੇ ਬੁਰਜ ਮੱਲ ਕੇ ਲਗਦੇ ਹੱਥ ਹੀ ਲਾਗੇ ੨ ਦੇ ਤੁਰਕਾਂ ਨੂੰ ਬਾਣ ਗੋਲੀ ਨਾਲ ਫੁੰਡਕ ਸੁੱਟਿਆ।

ਇਸ ਤਰ੍ਹਾਂ ਕਰਦਿਆਂ ਜਦ ਰਾਤ ਪੈ ਗਈ ਤਾਂ ਸਿੰਘ ਮੱਖਣ ਵਿਚੋਂ ਵਾਲ ਵਾਂਙ ਤਿਲਕ ਗਏ। ਸ਼ਮਸ਼ ਖਾਂ ਨੇ ਪਿੱਛਾ ਕਰਨ ਦੀ ਥਾਂ ਸਗੋਂ ਸ਼ੁਕਰ ਕੀਤਾ ਕਿ ਇਸ ਜੰਜਾਲ ਤੋਂ ਛੁੱਟੇ। ਸਵੇਰੇ ਉਠ 'ਰਾਹੋਂ' ਵਿਚ ਆਪਣਾ ਠਾਣਾ ਬਠਾਇਆ ਅਤੇ ਸਿੱਧਾ ਸੁਲਤਾਨ ਪੁਰ ਦਾ ਰਾਹ ਲਿਆ। ਉਨ ਸਮਝਿਆ ਸੀ ਕਿ ਬਲਾ ਗਲੋਂ ਲੱਥੀ, ਪਰ ਕਿਥੋਂ! ਅਗਲੇ ਦਿਨ ਹੀ ਹਜ਼ਾਰ ਕੁ ਸਿੰਘ ਫੇਰ ਰਾਹੋਂ ਉੱਤੇ ਆ ਪਏ ਅਤੇ ਸਰਕਾਰੀ ਠਾਣਾ ਫੇਰ ਕੈਂਮ ਕਰ ਦਿੱਤਾ। ਸ਼ਮਸ਼ ਖਾਂ ਨੇ ਇਨ੍ਹਾਂ ਨੂੰ ਫੇਰ ਛੇੜਨਾ ਚੰਗਾ ਨਾ ਜਾਤਾ, ਅਤੇ ਸੁਲਤਾਨ ਪੁਰ ਵਿਚ ਹੀ ਮਸਤ ਰਿਹਾ।

"ਰਾਹੋਂ" ਮਾਰ ਕੇ ਜਲੰਧਰ ਦੀ ਵਾਰ ਆਈ। ਜਿਸ ਤਰ੍ਹਾਂ 'ਰਾਹੋਂ' ਦੇ ਪਠਾਣ ਆਪਣੇ ਸ਼ਹਿਰ ਨੂੰ ਛੱਡ ਕੇ ਭੱਜ ਗਏ ਸਨ, ਇਸੇ ਤਰ੍ਹਾਂ ਹੀ ਜਲੰਧਰ ਦੇ ਪਠਾਣਾਂ ਨੇ ਕੀਤਾ। ਹੁਸ਼ਿਆਰਪੁਰ ਦੇ ਹਾਕਮ ਵੀ ਈਨ ਮੰਨ ਬੈਠੇ ਅਤੇ ਸਾਰੇ ਇਲਾਕੇ ਦਾ ਬੰਦੋਬਸਤ ਕੀਤਾ ਗਿਆ। ਫਗਵਾੜੇ ਦੇ ਚੌਧਰੀ ਵੀ ਮਿਲ ਪਏ ਅਤੇ ਵੱਡਿਆਂ ਵੱਡਿਆਂ ਨਗਰਾਂ ਦੇ ਪੈਂਚ ਵੀ ਸਿੰਘਾਂ ਦੇ ਅਨੁਸਾਰੀ ਹੋ ਗਏ। ਸਾਰਾ ਇਲਾਕਾ ਮੱਲ ਕੇ ਸਿੰਘ ਸ਼ਮਸ਼ ਖਾਂ ਨੂੰ ਕਦ ਵੇਹਲਾ ਬੈਠਣ ਦੇਂਦੇ ਸਨ, ਨਿਤ ਨਵੇਂ ਸੂਰਜ ਸੁਲਤਾਨ ਪੁਰ ਨੂੰ ਆ ਘੇਰਦੇ ਅਤੇ ਪਾਸ ਪਾਸ ਦੀਆਂ ਬਸਤੀਆਂ ਲੁੱਟ ਪੁੱਟ ਕੇ ਮੁੜ ਜਾਂਦੇ।

'ਮੁਆਸੁਰੁਲ ਉਮਰਾਅ' ਵਿਚ ਲਿਖਿਆ ਹੈ ਕਿ ਸ਼ਮਸ਼ ਖਾਂ ਨੇ ਸਿੰਘਾਂ ਨਾਲ ਬਾਈ ਮਾਰਕੇ ਮਾਰੇ, ਜਿਸ ਤੋਂ ਮਾਲੂਮ ਹੁੰਦਾ ਹੈ ਕਿ ਜਦ ਤੀਕ ਬਹਾਦਰ ਸ਼ਾਹ ਇਸ ਦੇਸ ਵਿਚ ਆ ਨਹੀਂ ਗਿਆ, ਸਿੰਘਾਂ ਨੇ ਸ਼ਮਸ਼ ਖਾਂ ਦਾ ਨੱਕ ਵਿਚ ਦਮ ਕਰ ਛਡਿਆ।

* ਇਥੇ ਅਜ ਕਲ ਮਦਰੱਸਾ ਹੈ।



# ਪਹਾੜੀ ਰਾਜਿਆਂ ਨੂੰ ਲੁੱਟਣਾ

ਜਦ ਦੀ ਸਰਹੰਦ ਮਾਰੀ, ਸਿੰਘਾਂ ਦੀ ਚੜ੍ਹਦੀ ਕਲਾ ਹੀ ਰਹੀ। ਕਿਸੇ ਦਾ ਹੌਸਲਾ ਨਹੀਂ ਪੈਂਦਾ ਸੀ ਕਿ ਇਨ੍ਹਾਂ ਦਾ ਟਾਕਰਾ ਕਰ ਸਕੇ। ਇਨ੍ਹਾਂ ਦਾ ਨਾਮ ਸੁਣ ਕੇ ਸਾਰੇ ਹਾਕਮ ਥਰ ਥਰ ਪਏ ਕੰਬਦੇ ਸਨ ਅਤੇ ਲਾਹੌਰ ਤੋਂ ਲੈ ਕੇ ਦਿੱਲੀ ਤੀਕ 'ਬੰਦੇ' ਦਾ ਨਾਮ ਹਊਆ ਬਣ ਰਿਹਾ ਸੀ। ਸਰਹੰਦ ਮਾਰਨ ਤੋਂ ਮਗਰੋਂ ਮੁਖਲਸ ਗੜ੍ਹ ਬੰਦੇ ਨੂੰ ਐਸਾ ਪਸੰਦ ਆਇਆ ਕਿ ਦਿਨ ਰਾਤ ਉਥੇ ਹੀ ਰਹੇ। ਇਹ ਮੁਗਲ ਬਾਦਸ਼ਾਹਾਂ ਦੀ ਸ਼ਿਕਾਰਗਾਹ ਸੀ, ਜਿੱਥੇ ਉਹ ਕਦੀ ਕਦਾਈਂ ਗਰਮੀਆਂ ਦੇ ਦਿਨ ਕੱਟਿਆ ਕਰਦੇ ਸਨ, ਬੰਦਾ ਵੀ ਇਸ ਵੇਲੇ ਬਾਦਸ਼ਾਹ ਹੀ ਸੀ, ਇਸ ਲਈ ਉਹ ਵੀ ਕਿਉਂ ਨਾ ਵੈਸੀਆਂ ਹੀ ਮੌਜਾਂ ਮਾਣੇ।

ਵੱਡਾ ਮਤਲਬ ਸਰਹੰਦ ਮਾਰਨ ਦਾ ਸੀ, ਸੋ ਹੋ ਗਿਆ, ਇਸ ਤੋਂ ਮਗਰੋਂ ਜੋ ਮੁਹਿਮਾਂ ਹੋਈਆਂ, ਉਨ੍ਹਾਂ ਵਿਚੋਂ ਕਿਸੇ ਇਕ ਵਿਚ ਵੀ ਬੰਦੇ ਨੇ ਹਿੱਸਾ ਨਹੀਂ ਲਿਆ। ਸਰਹੰਦ ਮਾਰਦਿਆਂ ਹੀ 'ਦਲ' ਦਾ ਬਹੁਤ ਸਾਰਾ ਹਿੱਸਾ ਸਹਾਰਨ ਪੁਰ ਵੱਲ ਲੁੱਟ-ਮਾਰ ਕਰਦਾ ਕਰਦਾ ਕਰਨਾਲ ਵੱਲ ਜਾ ਨਿਕਲਿਆ। ਉਸ ਸਮੇਂ ਹੀ ਮਾਝੇ ਤੇ ਦਵਾਬੇ ਦੇ ਸਿੰਘ ਵੀ ਆਪੋ ਆਪਣੀ ਥਾਈਂ ਦੜਕ ਪਏ ਅਤੇ ਸ਼ਾਹੀ ਹਾਕਮਾਂ ਤੋਂ ਆਕੀ ਹੋ ਬੈਠੇ। ਜੋ ਮੁਹਿੰਮ ਬਿਲਾਸ ਪੁੱਰ ਵਲ ਘੱਲੀ ਗਈ, ਉਹ ਵੀ ਬੰਦੇ ਦੀ ਸਰਦਾਰੀ ਤੋਂ ਸੱਖਣੀ ਹੀ ਸੀ, ਅਤੇ ਉਸ਼ ਵਿਚ ਵੀ ਸਾਰਾ ਪਰੀਸ਼੍ਰਮ ਸਿੰਘਾਂ ਦਾ ਹੀ ਸੀ।

ਮੁਸਲਮਾਨ ਇਤਿਹਾਸਕਾਰਾਂ ਨੇ ਜੋ ਹਰ ਜਗਹਿ ਬੰਦੇ ਦੇ ਜਾਣ ਦੀ ਗਲਤੀ ਖਾਧੀ ਹੈ, ਉਸ ਦਾ ਕਾਰਨ ਇਹ ਹੈ ਕਿ ਸਰਹੰਦ ਮਾਰਨ ਕਰ ਕੇ ਦਿੱਲੀ ਅਤੇ ਲਾਹੌਰ ਤੀਕ ਬੰਦੇ ਦਾ ਨਾਮ ਹਰ ਇਕ ਦੀ ਜ਼ਬਾਨ ਉੱਤੇ ਚੜ੍ਹਿਆ ਹੋਇਆ ਸੀ, ਜਿਸ ਲਈ ਜਿਧਰ ਸਿੰਘ ਜਾਂਦੇ, ਸਾਰੇ ਇਹੋ ਹੀ ਸਮਝਦੇ ਕਿ ਇਹ ਬੰਦੇ ਦਾ ਹੀ 'ਦਲ' ਹੈ, ਯਾ ਇਹ ਵੀ ਹੋ ਸਕਦਾ ਹੈ ਕਿ ਲੋਕਾਂ ਤੇ ਵੈਰੀਆਂ ਉਤੇ ਪੂਰਾ ੨ ਦਬਾਅ ਬਠਾਉਣ ਲਈ ਉਹ ਸਿੰਘ ਹੀ ਮਸ਼ਹੂਰ ਕਰ ਦੇਂਦੇ ਸਨ ਕਿ ਸਾਡੇ ਵਿਚ ਬੰਦਾ ਵੀ ਹੈ*।

* ਸੱਤ ਕੁ ਵਰ੍ਹੇ ਹੋਏ ਹਨ ਕਿ ਸੁੰਦਰ ਸਿੰਘ ਜਗਦੇਵ ਪਿੰਡ ਦਾ ਮਾਝੇ ਵਿਚ

(ਬਾਕੀ ਦਾ ਫੁਟ ਨੋਟ ਅਗਲੇ ਸਫੇ ਤੇ ਹੈ)

ਏਨ੍ਹਾਂ 'ਦਲਾਂ' ਵਿਚ ਬੰਦੇ ਦਾ ਹੋਣਾ, ਇਸ ਗੱਲ ਤੋਂ ਹੀ ਸਿੱਧ ਹੋ ਸਕਦਾ ਹੈ। ਕਿ ਜੇ ਕਰ ਬੰਦਾ ਇਨ੍ਹਾਂ ਨਾਲ ਹੁੰਦਾ, ਤਦ ਕੀ ਇਹ ਸੰਭਵ ਸੀ ਕਿ ਜਲਾਲਾਬਾਦ ਸਰ ਨਾ ਹੁੰਦਾ, ਯਾ ਸਿੰਘਾਂ ਨੂੰ ਭਗਵੰਤ ਰਾਇ ਦੀ ਹਵੇਲੀ, ਕੋਟਲੇ ਬੇਰਾਮ ਅਤੇ 'ਰਾਹੋਂ' ਦੀਆਂ ਗੜ੍ਹੀਆਂ ਵਿਚ ਪਨਾਹ ਲੈਣੀ ਵੀ ਪੈਂਦੀ?

ਬੰਦੇ ਪਿੱਛੇ ਹਟਣਾ ਤਾਂ ਜਾਣਦਾ ਹੀ ਨਹੀਂ ਸੀ, ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਯਾ ਤਾਂ ਮੁਸਲਮਾਨ ਇਤਿਹਾਸਕਾਰਾਂ ਨੇ ਇਹ ਗੱਲ ਗਲਤ ਲਿਖੀ ਹੈ ਜੋ, ਸਿੰਘ ਪਿੱਛੇ ਹਟ ਕੇ ਗੜ੍ਹੀਆਂ ਵਿਚ ਜਾ ਵੜਦੇ ਰਹੇ। ਯਾਂ ਉਨ੍ਹਾਂ 'ਦਲਾਂ' ਨਾਲ ਬੰਦਾ ਸੀ ਹੀ ਨਹੀਂ। ਚੰਗੀ ਤਰ੍ਹਾਂ ਗੌਹ ਕਰਨ ਤੋਂ ਪਤਾ ਲਗਦਾ ਹੈ ਕਿ ਜਿਨ੍ਹਾਂ ਇਤਿਹਾਸਕਾਰਾਂ ਨੇ ਸਰਕਾਰੀ ਰਪੋਟਾਂ ਯਾ ਸੁਣੀਆਂ ਸੁਣਾਈਆਂ ਗੱਲਾਂ ਨਾਲ ਹੀ ਆਪਣੇ ਇਤਿਹਾਸ ਦੇ ਸਫ਼ੇ ਕਾਲੇ ਕੀਤੇ ਹਨ, ਉਨ੍ਹਾਂ ਸਾਰਿਆਂ ਨੇ ਬੰਦੇ ਦਾ ਹਰ ਮੁਹਿੰਮ ਵਿਚ ਸ਼ਾਮਲ ਹੋਣਾ ਲਿਖਿਆ* ਹੈ, ਪਰ ਜਿਸ ਇਤਿਹਾਸਕਾਰ ਨੇ ਅੱਖੀਂ ਡਿੱਠੇ ਹਾਲ ਲਿਖੇ ਹਨ, ਉਸ ਨੇ ਬੰਦੇ ਦਾ ਜ਼ਿਕਰ ਤੱਕ ਵੀ ਨਹੀਂ ਕੀਤਾ** ਇਸ ਤੋਂ ਸਿੱਧ ਹੁੰਦਾ ਹੈ ਕਿ ਗੰਗ ਦਵਾਬ, ਮਾਝੇ, ਦਵਾਬ ਤੇ ਬਿਲਾਸ ਪੁਰ ਦੀਆਂ ਮੁਹਿੰਮਾਂ ਵਿਚ ਬੰਦੇ ਨੇ ਕੋਈ ਹਿੱਸਾ ਨਹੀਂ ਲਿਆ।

ਜਦ ਲਾਹੌਰ ਤੋਂ ਲੈ ਕੇ ਪਾਣੀਪਤਿ ਤਕ ਦਾ ਇਲਾਕਾ ਇਕ ਤਰ੍ਹਾਂ ਨਾਲ ਸਿੰਘਾਂ ਦੇ ਕਾਬੂ ਆ ਗਿਆ ਤਾਂ ਇਹ ਅਸੰਭਵ ਜਾਪਦਾ ਹੈ ਕਿ ਕੈਹਲੂਰ ਦਾ ਇਲਾਕਾ ਸਿੰਘਾਂ ਦੀ ਮਾਰ ਤੋਂ ਬਚ ਰਹਿੰਦਾ। ਇਨ੍ਹਾਂ ਦਾ ਜਿਤਨਾ ਜ਼ੋਰ ਸਰਹੰਦ ਉਤੇ ਸੀ, ਉਸ ਤੋਂ ਕੁਝ ਹੀ ਘੱਟ ਬਿਲਾਸ ਪੁਰ ਉੱਤੇ ਸੀ, ਜਿਥੋਂ ਦਾ ਰਾਜਾ ਸਦਾ ਹੀ ਗੁਰੂ ਜੀ ਨਾਲ ਲੜਦਾ ਅਤੇ ਸ਼ਾਹੀ ਹਾਕਮਾਂ ਨੂੰ ਸੱਦ ਕੇ ਸਿੰਘਾਂ ਨੂੰ ਦੁਖ ਦੇਂਦਾ ਰਹਿੰਦਾ ਸੀ।

ਆਮ ਕਾਇਦੇ ਅਨੁਸਾਰ ਉਸ ਨੂੰ ਸੁਨੇਹਾ ਘੱਲਿਆ ਗਿਆ ਕਿ ਯਾ ਤਾਂ ਈਨ ਮੰਨੋ ਯਾ ਲੜਾਈ ਲਈ ਤਿਆਰ ਹੋ ਜਾਓ। ਉਸ ਨੂੰ ਅਗੇ ਹੀ ਧੁੜਕੂ ਲਗਾ

(ਪਿਛਲੇ ਸਫੇ ਦਾ ਬਾਕੀ ਫੁਟ ਨੋਟ)

ਡਾਕੇ ਮਾਰਨ ਲਗ ਪਿਆ ਸੀ। ਉਦੋਂ ਕੁਝ ਐਸੀ ਹਵਾ ਵਿਗੜੀ ਕਿ ਡੰਗਰ ਚਾਰਦੇ ਵਾਗੀ ਵੀ ਰਾਹ ਦੇ ਮੁਸਾਫਰਾਂ ਨੂੰ ਲੁੱਟ ਲਿਆ ਕਰਨ ਅਤੇ ਪਿੰਡ ਦੇ ਚੂਹੜੇ ਚੱਪੜੇ ਵੀ ਡਾਕੇ ਮਾਰਨ ਗਲ ਪਏ। ਜਿਸ ਥਾਂ ਡਾਕਾ ਪੈਂਦਾ, ਲੋਕੀਂ ਇਹੋ ਹੀ ਸਮਝਦੇ ਕਿ 'ਸੁੰਦ' ਹੀ ਪਿਆ ਹੈ। ਅਤੇ ਜਦ ਕਦੀ ਐਸੇ ਡਾਕੂ ਘੇਰੇ ਜਾਂਦੇ ਤਾਂ ਉਨ੍ਹਾਂ ਵਿਚੋਂ ਇਕ ਜਣਾ ਲਲਕਾਰ ਕੇ ਆਖਦਾ-"ਮਾਰ ਓਇ 'ਸੁੰਦਾ' ਛਵ੍ਹੀ" ਇਸ ਗੱਲ ਦਾ ਐਸਾ ਅਸਰ ਹੁੰਦਾ ਕਿ ਪਿੰਡ ਦੇ ਲੋਕ ਡਰ ਕੇ ਪਿਛੇ ਹਟ ਜਾਂਦੇ ਅਤੇ ਡਾਕੂ ਸਹੀ ਸਲਾਮਤ ਹੀ ਨਿਕਲ ਜਾਂਦੇ। ਐਸਾ ਹੀ ਹਾਲ ਉਸ ਸਮੇਂ ਹੋਵੇਗਾ।

* ਦੇਖੋ ਤਾਰੀਖ 'ਖਾਫੀ ਖਾਂ'।

** ਇਬਰਤ ਨਾਮਾਂ'।



ਹੋਇਆ ਸੀ ਕਿ ਸਿੰਘਾਂ ਨੇ ਸਰਹੰਦ ਮਾਰ ਲਈ ਹੈ, ਉਹ ਮੈਨੂੰ ਕਦ ਛਡਣਗੇ? ਇਸ ਲਈ ਉਸ ਨੇ ਪਾਸ ੨ ਦੇ ਰਾਜਿਆਂ ਨੂੰ ਆਪਣੀ ਸਹਾਇਤਾ ਲਈ ਪਹਿਲੋਂ ਹੀ ਮਣਾ ਛੱਡਿਆ ਸੀ। ਜਦ ਸਿੰਘਾਂ ਦਾ ਸੁਨੇਹਾ ਪੁੱਜਾ ਤਾਂ ਉਸ ਵੇਲੇ ਹੀ ਮਦਦ ਮੰਗਵਾ ਘੱਲੀ, ਦਵਾਬੇ ਵੱਲ ਦੇ ਛੋਟੇ ੨ ਰਾਜੇ ਅਤੇ ਤੇਰ੍ਹਾਂ ਸੌ ਮੀਏਂ ਆਣ ਇਕੱਠੇ ਹੋਏ ਅਤੇ ਬਿਲਾਸ ਪੁਰ ਦੀ ਤਕੜਾਈ ਕਰ ਲਈ। ਸਿੰਘ ਵੀ ਸਨੇਹਾ ਘਲਦਿਆਂ ਹੀ ਤੁਰ ਪਏ ਸਨ ਇਸ ਲਈ ਤਿਆਰੀਆਂ ਹੁੰਦੀਆਂ ਨੂੰ ਹੀ ਅੱਪੜ ਪਏ। ਕਰਤਾਰ ਦੀ ਕੁਦਰਤ, ਬਿਲਾਸ ਪੁਰ ਸਿੰਘਾਂ ਦਾ ਇਕ ਹੱਲਾ ਵੀ ਰੋਕ ਨਾ ਸਕਿਆ, ਬਦਾਮ ਦੇ ਛਿੱਲੜ ਵਾਂਗ ਦਰਵਾਜੇ ਤੋੜ ਕੇ ਸਿੰਘ ਅੰਦਰ ਜਾ ਵੜੇ ਅਤੇ ਇਕ ਟੱਕੋਂ ਗੱਭੇ ਵਾਢ ਅਰੰਭ ਦਿੱਤੀ। ਤੇਰ੍ਹਾਂ ਸੌ ਮੀਆਂ ਚੀਆਂ ਥਾਂ ਹੀ ਰਖਿਆ ਅਤੇ ਸ਼ਹਿਰ ਲੁੱਟ ਪੁੱਟ ਤੇ ਫੂਕ ਸਾੜ ਕੇ ਤੇਰ੍ਹਾਂ ਖਾਤੇ ਪੁੱਟੇ ਅਤੇ ਹਰ ਖਾਤੇ ਵਿਚ ਸੌ ਸੌ ਮੀਏਂ ਪਾ ਕੇ ਉਨ੍ਹਾਂ ਨੂੰ ਦੱਬ ਦਿੱਤਾ। ਇਸ ਤੋਂ ਮਗਰੋਂ ਪਾਸ ਦਿਆਂ ਇਲਾਕਿਆ ਵਿਚੋਂ ਨਜ਼ਰਾਨੇ ਲੈ ਅਤੇ ਰੁਪਿਆ ਉਗ੍ਰਾਹ ਕੇ ਸਿੰਘਾਂ ਦਾ ਦਲ ਪਹਾੜਾਂ ਤੋਂ ਉਤਰ ਆਇਆ।

ਸਿੰਘਾਂ ਦੀ ਚੜ੍ਹਦੀ ਕਲਾ ਨੂੰ ਵੇਖ ਕੇ ਬਹੁਤ ਸਾਰੇ ਆਦਮੀ ਸਿੰਘ ਸਜ ਗਏ, ਅਤੇ ਮਾਝੇ, ਮਾਲਵੇ ਤੇ ਦਵਾਬੇ ਵਿਚ ਏਕਾ ਏਕ ਹੀ ਸਿੰਘਾਂ ਦੀ ਗਿਣਤੀ ਵਧ ਗਈ। ਪਿੰਡਾਂ ਦੇ ਸ਼ਜਰੇ ਵੇਖਣ ਤੋਂ ਪਤਾ ਲਗਦਾ ਹੈ ਕਿ ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹਰ ਇਕ ਆਦਮੀ ਆਪਣੇ ਆਪ ਨੂੰ ਸਿੰਘ ਅਖਵਾ ਕੇ ਖ਼ੁਸ਼ ਹੁੰਦਾ ਸੀ, ਉਸੇ ਤਰ੍ਹਾਂ ਬੰਦੇ ਦੇ ਸਮੇਂ ਸਿੰਘ ਸਜਣਾ ਇਕ ਤਰ੍ਹਾਂ ਦਾ ਫੈਸ਼ਨ ਹੋ ਗਿਆ ਸੀ। ਸ਼ਜਰਿਆਂ ਵਿਚ ਇਕ ੨ ਨਾਮ ਤਾਂ ਸਿੰਘਾਂ ਦਾ ਆਉਂਦਾ ਹੈ, ਪਰ ਉਸ ਤੋਂ ਅਗੇ ਦੋ ੨, ਤਿੰਨ ੨ ਨਾਮ ਮੋਨਿਆਂ ਦੇ ਆਉਂਦੇ ਹਨ, ਜਿਨ੍ਹਾਂ ਤੋਂ ਮਗਰੋਂ ਫੇਰ ਸਿੰਘ ਨਾਵਾਂ ਦੀ ਲੜੀ ਸ਼ੁਰੂ ਹੋ ਪੈਂਦੀ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਜਦ ਸਿੰਘਾਂ ਦਾ ਜ਼ੋਰ ਪਿਆ ਤਾਂ ਲੋਕੀਂ ਸਿੰਘ ਅਖਵਾਉਣ ਲੱਗ ਪਏ, ਪਰ ਜਦ ਸਿੰਘਾਂ ਉਤੇ ਜ਼ੁਲਮ ਹੋਣ ਲਗੇ ਤਾਂ ਫੇਰ ਆਪਣੇ ਪੁਰਾਣੇ ਨਾਮ ਵਰਤੋਂ ਵਿਚ ਲੈ ਆਂਦੇ।

ਕੋਈ ਦਿਲੋਂ ਸਿੰਘ ਸਜਿਆ ਭਾਵੇਂ ਨਾ ਸਜਿਆ, ਪਰ ਇਤਨਾ ਜ਼ਰੂਰ ਹੈ ਕਿ ਮਾਝੇ, ਮਾਲਵੇ ਅਤੇ ਦਵਾਬੇ ਦੇ ਹਿੰਦੂ ਜ਼ਿਮੀਂਦਾਰਾਂ ਨੇ ਆਪਣੇ ਆਪ ਨੂੰ ਸਿੰਘ ਅਖਵਾ ਕੇ ਚੰਗੇ ਹੱਥ ਰੰਗੇ, ਅਤੇ ਆਪਣੇ ਮੁਸਲਮਾਨ ਹਾਕਮਾਂ ਤੋਂ ਚੰਗੇ ਬਦਲੇ ਲਏ। ਭਾਵੇਂ ਇਹ ਮੌਜ ਕੇਵਲ ਪੰਜ ਸਤ ਮਹੀਨੇ ਹੀ ਰਹੀ, ਇਸ ਇਤਨੇ ਸਮੇਂ ਵਿਚ ਹੀ ਉਨ੍ਹਾਂ ਨੂੰ ਸੁਤੰਤ੍ਰਤਾ ਦਾ ਐਸਾ ਸਵਾਦ ਆਇਆ ਕਿ ਇਸ ਤੋਂ ਮਗਰੋਂ ਸ਼ਾਹੀ ਹਾਕਮਾਂ ਨੇ ਭਾਵੇਂ ਲੱਖ ਉਪਰਾਲੇ ਕੀਤੇ, ਪਰ ਇਸ ਖਿਆਲ ਨੂੰ, ਉਨ੍ਹਾਂ ਜ਼ਿਮੀਂਦਾਰਾਂ ਦੇ ਮਨ ਵਿਚੋਂ ਨਾ ਹੀ ਕੱਢ ਸਕੇ, ਜਿਸ ਦਾ ਅੰਤਮ ਸਿੱਟਾ ਇਹ ਹੋਇਆ ਕਿ ਉਹ ਜ਼ਿਮੀਂਦਾਰ ਹੌਲੀ ੨ ਸਰਦਾਰ ਹੋ ਗਏ ਅਤੇ ਮੁਸਲਮਾਨਾਂ ਤੋਂ ਹਕੂਮਤ ਖੋਹ ਆਪ ਰਾਜੇ ਬਣ ਬੈਠੇ।

# ਸ਼ਾਹੀ ਫੌਜ ਦਾ ਆਉਣਾ।

ਜਦੋਂ ਬਹਾਦਰ ਸ਼ਾਹ ਆਪਣੇ ਭਰਾ ਕਾਮ ਬਖਸ਼ ਨੂੰ ਸਿੱਧਾ ਕਰਨ ਵਾਸਤੇ ਦੱਖਣ ਵਲ ਗਿਆ ਸੀ, ਤਾਂ ਰਾਜਪੂਤ ਰਾਜੇ ਵੀ ਉਸਦੇ ਨਾਲ ਹੋ ਤੁਰੇ ਸਨ। ਪਰ ਜਿਸ ਵੇਲੇ ਸ਼ਾਹੀ ਫੌਜਾਂ ਰਾਜਪੂਤਾਨੇ ਦੀ ਹੱਦੋਂ ਬਾਹਰ ਹੋਈਆਂ ਤਾਂ ਸਾਰੇ ਏਕਾ ਏਕ ਹੀ ਆਪਣੇ ਘਰਾਂ ਨੂੰ ਮੁੜ ਪਏ। ਬਾਦਸ਼ਾਹ ਨੂੰ ਬੜਾ ਗੁੱਸਾ ਆਇਆ ਕਿ ਮੈਥੋ ਆਗਿਆ ਲੈ ਕੇ ਵੀ ਨਹੀਂ ਗਏ, ਚੂੰਕਿ ਦੱਖਣ ਦੀ ਮੁਹਿੰਮ ਸਾਹਮਣੇ ਸੀ, ਇਸ ਲਈ ਰਾਜਪੂਤਾਂ ਨੂੰ ਸਜ਼ਾ ਦੇਣੀ ਕਿਸੇ ਹੋਰਸ ਵੇਲੇ ਉੱਤੇ ਛੱਡ ਦਿੱਤੀ। ਹੁਣ ਜਦ ਆਪਣੇ ਭਰਾ ਨੂੰ ਮਾਰ ਕੇ ਬਾਦਸ਼ਾਹ ਵਾਪਸ ਮੁੜਿਆ ਤਾਂ ਰਾਜਪੂਤਾਂ ਦਾ ਪਿਛਲਾ ਸਲੂਕ ਵੀ ਯਾਦ ਆ ਗਿਆ। ਉਜੈਨ ਅੱਪੜ ਕੇ ਠੀਕ ਠਾਣ ਲਈ ਕਿ ਇਨ੍ਹਾਂ ਨੂੰ ਪੂਰੀ ੨ ਸਜ਼ਾ ਦੇ ਕੇ ਹੀ ਦਿੱਲੀ ਜਾਣਾ ਹੈ। ਪਰ ਵੇਖੋ ਭਾਵੀ ਦੇ ਕਾਰੇ!

ਖਬਰਾਂ ਅੱਪੜੀਆਂ ਕਿ ਪੰਜਾਬ ਵਿਚ ਸਿੰਘਾਂ ਨੇ ਹੇਠਲੀ ਉਤੇ ਲਿਆਂਦੀ ਹੋਈ ਹੈ ਅਤੇ ਸਾਰੀ ਰਈਅਤ ਉੱਤੇ ਐਸੇ ੨ ਜ਼ੁਲਮ ਹੋ ਰਹੇ ਹਨ ਕਿ ਦੇਸ ਦਾ ਵਸੇਬਾ ਹੀ ਭੈੜਾ ਹੋ ਗਿਆ ਹੈ। ਬਾਦਸ਼ਾਹ ਕੱਚ ਪੱਕ ਵਿਚ ਹੀ ਸੀ ਕਿ ਅਜਮੇਰ ਅੱਪੜਿਆ ਉਸ ਨੇ ਇਕ ਹੋਰ ਹੀ ਦਰਦਨਾਕ ਨਜ਼ਾਰਾ ਵੇਖਿਆ। ਸਮਾਣਾ, ਸੁਨਾਮ, ਕੈਥਲ, ਘੁੜਾਮ ਆਦਿ ਸ਼ਹਿਰਾਂ ਦੇ ਉਜੜੇ ਹੋਏ ਅਮੀਰ ਰੋਂਦੇ ਪਿਟਦੇ ਅਗੋਂ ਮਿਲੇ ਅਤੇ ਰੋ ਰੋ ਕੇ ਬੇਨਤੀ ਕੀਤੀ ਕਿ ਸਾਡੇ ਦੇਸ ਦਾ ਕੁਝ ਉਪਰਾਲਾ ਕੀਤਾ ਜਾਵੇ, ਨਹੀਂ ਤਾਂ ਸਾਡੇ ਭਾ ਦੀ ਤਾਂ ਪਰਲੋ ਹੀ ਆ ਗਈ ਹੈ, ਦੂਜੇ ਆਦਮੀ ਵੀ ਦੇਸ਼ ਛਡ ਕੇ ਕਿਧਰੇ ਭੱਜ ਜਾਣਗੇ।

ਦੱਸਣ ਵਾਲਿਆਂ ਨੇ ਇਕ ਦੀਆਂ ਦਸ ਕਰ ਕੇ ਦੱਸੀਆਂ, ਅਤੇ ਜਿੱਤ ਹੀ ਜਿੱਤ ਵੇਖਣ ਵਾਲੇ ਬਹਾਦਰ ਸ਼ਾਹ ਤੋਂ ਇਤਨਾ ਜ਼ੁਲਮ ਜਰਿਆ ਨਾ ਗਿਆ। ਹੁਕਮ ਦੇ ਦਿੱਤਾ ਕਿ ਰਾਜਪੂਤਾਂ ਦੀ ਮੁਹਿੰਮ ਰੋਕੀ ਜਾਵੇ, ਅਤੇ ਸਾਰੀ ਫੌਜ ਪੰਜਾਬ ਵੱਲ ਕੂਚ ਕਰੇ। ਇਹ ਫੌਜ ਕਿਸੇ ਇਕ ਸੂਬੇ ਦੀ ਨਹੀਂ ਸੀ। ਬਲਕਿ ਸਾਰੇ ਹਿੰਦੁਸਤਾਨ ਦੀ ਫੌਜ ਦਾ ਇੱਕਠ ਸੀ। ਤਾਰਾ ਆਜ਼ਮ ਅਤੇ ਬਹਾਦਰ ਸ਼ਾਹ ਦੀ ਲੜਾਈ ਵੇਲੇ ਸਭ ਸੂਬਿਆਂ ਦੀਆਂ ਫੌਜਾਂ ਇਕ ਮੈਦਾਨ ਵਿਚ ਉਤਰੀਆਂ ਹੋਈਆਂ ਸਨ। ਤਾਰਾ ਆਜ਼ਮ ਵੱਲ ਉਹ ਸ਼ਾਹੀ ਫੌਜ ਸੀ ਜੋ ਔਰੰਗਜ਼ੇਬ ਦੇ



ਮਾਤਹਿਤ ਦੱਖਣ ਦੀਆਂ ਰਿਆਸਤਾਂ ਅਤੇ ਮਰਹੱਟਿਆਂ ਨਾਲ ਲੜ ਰਹੀ ਸੀ, ਬਹਾਦਰਸ਼ਾਹ ਵੱਲ ਉਹ ਸਾਰੀਆਂ ਫੌਜਾਂ ਸਨ, ਜਿਨ੍ਹਾਂ ਦਿੱਲੀ ਤੋਂ ਲੈ ਕੇ ਬਦਖਸ਼ਾਂ ਤੱਕ ਦਾ ਇੰਤਜ਼ਾਮ ਕੀਤਾ ਹੋਇਆ ਸੀ। ਇਸੇ ਤਰ੍ਹਾਂ ਜਦ ਤਾਰਾ ਆਜ਼ਮ ਮਾਰਿਆ ਗਿਆ ਤਾ ਬੰਗਾਲੇ ਵੱਲ ਦੀਆਂ ਫੌਜਾਂ ਵੀ ਬਹਾਦਰ ਸ਼ਾਹ ਨਾਲ ਆ ਮਿਲੀਆਂ। ਏਸ ਸਾਰੇ ਇੱਕਠ ਦਾ ਰੌ ਫਿਰ ਦੱਖਣ ਵਲ ਹੋਇਆ ਜਿਥੇ ਕ੍ਰਾਮ ਬਖਸ਼ ਨੂੰ ਮਾਰ ਕੇ ਓਧਰ ਦੀ ਸਾਰੀ ਫੌਜ ਵੀ ਬਹਾਦਰ ਸ਼ਾਹ ਨੇ ਆਪਣੇ ਨਾਲ ਰਲਾ ਲਈ।

ਹੁਣ ਵਾਰੀ ਆਈ ਰਾਜਪੂਤਾਂ ਦੀ,ਪਰ ਕਿਸਮਤ ਨੇ ਉਨ੍ਹਾਂ ਨੂੰ ਬਚਾ ਲਿਆ, ਸਿੰਘਾਂ ਦੇ ਰੌਲੇ ਨੇ ਬਾਦਸ਼ਾਹ ਦਾ ਧਿਆਨ ਪੰਜਾਬ ਵਲ ਹੀ ਖਿੱਚੀ ਰਖਿਆ। ਭਾਵੇਂ ਬਹਾਦਰ ਸ਼ਾਹ ਦੀ ਮਰਜ਼ੀ ਦਿੱਲੀ ਆਕੇ ਸਾਰੀ ਫੌਜ ਥਾਂਉਂ ਥਾਈਂ ਵੰਡ ਦੇਣ ਦੀ ਸੀ, ਪਰ ਸਿੰਘਾਂ ਦਾ ਰੌਲਾ ਹੋਣ ਕਰ ਕੇ ਉਸ ਨੇ ਇਨ੍ਹਾਂ ਨਾਲ ਦੋ ਹੱਥ ਕਰਕੇ ਹੀ ਫੌਜ ਨੂੰ ਤੋਰਨਾ ਚੰਗਾ ਸਮਝਿਆ।

ਉਹੋ ਰਜਪੂਤ ਜਿਨ੍ਹਾਂ ਉਤੇ ਸ਼ਾਹੀ ਕਹਿਰ ਟੁੱਟਣ ਵਾਲਾ ਸੀ, ਹੁਣ ਮੇਹਰ ਦੇ ਪਾਤਰ ਹੋ ਗਏ। ਸਮੇਂ ਨੇ ਅਜਿਹਾ ਮਜਬੂਰ ਕੀਤਾ ਕਿ ਦਿਲੋਂ ਦੁਸ਼ਮਣ ਜਾਣ ਦਿਆਂ ਹੋਇਆ ਵੀ ਬਾਦਸ਼ਾਹ ਨੇ ਸਭ ਵੱਡੇ ੨ ਰਾਜਪੂਤਾਂ ਨੂੰ ਖੁਲ੍ਹੀਆਂ ਖੁਲ੍ਹੀਆਂ ਦਾਤਾਂ ਨਾਲ ਲੱਦ ਦਿੱਤਾ ਅਤੇ ਉਨ੍ਹਾਂ ਦੇ ਕਸੂਰਾਂ ਨੂੰ ਅਣ ਡਿੱਠ ਕਰ ਕੇ ਉਨ੍ਹਾਂ ਨੂੰ ਬਾਗੀ ਹੋਣੋਂ ਰੋਕਿਆ। ਹੁਣ ਫੌਜਾਂ ਦਾ ਵਹੀਰ ਦਿੱਲੀ ਵੱਲ ਪਿਆ, ਅਤੇ ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਕੋਈ ਆਦਮੀ ਵੀ ਫੌਜ ਛੱਡ ਕੇ ਸ਼ਹਿਰ ਵਿਚ ਨਾ ਵੜੇ। ਸਤ ਅੱਠ ਕੋਹ ਸੱਜੇ ਹਥ ਸ਼ਹਿਰ ਨੂੰ ਛਡ ਕੇ ਸਾਰੀ ਫੌਜ ਵਾਹੋ ਦਾਹੀ ਪੰਜਾਬ ਵੱਲ ਤੁਰੀ ਆਉਂਦੀ ਸੀ ਕਿ ਓਦੋਂ ਹੀ ਬਾਦਸ਼ਾਹ ਨੂੰ ਇਕ ਹੋਰ ਕੁਮਕ ਮਿਲ ਗਈ।

ਭਰਤ ਪੁਰ ਦੇ ਉਦਾਲੇ ੨ ਰਾਠ ਜੱਟਾਂ ਦੀ ਸੰਘਣੀ ਆਬਾਦੀ ਹੈ। ਜਦ ਕਦੀ ਰਾਜ ਰੌਲਾ ਪਿਆ ਹੈ ਤਾਂ ਇਨ੍ਹਾਂ ਨੇ ਸਦਾ ਹੀ ਗਹਿਰੇ ਹੱਥ ਮਾਰੇ ਹਨ। ਇਨ੍ਹਾਂ ਦਾ ਪਿਛਲਾ ਇਤਿਹਾਸ ਦੱਸਦਾ ਹੈ ਕਿ ਦਿੱਲੀ ਤੇ ਆਗਰੇ ਦੇ ਪਾਸ ਹੁੰਦਿਆ ਵੀ ਫਰਖ ਸੀਅਰ ਦੇ ਮਗਰੋਂ ਹੀ ਏਨ੍ਹਾਂ ਨੇ ਇਕ ਰਾਜਧਾਨੀ ਕਾਇਮ ਕਰ ਲਈ ਸੀ, ਅਤੇ ਦਿੱਲੀ ਤੇ ਕਾਬਲ ਦੇ ਹਾਕਮਾਂ ਦੀਆਂ ਅਤੁਟ ਕੋਸ਼ਸ਼ਾਂ ਇਨ੍ਹਾਂ ਦੀ ਉੱਨਤੀ ਨੂੰ ਰਤਾ ਵੀ ਰੋਕ ਨਹੀਂ ਸਕੀਆਂ ਸਨ। ਭਾਵੇਂ ਇਨ੍ਹਾਂ ਵਿਚ ਰਾਠ ਧੜਵੈਲ ਤਾਂ ਮੁੱਢ ਤੋਂ ਹੀ ਹੁੰਦੇ ਆਏ ਹਨ। ਪਰ ਔਰੰਗਜ਼ੇਬ ਦੇ ਪਿਛਲੇ ਦਿਨਾਂ ਵਿਚ ਚੌੜਾਮਨ ਨਾਮੀ ਜੱਟ ਸਭ ਨਾਲੋਂ ਵਧ ਗਿਆ ਅਤੇ ਸਮੇਂ ਦੇ ਰਵਾਜ ਅਨੁਸਾਰ ਇਹੋ ਹੀ ਕੌਮ ਦਾ ਸਰਦਾਰ ਹੋਇਆ।

ਜਿਸ ਵੇਲੇ ਬਹਾਦਰਸ਼ਾਹ ਅਤੇ ਤਾਰਾ ਆਜ਼ਮ ਦੀ ਲੜਾਈ ਹੋਈ, ਤਾ ਇਹ ਤਾਰਾ ਆਜ਼ਮ ਦੇ ਵੱਲ ਸੀ, ਪਰ ਜਿਸ ਵੇਲੇ ਉਹ ਮਾਰਿਆ ਗਿਆ ਤਾਂ ਇਹ ਹੀ ਪਹਿਲਾ ਆਦਮੀ ਸੀ ਜਿਸ ਨੇ ਉਸ ਦਾ ਸਾਰਾ ਖਜ਼ਾਨਾ ਲੁੱਟਿਆ।

ਕੋਈ ਜਿੱਤੇ ਕੋਈ ਹਾਰੇ, ਇਸ ਨੇ ਆਪਣਾ ਕੰਮ ਕੱਢ ਲਿਆ । ਹੁਣ ਜਦ ਕਿ ਬਹਾਦਰ ਸ਼ਾਹ ਦੀ ਚੜ੍ਹਦੀ ਕਲਾ ਵੇਖੀ ਤਾਂ ਝੱਟ ਇਸ ਨੂੰ ਆ ਮਿਲਿਆ। ਬਾਦਸ਼ਾਹ ਨੇ ਵੀ ਸ਼ੁਕਰ ਕੀਤਾ ਕਿ ਸਾਡੇ ਮਗਰੋਂ ਇਲਾਕਾ ਲੁਟੇ ਜਾਣੋਂ ਬਚਿਆ। ਦਿੱਲੀ ਅਪੜਦਿਆਂ ਹੀ ਹੁਕਮ ਦਿੱਤਾ ਕਿ ਫੌਜ ਰਵਾਂ ਰਵੀਂ ਵਧਦੀ ਜਾਏ ਅਤੇ ਮਹੰਮਦ ਅਮੀਨ ਖਾਂ ਬਹਾਦਰ, ਰੁਸਤਮ ਦਿਲ ਖਾਂ, ਚੋੜਾ ਮਨ ਜੱਟ, ਫੀਰੋਜ਼ ਖਾਂ ਮੈਵਾਤੀ, ਅਤੇ ਖਾਨ ਖਾਨਾ ਦੇ ਪੁੱਤ੍ਰ ਮਹਾਬਤ ਖਾਂ ਆਦਿ ਵਡੇ ੨ ਸਰਦਾਰਾਂ ਨੂੰ ਇਕ ਵੱਡਾ ਦਸਤਾ ਫੌਜ ਦਾ ਦੇ ਕੇ ਸਿੱਧਾ ਸਢੌਰੇ ਵਲ ਤੋਰਿਆ।





# ਅਮੀਨ ਗੜ੍ਹ ਦੀ ਲੜਾਈ

ਥਨੇਸਰ ਅਤੇ ਤਰਾਵੜੀ ਦੇ ਵਿਚਕਾਰ ਛਿਛਰਿਆਂ ਦਾ ਅਜਿਹਾ ਸੰਘਣਾ ਜੰਗਲ ਹੈ ਕਿ ਆਸ ਪਾਸ ਦੇ ਇਲਾਕੇ ਵਿਚ ਐਸਾ ਜੰਗਲ ਕਿਤੇ ਵੀ ਨਹੀਂ ਮੁਗਲਾਂ ਦੇ ਸਮੇਂ ਇਹ ਜੰਗਲ ਕਰਨਾਲ ਤੋਂ ਟੱਪ ਕੇ ਪਾਣੀਪਤਿ ਤੀਕ ਅੱਪੜਿਆ ਹੋਇਆ ਸੀ ਅਤੇ ਸੰਘਣਾ ਹੋਣ ਦੇ ਕਾਰਨ ਅਨੇਕ ਪ੍ਰਕਾਰ ਦੇ ਜਾਨਵਰ ਇਸ ਵਿਚ ਰਹਿੰਦੇ ਸਨ। ਦਿੱਲੀਓਂ ਲਾਹੌਰ ਨੂੰ ਜੋ ਸ਼ਾਹੀ ਸੜਕ ਜਾਂਦੀ ਸੀ ਉਹ ਇਸ ਜੰਗਲ ਵਿਚ ਦੀ ਹੀ ਲੰਘਦੀ ਸੀ, ਇਸ ਲਈ ਸ਼ਾਹੀ ਅਮੀਰਾਂ ਦਾ ਆਉਣਾ ਜਾਣਾ ਅਤੇ ਵਪਾਰੀਆਂ ਦੇ ਕਾਫਲਿਆਂ ਦਾ ਸਦਾ ਲੰਘਦੇ ਰਹਿਣਾ ਆਸ ਪਾਸ ਦੇ ਡਾਕੂਆਂ ਨੂੰ ਲੁੱਟ ਮਾਰ ਕਰਨ ਦਾ ਚੰਗਾ ਮੌਕਾ ਦੇਂਦੇ ਸਨ। ਇਸ ਸ਼ਾਹੀ ਸੜਕ ਉਤੇ ਜਿਥੇ ਜੰਗਲ ਰੱਜ ਕੇ ਸੰਘਣਾ ਹੈ, ਇਕ ਬਹੁਤ ਉੱਚਾ ਥੇਹ ਨਜ਼ਰ ਆਉਂਦਾ ਹੈ। ਇਸ ਥੇਹ ਉੱਤੇ ਅਮੀਨ ਗੜ੍ਹ ਨਾਮ ਦਾ ਪਿੰਡ ਵੱਸਦਾ ਹੈ, ਜਿਸ ਦੀ ਬਾਬਤ ਲੋਕੀਂ ਦੱਸਦੇ ਹਨ ਕਿ ਇਹ ਪਾਂਡਵਾਂ ਦੇ ਸਮੇਂ ਦਾ ਪੁਰਾਣਾ ਨਗਰ ਹੈ। ਇਸ ਮੈਦਾਨ ਉੱਤੇ ਹੀ ਕੌਰਵਾਂ ਪਾਂਡਵਾਂ ਦੀ ਲੜਾਈ ਹੋਈ ਸੀ। ਇੱਥੇ ਹੀ ਸ਼ਹਾਬ ਦੀਨ ਤੇ ਪ੍ਰਿਥਵੀ ਰਾਜ ਦੀਆਂ ਕਿਸਮਤਾਂ ਦਾ ਫੈਸਲਾ ਹੋਇਆ ਸੀ, ਅਤੇ ਅੰਤ ਨੂੰ ਇਥੇ ਹੀ ਸਿੰਘਾਂ ਤੇ ਤੁਰਕਾਂ ਦਾ ਟਾਕਰਾ ਹੋਇਆ।

ਇਹ ਦੱਸਿਆ ਹੀ ਜਾ ਚੁਕਾ ਹੈ ਕਿ ਇਸ ਇਲਾਕੇ ਦਾ ਪਰਬੰਧ ਬਾਜ਼ ਸਿੰਘ ਦੇ ਭਰਾ ਰਾਮ ਸਿੰਘ, ਅਤੇ ਹੁਣ ਸਾਹਿਬਜ਼ਾਦੇ ਬਾਬਾ ਬਿਨੋਦ ਸਿੰਘ ਜੀ ਦੇ ਸਪੁਰਦ ਸੀ। ਇਨ੍ਹਾਂ ਤੋਂ ਡਰਦਾ ਬਾਜ਼ੀਦ ਖਾਂ ਪਾਣੀਪਤਿ ਬੈਠਾ ਉਡੀਕ ਰਿਹਾ ਸੀ ਕਿ ਕਦ ਸ਼ਾਹੀ ਫੌਜ ਆਉਂਦੀ ਹੈ ਅਤੇ ਮੇਰਾ ਵੀ ਛੁਟਕਾਰਾ ਹੁੰਦਾ ਹੈ। ਜਦ ਸਿੰਘਾਂ ਨੇ ਵੇਖਿਆ ਕਿ ਦੁਸ਼ਮਨ ਸਾਡੇ ਦੇਸ ਵਿਚ ਅੱਪੜ ਪਿਆ ਹੈ ਤਾਂ ਉਨ੍ਹਾਂ ਨੇ ਰਤਾ ਵੀ ਭੈ ਨਹੀਂ ਖਾਧਾ ਅਤੇ ਆਪਣੇ ਗਸ਼ਤੀ ਜਥੇ ਨੂੰ ਤਿਆਰ ਕਰ ਕੇ ਸਮੇਂ ਦੀ ਤਾੜ ਕਰਨ ਲਗੇ। ਸ਼ਾਹੀ ਫੌਜ ਸੰਘਣੇ ਬਣ ਵਿਚ ਵੜ ਕੇ ਜਦ ਤਰਾਵੜੀ ਲੰਘੇ ਅਤੇ ਹੌਲੀ ਹੌਲੀ ਰਾਹ.ਕੱਟਦੀ ਕੱਤਕ* ਸੁਦੀ ੧੨ ਸੰਮਤ ੧੭੬੭ ਬਿ: ਨੂੰ

---

* ਖਾਫੀ ਖਾਂ ਨੇ ਇਸ ਲੜਾਈ ਦੀ ਤ੍ਰੀਕ ੧੦ ਸਵਾਲ ਸ.: ੧੧੨੨ ਦਿਤੀ ਹੈ, ਜੋ ਸਨੀਚਰਵਾਰ ਕਤਕ ਸੁਦੀ ੧੨ ਯਾ ੧੧ ਮਘਰ ਸੰਮਤ ੧੭੬੭ ਅਤੇ ੧੦ ਨਵੰਬਰ ਸੰ: ੧੭੧੦ ਈ: ਦੇ ਬਰਾਬਰ ਹੈ।

ਅਮੀਨ ਗੜ੍ਹ ਪੁੱਜੀ, ਤਾਂ ਸਿੰਘਾਂ ਵੀ ਆਣ ਦਰਸ਼ਨ ਦਿੱਤੇ। ਆਉਂਦੇ ਸਾਰ ਹੀ ਲੜਾਈ ਛੋਹ ਦਿੱਤੀ ਅਤੇ ਐਸੇ ਕਹਿਰ ਦੇ ਹੱਲੇ ਕੀਤੇ ਕਿ ਸ਼ਾਹੀ ਸੈਨਾ ਦੇ ਭਾ ਦੀ ਬਣਾ ਦਿੱਤੀ। ਇਸ ਹਰਵਾਲ ਵਿਚ ਇਕ ਸਰਦਾਰ ਮਹਾਬਤ ਖਾਂ ਵੀ ਸੀ ਜੋ ਬਾਦਸ਼ਾਹ ਦੇ ਵਜ਼ੀਰ ਖ਼ਾਨਖਾਨਾਂ ਦਾ ਵੱਡਾ ਪੁੱਤਰ ਸੀ, ਸਿੰਘਾਂ ਨੇ ਜਦ ਇਸ ਉੱਤੇ ਹੱਲਾ ਕੀਤਾ ਤਾਂ ਇਸ ਦੀਆਂ ਸੱਤੇ ਸੁੱਧਾਂ ਭੁੱਲ ਗਈਆਂ। ਛਛਰਿਆਂ ਦੇ ਸੰਘਣੇ ਜੰਗਲ ਵਿਚ ਸ਼ਾਹੀ ਸਵਾਰਾਂ ਦੀ ਰਤਾ ਵੀ ਪੇਸ਼ ਨਾ ਜਾਵੇ, ਅਤੇ ਸਿੰਘ ਤਲਵਾਰ ਨਾਲ ਸੱਥਰ ਲਾਹੀ ਜਾਣ। ਇਹ ਹਾਲ ਵੇਖ ਕੇ ਮਹਾਬਤ ਖਾਂ ਪਿੱਛੇ ਨੂੰ ਖਿਸਕ ਗਿਆ ਅਤੇ ਉਸ ਦੀ ਫੌਜ ਖਿੰਡਰ ਪੁੰਡਰ ਗਈ।

ਇਹ ਪਾਸਾ ਮਾਰ ਕੇ ਸਿੰਘ ਦੂਜੇ ਪਾਸੇ ਵੱਲ ਝੁਕੇ। ਦੂਜੇ ਸਰਦਾਰ ਨੇ ਜਦ ਮਹਾਬਤ ਖਾਂ ਦਾ ਇਹ ਹਾਲ ਵੇਖਿਆ ਤਾਂ ਉਨ੍ਹਾਂ ਨੂੰ ਬੜਾ ਹੀ ਗੁੱਸਾ ਆਇਆ। ਜੋ ਸਰਦਾਰ ਸਾਰੀ ਸੈਨਾ ਨਾਲੋਂ ਬਹਾਦਰ ਹੁੰਦੇ ਸਨ, ਉਹ ਹੀ ਹਰਾਵਲ ਬਣਾ ਕੇ ਸੈਨਾ ਤੋਂ ਅੱਗੇ ਅੱਗੇ ਘੱਲੇ ਜਾਇਆ ਕਰਦੇ ਸਨ, ਅਤੇ ਕਿਸੇ ਸਰਦਾਰ ਦਾ ਕਿਸੇ ਮੁਹਿੰਮ ਵਿਚ ਹਰਾਵਲ ਬਣਾਏ ਜਾਣਾ ਕੋਈ ਬੜੀ ਇੱਜ਼ਤ ਨਹੀਂ ਹੁੰਦੀ ਸੀ। ਜਦ ਦੀ ਸ਼ਾਹੀ ਫੌਜ ਪਾਣੀ ਪਤਿ ਲੰਘੀ, ਸਿੰਘਾਂ ਨੇ ਦਿਨੇ ਰਾਤ ਮੌਕਾ ਤਾੜ ਕੇ ਰੱਜ ਰੱਜ ਕੇ ਚਪੌਲ ਮਾਰੇ, ਇਨ੍ਹਾਂ ਚਪੌਲਾਂ ਵਿਚ ਮਹਾਬਤ ਖਾਂ ਨੇ ਐਸੀ ਕਾਇਰਤਾ ਵਿਖਾਈ* ਕਿ ਸਾਰੇ ਹੀ ਉਸ ਨੂੰ ਬੁਰਾ ੨ ਆਖਣ ਲੱਗ ਪਏ। ਹੁਣ ਜਦ ਲੜਾਈ ਵਿਚੋਂ ਪਿੱਛੇ ਹਟ ਕੇ ਮੈਦਾਨ ਦਾ ਰੰਗ ਹੋਰ ਦਾ ਹੋਰ ਹੀ ਕਰ ਦਿੱਤਾ, ਤਾਂ ਫੀਰੋਜ਼ ਖਾਂ ਮੈਵਾਤੀ ਨੂੰ ਬੜੀ ਖਿਝ ਆਈ ਕਿ ਸ਼ਾਹੀ ਸੈਨਾ ਦੇ ਪੈਰ ਪਿੱਛੇ ਪੈ ਰਹੇ ਹਨ, ਅਤੇ ਸਿੰਘ ਹਰ ਘੜੀ ਵਧਦੇ ਆਉਂਦੇ ਹਨ, ਜੇ ਇਹੋ ਹਾਲ ਰਿਹਾ ਅਤੇ ਅਸੀ ਹਾਰ ਗਏ ਤਾਂ ਬਾਦਸ਼ਾਹ ਨੇ ਤਾਂ ਸਾਡੀ ਹੱਡੀ ਵੀ ਨਹੀਂ ਛੱਡਣੀ, ਕਿ ਹਰਾਵਲ ਬਣਾ ਕੇ ਘੱਲੇ ਸਨ, ਪਰ ਸਿੰਘਾਂ ਦੇ ਇਕ ਦਸਤੇ ਦਾ ਵੀ ਟਾਕਰਾ ਨਾ ਕਰ ਸਕੇ।

ਇਹੋ ਸੋਚ ਕੇ ਇਸ ਨੇ 'ਬਾਰ੍ਹੇ' ਦੇ ਸਯਦਾਂ ਨੂੰ ਆਪਣੇ ਨਾਲ ਲਿਆ ਅਤੇ ਸਾਰੇ ਜਣੇ ਘੋੜਿਆਂ ਤੋਂ ਉੱਤਰ ਖੜੋਤੇ, ਤਲਵਾਰਾਂ ਹੱਥ ਵਿਚ ਲਈਆਂ ਅਤੇ ਵਧਦੇ ਆਉਂਦੇ ਸਿੰਘਾਂ ਉਤੇ ਸ਼ੇਰਾਂ ਵਾਂਗ ਟੁਟ ਪਏ। ਬੜੇ ਕਹਿਰ ਦੀ ਤਲਵਾਰ ਚੱਲੀ ਅਤੇ ਐਸੀ ਗੱਡ ਕੇ ਲੜਾਈ ਹੋਈ ਕਿ ਫੀਰੋਜ਼ ਖਾਂ ਮੈਵਾਤੀ ਵੀ ਜਿੱਤ ਤੋਂ ਨਾ ਉਮੈਦ ਹੋ ਗਿਆ।

ਜਿੱਤ ਹਾਰ ਦੀ ਕੁੰਜੀ ਕਰਤਾਰ ਦੇ ਹੱਥ ਹੈ, ਜਿਸ ਨੂੰ ਜੀ ਚਾਹੇ ਵਡਿਆਵੇ

---

* ਮਹਾਬਤ ਖਾਂ ਤੋਂ ਕੋਈ ਐਸਾ ਕੰਮ ਨਾ ਹੋਇਆ, ਜੋ ਉਸ ਦੀ ਆਪਣੀ ਯਾ ਉਸ ਦੇ ਪਿਤਾਂ ਦੀ ਇੱਜ਼ਤ ਦਾ ਕਾਰਨ ਹੁੰਦਾ ਹੈ- ਇਬਰਤ ਨਾਮਾ।



ਅਤੇ ਜਿਸ ਨੂੰ ਚਾਹੇ ਰੁਲਾਵੇ, ਕਰਤਾਰ ਦੀ ਮਰਜ਼ੀ ਹੀ ਇਹ ਸੀ ਕਿ ਸ਼ਾਹੀ ਸਰਦਾਰਾਂ ਦੀ ਰਹਿ* ਆਵੇ, ਜਿਸ ਲਈ ਸਿੰਘਾਂ ਦੇ ਪੈਰ ਉਖੜਨ ਲੱਗ ਪਏ ਅਤੇ ਕੁਝ ਚਿਰ ਮਗਰੋਂ ਫੀਰੋਜ਼ ਖਾਂ ਮੈਵਾਤੀ ਨੇ ਮੈਦਾਨ ਮਾਰ ਲਿਆ। ਹੁਣ ਸਿੰਘਾਂ ਦੇ ਭਾ ਦੀ ਬਣ ਗਈ, ਸਿਸਕਦੇ ਤੇ ਫੱਟੜ ਜਵਾਨ ਫੜ ਕੇ ਰੁੱਖਾਂ ਨਾਲ ਲਟਕਾ ਦਿੱਤੇ ਗਏ, ਸਿਸਕਦੀ ਲੋਥ ਨੂੰ ਫੜਿਆ ਅਤੇ ਗਲ ਵਿਚ ਰੱਸਾ ਪਾ ਕੇ ਕਿਸੇ ਮੋਟੇ ਟਾਹਣ ਨਾਲ ਬੰਨ੍ਹ ਕੇ ਲਟਕਾ ਦਿੱਤਾ। ਰਾਹ ਦਾ ਕੋਈ ਚੁਰਸਤਾ ਨਹੀਂ ਸੀ, ਜਿੱਥੇ ਦੋ ੨ ਚਾਰ ੨ ਸਿੰਘ ਝਟਕਾਏ ਨਾ ਗਏ ਹੋਣ। ਇਹ ਵੇਲਾ ਸਿੱਖਾਂ ਵਾਸਤੇ ਬੜਾ ਹੀ ਔਖ ਦਾ ਸੀ, ਕਿਉਂਕਿ ਐਸੀ ਸਖਤ ਸਜ਼ਾ ਸਿੱਖਾਂ ਨੂੰ ਅੱਜ ਤੀਕ ਕਦੇ ਨਹੀਂ ਮਿਲੀ ਸੀ।

ਅਮੀਨ ਗੜ੍ਹ ਦੀ ਲੜਾਈ ਨੇ ਸਾਰੇ ਖੇਡ ਦਾ ਪਾਸਾ ਪਰਤਾ ਦਿੱਤਾ। ਸ਼ਾਹੀ ਸੈਨਾ ਦੇ ਆਉਣ ਦੀਆਂ ਖਬਰਾਂ ਦਿਨਾਂ ਵਿੱਚ ਹੀ ਲਾਹੌਰ ਅੱਪੜ ਪਈਆਂ, ਅਤੇ ਜਿਸ ਤਰ੍ਹਾਂ ਮੀਂਹ ਪਿਆ ਜ਼ਮੀਨ ਵਿਚੋਂ ਡੱਡੂ ਨਿਕਲ ਪੈਂਦੇ ਹਨ, ਇਸ ਤਰ੍ਹਾਂ ਥਾਉਂ ਥਾਈਂ ਸ਼ਾਹੀ ਹਾਕਮ ਦੜਕ ਪਏ। ਬਾਜੀਦ ਖਾਂ ਕਸੂਰੀਆ ਜੋ ਪਹਿਲਾਂ ਪਾਣੀ ਪਤਿ ਹੀ ਨਹੀਂ ਲੰਘਦਾ ਸੀ, ਹੁਣ ਤੀਸ ਮਾਰ ਖਾਂ ਬਣ ਬੈਠਾ। ਇਸ ਦਾ ਭਤੀਜਾ ਸ਼ਮਸ ਖਾਂ ਜੋ ਸਿੰਘਾਂ ਦੀ ਮਾਰ ਤੋਂ ਡਰਦਾ ਸੁਲਤਾਨ ਪੁਰੋਂ ਬਾਹਰ ਨਹੀਂ ਨਿਕਲਦਾ ਸੀ, ਹੁਣ ਉਸ ਨੂੰ ਵੀ ਸੁਰਤ ਆ ਗਈ, ਅਤੇ ਆਪਣੀ ਫੌਜ ਤੇ ਦਵਾਬੇ ਦਾ ਮੁਲਖੱਈਆ ਇਕੱਠਾ ਕਰ ਕੇ ਸਰਹੰਦ ਵਲ ਵਧਿਆ।

ਬਾਜ ਸਿੰਘ ਤਾਂ ਇਸ ਵੇਲੇ ਭਾਵੇਂ ਸਰਹੰਦ ਨਹੀਂ ਸੀ, ਪਰ ਉਸ ਦਾ ਭਰਾ ਸੁੱਖਾ ਸਿੰਘ, ਸ਼ਾਮ ਸਿੰਘ ਉਸ ਨਾਲੋਂ ਕੁਝ ਘਟ ਨਹੀਂ ਸੀ। ਉਸ ਨੇ ਸ਼ਹਿਰੋਂ ਨਿਕਲ ਕੇ ਸ਼ਮਸ ਖਾਂ ਦਾ ਟਾਕਰਾ ਕੀਤਾ, ਅਤੇ ਬਾਗਾਂ ਵਿਚ ਬੜੀ ਭਾਰੀ ਲੜਾਈ ਹੋਈ। ਇਸੇ ਲੜਾਈ ਵਿਚ ਸੁੱਖਾ ਸਿੰਘ ਮਾਰਿਆ ਗਿਆ ਅਤੇ ਸਿੰਘ ਬੇ-ਦਿਲ ਹੋ ਕੇ ਕਿਲ੍ਹੇ ਵਿਚ ਜਾ ਵੜੇ। ਸ਼ਮਸ਼ ਖਾਂ ਨੇ ਘੇਰਾ ਘੱਤ ਲਿਆ ਅਤੇ ਲੜਾਈ ਛੋਹ ਦਿੱਤੀ। ਸਿੰਘਾਂ ਨੂੰ ਸਹਾਇਤਾ ਦੀ ਆਸ ਤਾਂ ਕਿਧਰੋਂ ਸੀ ਹੀ ਨਹੀਂ, ਇਸ ਲਈ ਕਿਲ੍ਹੇ ਵਿਚਲਿਆ ਰਹਿਕਲਿਆਂ ਨੂੰ ਸ਼ਾਮ ਤੀਕ ਚਲਾ ਕੇ ਰਾਤ ਨੂੰ ਪੱਤ੍ਰਾ ਵਾਚ ਗਏ। ਦਿਨ ਚੜ੍ਹਦਿਆਂ ਹੀ ਸ਼ਹਿਰ ਤਾਂ ਭਾਵੇਂ ਸ਼ਮਸ਼ ਖਾਂ ਨੇ ਮੱਲ ਲਿਆ, ਪਰ ਇਸ ਕੰਮ ਦੀ ਸਜ਼ਾ ਵੀ ਉਸ ਨੂੰ ਚੰਗੀ ਮਿਲੀ। ਹਰਾਵਲ ਦੀ ਅਫਸਰੀ ਮਹੰਮਦ ਅਮੀਨ ਖਾਂ ਚੀਨ ਬਹਾਦਰ ਨੂੰ ਮਿਲੀ ਹੋਈ ਸੀ ਅਤੇ ਉਹ ਨਹੀਂ ਚਾਹੁੰਦਾ ਸੀ ਕਿ ਸਰਹੰਦ ਸਰ ਕਰਨ ਦੀ ਮਾਲੀ ਮੈਥੋਂ ਬਿਨਾਂ ਕੋਈ ਹੋਰ ਲੈ ਜਾਵੇ।

ਜਦ ਉਸ ਨੂੰ ਪਤਾ ਲੱਗਾ ਕਿ ਸਰਹੰਦ ਸ਼ਮਸ ਖਾਂ ਨੇ ਮਾਰ ਲਈ ਹੈ ਤਾਂ

---

* "ਬੜੀ ਸਖਤ ਲੜਾਈ ਤੋਂ ਮਗਰੋਂ ਕਰਤਾਰ ਦੀ ਕ੍ਰਿਪਾ ਤੇ ਪਾਦਸ਼ਾਹੀ ਇਕਬਾਲ ਦੇ ਕਾਰਨ ਸ਼ਾਹੀ ਲਸਕਰ ਨੂੰ ਜਿੱਤ ਪਰਾਪਤ ਹੋਈ"-ਇਬਰਤ ਨਾਮਾ।

ਉਸ ਨੂੰ ਬੜਾ ਕ੍ਰੋਧ ਆਇਆ ਅਤੇ ਓਸੇ ਵੇਲੇ ਬਾਦਸ਼ਾਹ ਵਲ ਲਿਖ ਘਲਿਆ ਕਿ ਸ਼ਮਸ ਖਾਂ ਬੜਾ ਮਗਰੂਰ ਹੈ ਜੋ ਸ਼ਾਹੀ ਹੁਕਮਾਂ ਦੀ ਵੀ ਪਰਵਾਹ ਨਹੀਂ ਕਰਦਾ। ਕਾਰਨ ਇਹ ਹੈ ਕਿ ਉਸ ਪਾਸ ਫੌਜ ਬਹੁਤ ਸਾਰੀ ਹੈ, ਜਿਸ ਦੀ ਸਹਾਇਤਾ ਨਾਲ ਉਸ ਇਕੱਲੇ ਨੇ ਹੀ ਸਰਹੰਦ ਨੂੰ ਸਰ ਕਰ ਲਿਆ ਹੈ। ਐਸੇ ਆਦਮੀ ਤੋਂ ਕਦੇ ਵੀ ਬੇ-ਖੌਫ ਨਹੀਂ ਹੋਣਾ ਚਾਹੀਦਾ। ਇਸ ਅਰਜ਼ੀ ਦਾ ਬਾਦਸ਼ਾਹ ਉੱਤੇ ਇਹ ਅਸਰ ਹੋਇਆ ਕਿ ਸ਼ਮਸ ਖਾਂ ਜਲੰਧਰ ਤੇ ਬਜਵਾੜੇ ਦੀ ਫੌਜਦਾਰੀ ਤੋਂ ਹਟਾਇਆ ਗਿਆ* ਅਤੇ ਉਸ ਦੀ ਕੀਤੀ ਕਰਾਈ ਸਾਰੀ ਖੂਹ ਵਿਚ ਜਾ ਪਈ।

ਇਹ ਸਮਾਂ ਸਿੱਖਾਂ ਲਈ ਡਾਢੀ ਔਕੜ ਦਾ ਸੀ, ਸਾਰੇ ਇਲਾਕੇ ਹੱਥਾਂ ਵਿਚੋਂ ਨਿਕਲ ਚੁਕੇ ਸਨ ਅਤੇ ਪਿੰਡਾਂ ਨੂੰ ਮੁੜ ਕੇ ਜਾਣਾ ਕਠਨ ਹੋ ਰਿਹਾ ਸੀ, ਕਿਉਂਕਿ ਰਾਹ ਦੇ ਹਾਕਮ ਕਿਸੇ ਸਿੱਖ ਨੂੰ ਜੀਉਂਦਾ ਨਹੀਂ ਛੱਡਦੇ ਸਨ। ਸਾਰਿਆਂ ਨਾਲੋਂ ਵਧ ਕੇ ਜ਼ੁਲਮ ਦੀ ਤਲਵਾਰ ਈਸਾ ਖਾਂ 'ਮੰਜ' ਰਾਜੇ ਨੇ ਚੁਕੀ ਹੋਈ ਸੀ। ਇਸ ਦਾ ਬਾਬਾ ਬੁਲਾਕੀ ਬੜਾ ਭਾਰਾ ਧਾੜਵੀ ਸੀ ਅਤੇ ਦਵਾਬੇ ਦੇ ਲੋਕ ਇਸ ਦੇ ਨਾਮ ਤੋਂ ਪਏ ਕੰਬਦੇ ਸਨ। ਜਦ ਈਸਾ ਖਾਂ ਦਾ ਸਮਾਂ ਆਇਆ ਤਾਂ ਇਹ ਆਪਣੇ ਵਡੇ ਨਾਲੋਂ ਵੀ ਵਧ ਕੇ ਨਿਕਲਿਆ, ਅਤੇ ਛੋਟੇ ੨ ਧਾੜਿਆਂ ਦੀ ਥਾਂ ਸ਼ਾਹੀ ਸੜਕ ਉੱਤੋਂ ਕਾਫਲੇ ਲੁੱਟਣੇ ਸ਼ੁਰੂ ਕਰ ਦਿੱਤੇ। ਇਸ ਤਰ੍ਹਾਂ ਉਹ ਤਕੜਾ ਧਨਾਢ ਹੋ ਗਿਆ ਅਤੇ ਫੌਜਦਾਰ ਨਾਲ ਰਲ ਕੇ ਕੁਝ ਆਦਮੀ ਵੀ ਨੌਕਰ ਰੱਖ ਲਏ। ਜਦ ਦਵਾਬੇ ਵਿੱਚ ਸਿੰਘਾਂ ਦਾ ਰਾਮ-ਰੌਲਾ ਪਿਆ ਤਾਂ ਇਹ ਸ਼ਮਸ ਖਾਂ ਪਾਸ; ਸੁਲਤਾਨ ਪੁਰ ਹੀ ਜਾ ਰਿਹਾ,ਅਤੇ ਜਦ ਸ਼ਮਸ ਖਾਂ ਸਰਹੰਦ ਵੱਲ ਵਧਿਆ ਤਾਂ ਦਵਾਬੇ ਦਾ ਪਰਬੰਧ ਇਸ ਨੂੰ ਸੌਂਪ ਗਿਆ। ਇਸ ਨੇ ਦਰਿਆ ਦੇ ਘਾਟਾਂ ਅਤੇ ਸ਼ਾਹੀ ਸੜਕ ਦੀਆਂ ਚੌਕੀਆਂ ਉੱਤੇ ਆਦਮੀ ਬਿਠਾ ਦਿਤੇ ਕਿ ਉਹ ਜਿਸ ਸਿੰਘ ਨੂੰ ਆਉਂਦਾ ਜਾਂਦਾ ਵੇਖਣ, ਉਸ ਨੂੰ ਉਥੇ ਹੀ ਕਤਲ ਕਰ ਛੱਡਣ। ਇਸ ਤਰ੍ਹਾਂ ਦਵਾਬੇ ਅਤੇ ਮਾਝੇ ਦੇ ਅਨੇਕਾਂ ਸਿੰਘ ਘਰਾਂ ਨੂੰ ਮੁੜੇ ਜਾਂਦੇ ਅਨਭੋਲ ਹੀ ਮਾਰੇ ਗਏ।

ਸ਼ਾਹੀ ਹਰਾਵਲ ਦੇ ਸਰਦਾਰਾਂ ਨੂੰ ਇਹ ਪਤਾ ਤਾਂ ਲੱਗ ਹੀ ਚੁਕਾ ਸੀ ਕਿ ਸਰਹੰਦ ਵਿਚੋਂ ਸਿੰਘ ਕੱਢ ਦਿੱਤੇ ਗਏ ਹਨ, ਇਸ ਲਈ ਉਨ੍ਹਾਂ ਨੇ ਉਧਰ ਜਾਣਾ ਵਿਅਰਥ ਜਾਣਿਆਂ, ਅਤੇ ਸ਼ਾਹੀ ਹੁਕਮ ਮੂਜਬ ਸ਼ਾਹ ਬਾਦ ਤੇ ਮੁਸਤਫਾ ਬਾਦ ਥਾਣੀ ਹੁੰਦੇ ਹੋਏ ਸਢੌਰੇ ਆ ਡੇਰੇ ਲਾਏ। ਮਗਰ ੨ ਹੀ ਬਾਦਸ਼ਾਹ ਤੁਰਿਆ ਆਉਂਦਾ ਸੀ, ਸੋ ਉਹ ਵੀ ਉਥੇ ਹੀ ਆ ਉਤਰਿਆ, ਅਤੇ ਸਢੌਰੇ ਦੇ ਗਿਰਦੇ ੨ ਕਈ ਮੀਲਾਂ ਤੀਕ ਸ਼ਾਹੀ ਸੈਨਾ ਖਿਲਰ ਗਈ।

*ਮੁਆਸਰੁਲ ਉਮਰਾਅ।



## ਲੋਹ ਗੜ੍ਹ ਦਾ ਸੰਗ੍ਰਾਮ

ਸ਼ਾਹ ਜਹਾਂ ਬਾਦਸ਼ਾਹ ਨੂੰ ਜੈਸਾ ਸ਼ੌਕ ਇਮਾਰਤਾਂ ਦਾ ਸੀ, ਉਸ ਤੋਂ ਕੁਝ ਘੱਟ ਸ਼ਿਕਾਰ ਦਾ ਸੀ। ਸਾਰੀਆਂ ਸ਼ਿਕਾਰ-ਗਾਹਵਾਂ ਨਾਲੋਂ ਉਸ ਨੂੰ ਉਹ ਸ਼ਿਕਾਰ-ਗਾਹ ਚੰਗੀ ਲਗੀ, ਜੋ ਸਢੌਰਿਓਂ ਪੰਜ ਕੁ ਕੋਹ ਪਹਾੜੀ ਦੇ ਪੈਰਾਂ ਵਿਚ ਸੀ। ਮੁਖਲਸ ਖਾਂ ਨੂੰ ਹੁਕਮ ਦਿੱਤਾ ਕਿ ਇਸ ਸੁੰਦਰ ਰਮਣੀਕ ਅਸਥਾਨ ਵਿਚ ਮਹੱਲ ਤੇ ਕਿਲ੍ਹਾ ਬਣਾਏ ਜਾਣ।

ਹੁਕਮ ਦੀ ਹੀ ਢਿੱਲ ਸੀ ਕਿ ਇਕ ਤਕੜਾ ਤੇ ਸੁੰਦਰ ਕਿਲ੍ਹਾ ਮੁਖਲਸ ਪੁਰੇ ਦੇ ਨਾਮ ਤੋਂ ਬਣਾਇਆ ਗਿਆ, ਜਿਥੇ ਆਕੇ ਬਾਦਸ਼ਾਹ ਆਪਣੀਆਂ ਗਰਮੀਆਂ ਦੇ ਦਿਨ ਕਟਿੱਆ ਕਰਦਾ। ਏਹੋ ਹਾਲ ਔਰੰਗਜ਼ੇਬ ਦੇ ਸਮੇਂ ਰਿਹਾ ਅਤੇ ਬਹਾਦਰ ਸ਼ਾਹ ਦੇ ਵੇਲੇ ਤੀਕ ਇਹ ਸ਼ਾਹੀ ਸ਼ਿਕਾਰ--ਗਾਹ ਹੀ ਸਮਝੀ ਜਾਂਦੀ ਰਹੀ।

ਜਿਸ ਵੇਲੇ ਬੰਦੇ ਨੇ ਸਢੌਰਾ ਮਾਰਿਆ ਅਤੇ ਪਾਸ ੨ ਦੇ ਇਲਾਕੇ ਨੂੰ ਤਹਿਤ ਕੀਤਾ ਤਾਂ ਇਸ ਕਿਲ੍ਹੇ ਨੂੰ ਪਸੰਦ ਕਰ ਕੇ ਇਸ ਨੂੰ ਆਪਣੀ ਰਾਜਧਾਨੀ ਥਾਪਿਆ। ਸਰਹੰਦ ਦਾ ਸਾਰਾ ਖਜ਼ਾਨਾ ਇਸ ਵਿਚ ਜਮ੍ਹਾਂ ਕੀਤਾ ਗਿਆ, ਅਤੇ ਜਿੰਨਾਂ ਰੁਪਿਆ ਮਗਰਲੀਆਂ ਲੁੱਟਾਂ ਵਿਚ ਹੱਥ ਲਗਾ, ਉਹ ਵੀ ਸਾਰਾ ਇੱਥੇ ਹੀ ਜਮ੍ਹਾਂ ਕੀਤਾ ਗਿਆ। ਬੰਦਾ ਸ਼ਾਹੀ ਮਹੱਲਾਂ ਵਿਚ ਰਹਿੰਦਾ ਅਤੇ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਂਦਾ। ਵੇਲੇ ਕੁਵੇਲੇ ਵਾਸਤੇ ਪਕਿਆਈ ਕਰ ਲਈ, ਅਤੇ ਰਸਦ ਆਦੀ ਦਾਣਾ ਵੀ ਜਮ੍ਹਾਂ ਕਰ ਛੱਡੇ।

ਇਹ ਲੋਹ ਗੜ੍ਹ* ਦਾ ਕਿਲਾ, ਸਢੌਰਿਓਂ ਪੰਜ ਕੋਹ ਤੇ ਪਹਾੜ ਦੀ ਕੰਢੀ ਵਿਚ ਸੀ, ਅਤੇ ਅੱਜ ਕੱਲ ਲੋਹ ਗੜ੍ਹ ਦਾ ਥੇਹ ਪਿੰਡ ਪਮੂ ਵਾਲੇ ਦੀ ਹੱਦ ਵਿਚ ਹੈ। ਪਹਾੜ ਦੀ ਕੰਢੀ ਵਿਚ ਇਕ ਉੱਚਾ ਜਿਹਾ ਟਿੱਬਾ ਹੈ, ਜਿਸ ਨੂੰ ਲੋਹਗੜ੍ਹ ਦਾ ਟਿੱਬਾ ਆਖਦੇ ਹਨ, ਇਸ ਉੱਤੇ ਹੀ ਲੋਹ ਗੜ੍ਹ ਦਾ ਕਿਲ੍ਹਾ ਬਣਿਆ ਹੋਇਆ ਸੀ। ਇਹ ਜਗਾਹ ਐਸੀ ਬਚਾ ਵਾਲੀ ਥਾਂ ਹੈ ਕਿ ਮਾੜੀ ਮੋਟੀ ਫੌਜ ਦਾ ਉਥੋਂ

* ਅਰਾਦਤ ਖਾਂ ਇਸ ਨੂੰ 'ਦੱਬੇਰ' ਲਿਖਦਾ ਹੈ।

ਤੀਕ ਅਪੜਨਾ ਹੀ ਕਠਨ ਹੈ। ਟਿੱਬੇ ਦੇ ਦੁਤਰਫ ਦੋ ਖੱਤਲਾਂ ਵਗਦੀਆਂ ਹਨ, ਜੋ ਪਿੱਛੋਂ ਤਾਂ ਇਕ ਹਨ, ਪਰ ਟਿੱਬੇ ਪਾਸ ਅਪੜਦਿਆਂ ਜੋ ਸ਼ਾਖਾਂ ਹੋ ਕੇ ਟਿੱਬੇ ਦੇ ਦੁਤਰਫੀਂ ਵੱਗ ਤੁਰਦੀਆਂ ਹਨ। ਇਨ੍ਹਾਂ ਦੇ ਨਾਮ ਉਨ੍ਹਾਂ ਪਿੰਡਾਂ ਦੇ ਨਾਮ ਤੋਂ ਹੀ ਪ੍ਰਸਿੱਧ ਹਨ ਜਿਨ੍ਹਾਂ ਪਿੰਡਾਂ ਦੀ ਜ਼ਮੀਨ ਵਿਚ ਇਹ ਲੰਘਦੀਆਂ ਹਨ- ਅਰਥਾਤ ਪਮੂ ਵਾਲੀ ਖੋਲ ਤੇ ਡਸਕੇ ਵਾਲੀ ਖੋਲ।

ਇਹ ਜਗ੍ਹਾਂ ਐਤਨੀ ਉੱਚੀ ਹੈ ਕਿ ਸਢੌਰੇ ਦਾ ਚੁਗਿਰਦਾ ਪੈਰਾਂ ਹੇਠ ਜਾਪਦਾ ਹੈ ਅਤੇ ਇਹ ਕਿਆਸ ਨਹੀਂ ਕੀਤਾ ਜਾ ਸਕਦਾ ਕਿ ਐਸੇ ਤਕੜੇ ਕਿਲੇ ਵਿਚ ਸਥਿਤ ਹੋਏ ੨ ਥੋੜ੍ਹੇ ਆਦਮੀ ਵੀ ਰਸਦ ਦੀ ਤੋਟ ਬਿਨਾਂ ਕਿਲ੍ਹਾ ਛੱਡਣ ਲਈ ਮਜਬੂਰ ਕੀਤੇ ਜਾ ਸਕਦੇ ਹਨ। ਅੱਜ ਕੱਲ ਸ਼ਕਾਰ ਤਾਂ ਉਥੇ ਬਹੁਤ ਹੈ, ਪਰ ਕਿਲ੍ਹੇ ਦਾ ਨਸ਼ਾਨ ਤੀਕ ਨਹੀਂ, ਕੇਵਲ ਇਕ ਛਪੜੀ ਜਹੀ ਹੈ; ਜਿੱਥੇ ਬਰਸਾਤ ਦਾ ਪਾਣੀ ਖੜੋ ਕੇ ਟਿੱਬੇ ਦੇ ਜਾਨਵਰਾਂ ਦੀ ਤੇਹ ਬੁਝਾਉਂਦਾ ਹੈ, ਅਤੇ ਜਿਸ ਦੀ ਬਾਬਤ ਕਿਆਸ ਕੀਤਾ ਜਾ ਸਕਦਾ ਹੈ ਕਿ ਪਿਛਲੇ ਸਮੇਂ ਵਿਚ ਏਹ ਕਿਲ੍ਹੇ ਦੇ ਅੰਦਰ ਇਕ ਕੱਚੇ ਤਲਾਬ ਦੀ ਸ਼ਕਲ ਵਿਚ ਹੋਵੇਗੀ, ਜਿਥੋਂ ਕਿਲ੍ਹੇ ਦੇ ਆਦਮੀ ਪਾਣੀ ਪੀਂਦੇ ਹੋਣਗੇ। ਇੱਥੋਂ ਇਹ ਦੱਸਣ ਦੀ ਲੋੜ ਨਹੀਂ ਕਿ ਉਸ ਟਿੱਬੇ ਉਤੇ ਖੂਹ ਖੱਟਿਆ ਜਾ ਹੀ ਨਹੀਂ ਸਕਦਾ, ਕਿਉਂਕਿ ਪਾਣੀ ਦੀ ਤਹਿ ਬਹੁਤ ਹੀ ਦੂਰ ਪਰਤੀਤ ਹੁੰਦੀ ਹੈ।

ਜਦ ਸ਼ਾਹੀ ਫੌਜ ਨੇ ਸਢੌਰੇ ਉਦਾਲੇ ਡੇਰੇ ਲਾ ਲਏ, ਤਾਂ ਬੰਦੇ ਨੇ ਲੋਹ ਗੜ੍ਹ ਵਿਚੋਂ ਹੀ ਤਕੜੇ ਤੇ ਹੀਣੇ ਪਾਸੇ ਜਾਚ ਲਏ। ਸਿੰਘਾਂ ਦੀ ਸ਼ਾਹੀ ਤਾਂ ਦੇਸ ਵਿਚੋਂ ਉਠ ਹੀ ਚੁਕੀ ਸੀ, ਹੁਣ ਕੇਵਲ ਲੋਹ ਗੜ੍ਹ ਦਾ ਸਰ ਕਰਨਾ ਹੀ ਬਾਕੀ ਰਹਿੰਦਾ ਸੀ, ਜਿਸ ਮਗਰੋਂ ਇਸ ਮੁਹਿੰਮ ਦੀ ਸਮਾਪਤੀ ਹੋ ਜਾਣੀ ਸੀ। ਇਸ ਲਈ ਬਾਦਸ਼ਾਹ ਨੂੰ ਲੋਹ ਗੜ੍ਹ ਸਰ ਕਰਨ ਦੀ ਐਨੀ ਕਾਹਲੀ ਨਹੀਂ ਸੀ ਕਿ ਸਢੌਰੇ ਆਉਂਦਾ ਹੀ ਕਿਲ੍ਹੇ ਨੂੰ ਘੇਰ ਲੈਂਦਾ ਕਿਲ੍ਹਾ ਲੈਣਾ ਵੀ ਕੋਈ ਸੌਖਾ ਕੰਮ ਨਹੀਂ ਸੀ, ਕਿਉਂਕਿ ਕਿਲ੍ਹੇ ਵਾਲੀ ਟੇਕਰੀ ਤੋਂ ਬਿਨਾਂ ਆਸ ਪਾਸ ਦੀਆਂ ਟੇਕਰੀਆਂ ਵੀ ਸਿੰਘ ਮੱਲੀ ਬੈਠੇ ਸਨ, ਅਤੇ ਉਨ੍ਹਾਂ ਦੇ ਚੁਤਰਫੀਂ ਬੇਢੱਬੇ ਟੋਏ ਅਤੇ ਡੂੰਘੀਆਂ ਖਾਈਆਂ ਹੋਣ ਦੇ ਕਾਰਨ ਬਾਦਸ਼ਾਹ ਨੂੰ ਸਾਫ਼ ਪਿਆ ਦਿਸਦਾ ਸੀ ਕਿ ਅੰਨ੍ਹੇ ਵਾਹ ਹੱਲਾ ਕੀਤਿਆਂ ਬਹੁਤ ਸਾਰੀ ਫੌਜ ਦੇ ਮਾਰੇ ਜਾਣ ਦਾ ਡਰ ਹੈ।

ਇਸ ਲਈ ਉਸ ਨੇ ਹੁਕਮ ਦੇ ਛੱਡਿਆ ਕਿ "ਕੋਈ ਅਮੀਰ ਕਿਸੇ ਕਾਰਨ ਕਰ ਕੇ ਵੀ ਸਿੱਖਾਂ ਦੇ ਮੋਰਚਿਆਂ ਪਾਸ ਨਾ ਜਾਵੇ, ਭਾਵੇਂ ਉਹ ਕਾਰਨ ਕੈਸਾ ਹੀ ਜਿੱਤ ਦਾ ਸਾਧਨ ਕਿਉਂ ਨਾ ਹੋਵੇ।"* ਬਾਦਸ਼ਾਹ ਦਾ ਅਸਲ ਮਤਲਬ ਇਹ ਸੀ

* ਤਾਰੀਖ ਅਰਾਦਤ ਖਾਂ।



ਕਿ ਦੁਸ਼ਮਣ ਦੇ ਸਾਹਮਣੇ ਡੇਰੇ ਲਾਈ ਰੱਖਿਆਂ, ਹੋ ਸਕਦਾ ਹੈ ਕਿ ਉਹ ਆਪਣੀ ਤਾਕਤ ਉਤੇ ਭਰੋਸਾ ਕਰ ਕੇ ਸ਼ਾਹੀ ਫੌਜ ਨਾਲ ਮੈਦਾਨ ਵਿਚ ਆ ਟਕਰੇ ਅਤੇ ਇਸ ਤਰ੍ਹਾਂ ਬਹੁਤੇ ਆਦਮੀ ਮਰਵਾਉਣ ਤੋਂ ਬਿਨਾਂ ਹੀ ਦੁਸ਼ਮਣ ਨੂੰ ਮਾਰ ਲਿਆ ਜਾਵੇ।

ਪਰ ਬੰਦਾ ਕੁਝ ਅਜਿਹਾ ਕੱਚਾ ਨਹੀਂ ਸੀ ਕਿ ਝਾਂਸੇ ਵਿਚ ਆ ਜਾਂਦਾ, ਉਹ ਇਨ੍ਹਾਂ ਗੱਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਅਤੇ ਨਹੀਂ ਚਾਹੁੰਦਾ ਸੀ ਕਿ ਖੁਲ੍ਹੇ ਮੈਦਾਨ ਟਾਕਰਾ ਕਰ ਕੇ ਆਪਣੀ ਤਾਕਤ ਨੂੰ ਇਕ ਦਿਨ ਵਿਚ ਹੀ ਗਵਾ ਲਵੇ। ਉਸ ਨੇ ਆਪਣੇ ਵੈਰੀਆਂ ਦੀ ਚਾਲ ਨੂੰ ਸਮਝ ਕੇ ਉਸ ਤੋਂ ਪੂਰਾ ੨ ਲਾਭ ਉਠਾਉਣਾ ਚਾਹਿਆ ਅਤੇ ਆਪਣਾ ਵਤੀਰਾ ਇਹ ਰਖਿਆ ਕਿ ਜੇਹੜਾ ਪਾਸਾ ਰਤਾ ਹੀਣਾ ਵੇਖਦਾ, ਉਸ ਉੱਤੇ ਹੀ ਚਪੌਲ ਮਾਰਦਾ। ਅੱਖ ਦੇ ਫੇਰ ਵਿਚ ਕਈ ਜਵਾਨਾਂ ਨੂੰ ਵੱਢ, ਉਨ੍ਹਾਂ ਦੇ ਡੇਰੇ ਲੁੱਟ ਪੁੱਟ ਤੇ ਫੂਕ ਕੇ, ਬਾਕੀ ਸੈਨਾ ਨੂੰ ਖਬਰ ਹੋਣ ਤੋਂ ਪਹਿਲਾਂ ਹੀ ਆਪਣੇ ਕਿਲ੍ਹੇ ਵਿਚ ਜਾ ਵੜਦਾ। ਨਿੱਤ ਨਵੇਂ ਸੂਰਜ ਐਸੇ ਚਪੌਲ ਪੈਂਦੇ, ਪਰ ਇਨ੍ਹਾਂ ਤੋਂ ਬਚਾਉ ਦਾ ਕੋਈ ਪ੍ਰਬੰਧ ਨਹੀਂ ਹੋ ਸਕਦਾ ਸੀ, ਕਿਉਂਕਿ ਬਹੁਤੇ ਅਮੀਰ ਕੁਝ ਐਸੇ ਅਰਾਮ ਪਸੰਦ ਸਨ ਕਿ ਰੋਜ਼ ੨ ਐਸੀਆਂ ਗੱਲਾਂ ਸੁਣ ਕੇ ਇਨ੍ਹਾਂ ਦਾ ਬੰਦੋਬਸਤ ਕਰਨ ਦੀ ਥਾਂ ਸਗੋਂ ਇਕ ਤਰ੍ਹਾਂ ਐਸੀਆਂ ਗੱਲਾਂ ਸੁਣਨ ਦੇ ਉਹ ਆਦੀ ਹੋ ਗਏ ਸਨ।

ਬੰਦੇ ਦੇ ਚਪੌਲਾਂ ਨੇ ਸ਼ਾਹੀ ਫੌਜ ਦਾ ਇਤਨਾ ਨੁਕਸਾਨ ਨਹੀਂ ਕੀਤਾ ਸੀ, ਜਿਤਨਾਂ ਕਿ ਉਨ੍ਹਾਂ ਦੀ ਸੁਸਤੀ ਨੇ ਉਨ੍ਹਾਂ ਦਾ ਸਤਿਆਨਾਸ ਕੀਤਾ। ਭਾਵੇਂ ਖਾਸ ਸਢੌਰਾ ਤਾ ਉੱਚੇ ਥਾਂ ਵਸਦਾ ਹੈ, ਪਰ ਇਸ ਦਾ ਉਦਾਲਾ ਪੁਦਾਲਾ ਐਸਾ ਨਿਵਾਣ ਵਿਚ ਹੈ ਕਿ ਜੇ ਕਿਤੇ ਦੋ ਦਿਨ ਦੀ ਝੜੀ ਲਗ ਜਾਏ ਤਾਂ ਪਹਾੜੀ ਨਾਲਿਆਂ ਦਾ ਪਾਣੀ ਇਸ ਨੂੰ ਜਲ ਥਲ ਹੀ ਬਣਾ ਦੇਂਦਾ ਹੈ।

ਸਢੌਰੇ ਆਇਆਂ ਸ਼ਾਹੀ ਫੌਜ ਨੂੰ ਅਜੇ ਡੇਢ ਕੁ ਮਹੀਨਾਂ ਹੀ ਹੋਇਆ ਸੀ ਕਿ ਅਸਮਾਨ ਉਤੇ ਬੱਦਲ ਨਜ਼ਰ ਆਉਣ ਲਗ ਪਏ ਅਤੇ ਦੋ ਕੁ ਦਿਨਾਂ ਵਿਚ ਹੀ ਬੜੇ ਜ਼ੋਰ ਦਾ ਮੀਂਹ ਲੱਥਾ। ਝੜੀ ਐਸੀ ਖੜੋ ਕੇ ਲੱਗੀ, ਕਿ ਪੋਹ* ਦਾ ਮਹੀਨਾ ਤਾਂ ਮੁਕ ਗਿਆ, ਪਰ ਮੀਂਹ ਤੇ ਠੱਕਾ ਨਾ ਮੁੱਕੀ। ਪਹਾੜਾਂ ਦਾ ਲਾਗਾ ਅਤੇ ਮੀਂਹ ਦਾ ਜ਼ੋਰ ਸਾਰਾ ਇਲਾਕਾ ਹੀ ਜਲ ਥਲ ਹੋ ਗਿਆ। ਝੜੀ ਤਾਂ ਬਰਸਾਤ ਦੀ ਵੀ ਬੁਰੀ ਹੁੰਦੀ ਹੈ, ਭਲਾ ਪੋਹ ਮਾਘ ਦੀ ਝੜੀ ਨੂੰ ਕੌਣ ਝਲਦਾ। ਹਜ਼ਾਰਾਂ ਆਦਮੀ ਸਨ ਆ ਕੇ ਹੀ ਚੜ੍ਹ ਗਏ, ਹਜ਼ਾਰਾਂ ਘੋੜੇ ਪੱਠੇ ਖੁਣੋਂ ਹੀ ਮਰ ਗਏ, ਅਤੇ ਦੱਖਣੀ ਜੋ

* ਇਹ ਝੜੀ ਅਰੰਭ ਮਘਰ ਤੋਂ ਲਗ ਕੇ ਹਫਤਾ ਕੁ ਭਰ ਰਹੀ। -ਖਫੀ ਖਾਂ।

ਗਰਮੀਆਂ ਦੇ ਆਦੀ ਸਨ, ਲਗਭਗ ਸਾਰੇ ਹੀ ਮੀਂਹ ਵਿਚ ਖਰ ਗਏ। ਆਦਮੀ ਤੇ ਪਸ਼ੂ ਐਤਨੇ ਮੋਏ ਕਿ ਉਨ੍ਹਾਂ ਨੂੰ ਦੱਬਣ ਸਾਂਭਣ ਵਾਲਾ ਹੀ ਕੋਈ ਨਹੀਂ ਸੀ ਅਤੇ ਉਨ੍ਹਾਂ ਦੀ ਸੜਾਂਦ ਨਾਲ ਬਿਮਾਰੀ ਪੈ ਜਾਣ ਦਾ ਡਰ ਸੀ।

ਇਸ ਠੱਕੇ ਨੇ ਸ਼ਾਹੀ ਸੈਨਾ ਦਾ ਬੁਰਾ ਹਾਲ ਕੀਤਾ। ਮੀਹਾਂ ਦੀ ਤਾਰ, ਸਿਆਲ ਦੀ ਬਹਾਰ, ਠੰਢੀ ਹਵਾ ਦੇ ਝੋਕੇ, ਪਹਾੜੀ ਨਦੀ ਨਾਲਿਆਂ ਦਾ ਚੜ੍ਹਾਉ, ਐਸੀ ਠੰਡ ਪਈ ਕਿ ਬੈਠੇ ੨ ਆਦਮੀ ਜੰਮਦੇ ਜਾਣ, ਪਸ਼ੂ ਤੇ ਪੁਰਸ਼ ਮੱਖੀਆਂ ਵਾਂਗ ਮੋਏ। ਸਾਰੀ ਫੌਜ ਵਿਚ ਰੌਲਾ ਪੈ ਗਿਆ ਕਿ ਇਹ ਕਾਰਾ ਬੰਦੇ ਦਾ ਹੀ ਹੈ ਜੋ ਜਾਦੂ ਦੇ ਜ਼ੋਰ ਮੀਂਹ ਵਰ੍ਹਾ ਤੇ ਹਵਾ ਛੁਡਾ ਕੇ ਸਾਨੂੰ ਮਾਰਨ ਲੱਗਾ ਹੈ।

ਭਾਵੇਂ ਔਖ ਤਾਂ ਸਿੰਘਾਂ ਨੂੰ ਵੀ ਬੜਾ ਹੋਇਆ ਸੀ, ਪਰ ਦੁਸ਼ਮਣ ਦੀ ਦੁਰਦਿਸ਼ਾ ਵੇਖ ਕੇ ਉਨ੍ਹਾਂ ਨੂੰ ਆਪਣਾ ਦੁੱਖ ਭੁੱਲ ਗਿਆ ਅਤੇ ਸਲ੍ਹਾਬੀ ਹੋਈ ਸੈਨਾ ਉਤੇ ਦਿਨੇ ਰਾਤ ਹੱਲੇ ਹੋਣ ਲੱਗੇ। ਇਸ ਸਮੇਂ ਵਿਚ ਸ਼ਾਹੀ ਸੈਨਾ ਦਾ ਬਹੁਤ ਹੀ ਨੁਕਸਾਨ ਹੋਇਆ, ਪਰ ਅੰਤ ਨੂੰ ਦਿਨ ਫਿਰ ਪਏ ਅਤੇ ਸੁੱਕ ਪੁੱਕਾ ਹੁੰਦਿਆਂ ਹੀ ਸ਼ਾਹੀ ਸੈਨਾ ਟਹਿਕ ਪਈ। ਬਾਦਸ਼ਾਹ ਤਾਂ ਸਦਾ ਐਸ਼ਾਂ ਵਿਚ ਹੀ ਮਸਤ ਰਹਿੰਦਾ, ਲੜਾਈ ਦਾ ਕੰਮ ਸ਼ਾਹਜਾਦੇ ਰਫੀ-ਉਲ-ਸਾਨੀ ਦੇ ਸਪੁਰਦ ਸੀ, ਜਿਸ ਦੇ ਮਾਤਹਿਤ ਖਾਨ ਖਾਨਾਂ ਤੇ ਉਸ ਦਾ ਪੁਤੱਰ ਮਹਾਬਤ ਖਾਂ, ਹਮੀਦੁ ਦੀਨ ਖਾਂ ਬਹਾਦਰ, ਰੁਸਤਮ ਦਿਲ ਖਾਂ, ਰਾਜਾ ਚਤਰ ਸਾਲ*, ਫੀਰੋਜ਼ ਖਾਂ ਮੇਵਾਤੀ, ਅਤੇ ਚੌੜਾ ਮਨ ਆਦਿ ਬਹੁਤ ਸਾਰੇ ਸਰਦਾਰ ਕੰਮ ਕਰਨ ਵਾਲੇ ਸਨ। ਸ਼ਾਹੀ ਫੌਜ ਕਿਲ੍ਹੇ ਦੇ ਸਾਹਮਣੇ ਡੇਰੇ ਲਾਈ ਪਈ ਰਹੀ, ਅਤੇ ਸਿੰਘ ਲੋਹ ਗੜ੍ਹ ਅੰਦਰ ਮੌਜਾਂ ਮਾਣਦੇ ਰਹੇ।

ਬਾਦਸ਼ਾਹ ਦਾ ਹੁਕਮ ਸੀ ਕਿ ਕੋਈ ਅਮੀਰ ਬਿਨਾਂ ਆਗਿਆ ਦੇ, ਕਿਲ੍ਹੇ ਉਤੇ ਹੱਲਾ ਨਾ ਕਰੇ। ਇਕ ਦਿਨ ਖਾਨ ਖਾਨਾਂ ਨੇ ਦੁਸ਼ਮਣ ਦੀ ਜਗਾਹ ਜਾਚਣ ਲਈ ਬਾਦਸ਼ਾਹ ਪਾਸੋਂ ਆਗਿਆ ਮੰਗੀ, ਆਗਿਆ ਤਾਂ ਮਿਲ ਗਈ, ਪਰ ਨਾਲ ਹੀ ਇਹ ਵੀ ਸੁਣਾ ਦਿਤਾ ਕਿ ਜਦ ਤੀਕ ਹੁਕਮ ਨਾ ਹੋਵੇ, ਦੁਸ਼ਮਨ ਉੱਤੇ ਹੱਲਾ ਨਾ ਕਰਨਾ।

ਜਦ ਖਾਨ ਖਾਨਾਂ ਫਿਰਦਾ ੨ ਸਿੰਘਾਂ ਦੀ ਮਾਰ ਹੇਠ ਆ ਗਿਆ ਤਾਂ ਸਾਹਮਣੀਆਂ ਟੇਕਰੀਆਂ ਉਤੋਂ ਸਿੰਘਾਂ ਨੇ ਤੀਰਾਂ ਗੋਲੀਆਂ ਦੀ ਵਾੜ ਝਾੜੀ।

* ਖਾਫੀ ਖਾ। ਖੁਸ਼ਹਾਲ ਚੰਦ ਲਿਖਦਾ ਹੈ ਕਿ ਰਾਜਾ ਚਤਰ ਸਾਲ ਬਾਦਸ਼ਾਹ ਦੇ ਨਾਲ ਆਇਆ ਤਾਂ ਸੀ, ਪਰ ਜਦ ਕੁਰਖੇਤ੍ਰ ਪੁੱਜਾ ਤਾਂ ਉਥੇ ਪ੍ਰਬੰਧ ਕਰਨ ਵਾਲੀ ਮੁਗਲਾਂ ਦੀ ਚੌਕੀ ਨਾਲ ਲੜਾਈ ਹੋ ਪਈ, ਕਿਉਂਕਿ ਉਨ੍ਹਾਂ ਨੇ ਬੁਰਾ ਸਲੂਕ ਕੀਤਾ ਸੀ। ਇਸ ਗਲੋਂ ਖਾਨ ਖਾਨਾਂ ਰਾਜੇ ਉਤੇ ਨਰਾਜ ਹੋ ਗਿਆ, ਅਤੇ ਰਾਜਾ ਇਸ ਬਹਾਨੇ ਨਾਲ ਦੇਸ ਨੂੰ ਭੱਜ ਗਿਆ।



ਆਪਣੇ ਸਾਥੀ ਮਰਦੇ ਵੇਖ ਕੇ ਖਾਨ ਖਾਨਾਂ ਦੇ ਆਦਮੀਆਂ ਨੂੰ ਐਨਾਂ ਗੁੱਸਾ ਆ ਗਿਆ ਕਿ ਉਨ੍ਹਾਂ ਨੂੰ ਰੋਕਣਾ ਅਸੰਭਵ ਜਾਪਦਾ ਸੀ। "ਖਾਨ ਖਾਨਾ ਨੇ ਜੋ ਬਾਦਸ਼ਾਹ ਦੀ ਨਰਾਜ਼ਗੀ ਨਾਲੋਂ ਜੰਗੀ ਮਸ਼ਹੂਰੀ ਦਾ ਬਹੁਤ ਅਭਿਲਾਖੀ ਸੀ, ਹੁਕਮ ਅਦੂਲੀ ਦੀ ਦਲੇਰੀ ਕੀਤੀ ਅਤੇ ਲੜਾਈ ਦਾ ਹੁਕਮ ਦੇ ਦਿੱਤਾ। ਉਹ ਘੋੜੇ ਉਤੋਂ ਉਤਰ ਪਿਆ ਅਤੇ ਆਪਣੇ ਬਹਾਦਰ ਸਪਾਹੀਆਂ ਨੂੰ ਪੈਦਲ ਹੀ ਮੁਸ਼ਕਲ ਗੁਜ਼ਾਰ ਟਿੱਲਿਆਂ ਉੱਤੇ ਲੈ ਤੁਰਿਆ ਅਤੇ ਬੜੀ ਤੇਜ਼ੀ ਤੇ ਜਿੱਤ ਨਾਲ ਬਾਗੀਆਂ (ਸਿੱਖਾਂ) ਨੂੰ ਪਿਛੇ ਹਟਾਉਂਦਾ ਗਿਆ*।"

ਇਹ ਹਾਲ ਜਦ ਦੂਜੇ ਸਰਦਾਰਾਂ ਨੇ ਵੇਖਿਆ, ਤਾਂ ਉਨ੍ਹਾਂ ਤੋਂ ਇਹ ਗੱਲ ਜਰੀ ਨਾ ਗਈ ਕਿ ਖਾਨ ਖਾਨਾਂ ਇਕੱਲਾ ਹੀ ਜਿੱਤ ਦੀ ਮਾਲੀ ਲੈ ਜਾਵੇ। ਉਨ੍ਹਾਂ ਨੇ ਵੀ ਸ਼ਾਹੀ ਹੁਕਮ ਦੀ ਉਡੀਕ ਨਾ ਕੀਤੀ ਅਤੇ ਬਿਨਾਂ ਆਗਿਆ ਲਏ ਹੀ ਆਪਣੀ ੨ ਫੌਜ ਲੈ ਕੇ ਹੱਲੇ ਵਿਚ ਜਾ ਰਹੇ। ਬਾਦਸ਼ਾਹ ਅਤੇ ਚਾਰੇ ਸ਼ਾਹਜ਼ਾਦੇ ਕ੍ਰੋਧ ਭਰੀ ਨਜ਼ਰ ਨਾਲ ਅਮੀਰਾਂ ਦੇ ਹੱਲੇ ਨੂੰ ਵੇਖ ਰਹੇ ਸਨ, ਪਰ ਆਪਣੀ ਸੈਨਾ ਦਾ ਵਧਦਾ ਪੈਰ ਵੇਖ ਕੇ ਇਤਨਾ ਧਰਵਾਸ ਸੀ ਕਿ ਰੋਜ਼ ਦੇ ਟੰਟੇ ਦਾ ਅੰਤ ਹੋਣ ਵਾਲਾ ਹੈ।

ਸ਼ਾਹੀ ਸੈਨਾ ਜ਼ੋਰ ਨਾਲ ਵਧਦੀ ਜਾ ਰਹੀ ਸੀ, ਅਤੇ ਸਿੰਘ ਇਕ ੨ ਟੇਕਰੀ ਉੱਤੇ ਲੜ ਕੇ ਪਿੱਛੇ ਹਟਦੇ ਜਾਂਦੇ ਸਨ। ਅੰਤ ਨੂੰ ਉਨ੍ਹਾਂ ਨੂੰ ਲੋਹ ਗੜ੍ਹ ਵਾਲੇ ਟਿੱਲੇ ਉਤੇ ਆਉਣਾ ਪਿਆ, ਅਤੇ ਇੱਥੇ ਇਹ ਐਸਾ ਗੱਡ ਕੇ ਲੜੇ ਕਿ ਸ਼ਾਹੀ ਸੈਨਾ ਦਾ ਵਧਦਾ ਪੈਰ ਏਕਾ ਏਕ ਹੀ ਖੜੋ ਗਿਆ। ਇਕ ਤਾਂ ਇਸ ਦਾ ਰਾਹ ਹੀ ਔਖਾ ਸੀ, ਦੂਜੇ ਸਿੰਘ ਵੀ ਜਾਣਦੇ ਸਨ ਕਿ ਇਹੋ ਵੇਲਾ ਤਲਵਾਰ ਮਾਰਨ ਦਾ ਹੈ, ਜੇ ਕਰ ਸ਼ਾਹੀ ਸੈਨਾ ਟਿੱਬੇ ਉਤ ਆ ਗਈ ਤਾਂ ਕਿਲ੍ਹੇ ਦਾ ਲੈ ਲੈਣਾ ਉਨ੍ਹਾਂ ਲਈ ਔਖਾ ਕੰਮ ਨਹੀਂ ਹੋਵੇਗਾ।

ਜਾਨਾਂ ਤੋਂ ਹਥ ਧੋ ਕੇ ਲੜਦੇ ਹੋਏ ਸਿੰਘਾਂ ਨੇ ਸ਼ਾਹੀ ਸੈਨਾ ਨੂੰ ਸੂਰਜ ਡੁਬਦੇ ਤੀਕ ਲੋਹ ਗੜ੍ਹ ਵਾਲੇ ਟਿੱਬੇ ਦੇ ਪਾਸ ਵੀ ਨਾ ਆਉਣ ਦਿੱਤਾ। ਜਦ ਰਾਤ ਪੈ ਗਈ ਅਤੇ ਹਨੇਰਾ ਹੋ ਗਿਆ ਤਾਂ ਦੋਸਤ ਦੁਸ਼ਮਣ ਵਿਚ ਕੋਈ ਨਖੇੜ ਨਾ ਰਿਹਾ। ਖਾਨ ਖਾਨਾ ਨੂੰ ਪੂਰਾ ਨਿਸ਼ਚਾ ਸੀ ਕਿ ਬੰਦਾ ਹੁਣ ਕਾਬੂ ਵਿਚ ਹੈ ਅਤੇ ਕਿਸੇ ਤਰ੍ਹਾਂ ਵੀ ਕਿਧਰੇ ਭੱਜ ਨਹੀਂ ਸਕਦਾ, ਇਸ ਲਈ ਸਾਰੀ ਫੌਜ ਨੂੰ ਹੁਕਮ ਦਿਤਾ ਕਿ ਲੜਾਈ ਬੰਦ ਹੋ ਜਾਵੇ, ਅਤੇ ਜੋ ਜਵਾਨ ਜਿੱਥੇ ਹੈ, ਉਥੇ ਹੀ ਇਸੇ ਹਾਲਤ ਵਿਚ ਸਨੱਧ ਬੱਧ ਸਵੇਰ ਤੀਕ ਪਿਆ ਰਹੇ, ਤਾਕਿ ਦਿਨ ਚੜ੍ਹਦਿਆਂ ਹੀ ਕਿਲ੍ਹਾ ਸਰ ਕਰ ਲਿਆ ਜਾਵੇ। ਲੋਹ ਗੜ੍ਹ ਵਾਲੇ ਟਿੱਬੇ ਦੀ ਜਗਾਹ ਹੀ ਐਸੀ ਅਜੀਬ ਸੀ ਕਿ ਉਸ ਤੋਂ ਹੇਠਾਂ ਆਉਣ ਨੂੰ ਕੇਵਲ ਇਕ ਹੀ ਰਾਹ ਸੀ, ਜਿਸ ਉਤੇ ਸ਼ਾਹੀ

* ਅਰਾਦਤ ਖਾਂ।

ਸੈਨਾ ਪਈ ਹੋਈ ਸੀ। ਇਸ ਲਈ ਖਾਨ ਖਾਨਾਂ ਨੇ ਇਸ ਰਾਹ ਦੀ ਪੂਰੀ ੨ ਪਕਿਆਈ ਕਰ ਛੱਡੀ ਅਤੇ ਸਭ ਕੰਮ ਠੀਕ ਕਰ ਕੇ ਸੁੱਖ ਦੀ ਨੀਂਦ ਸੌਂ ਗਿਆ।

ਉਧਰ ਸਿੰਘਾਂ ਦਾ ਹਾਲ ਸੁਣੋ, ਕਿਲ੍ਹੇ ਉਦਾਲੇ ਘੇਰਾ ਪਿਆਂ ਦੋ ਮਹੀਨੇ ਹੋ ਚੁਕੇ ਸਨ ਅਤੇ ਅੰਦਰ ਦਾ ਖਾਣਾ ਦਾਣਾ ਸਾਰਾ ਹੀ ਮੁੱਕ ਚੁਕਾ ਸੀ। ਭਾਵੇਂ ਸ਼ਾਹੀ ਸੈਨਾ ਆਉਂਦੀ ਸੁਣ ਕੇ ਬੰਦੇ ਨੇ ਰਸਦ ਦਾ ਚੰਗਾ ਪ੍ਰਬੰਧ ਕਰ ਲਿਆ ਸੀ ਅਤੇ ਵਣਜਾਰਿਆਂ ਦਾ ਇਕ ਟਾਂਡਾ ਲੁੱਟ ਕੇ ਕਿਲ੍ਹੇ ਅੰਦਰ ਪਾ ਲਿਆ ਸੀ, ਪਰ ਇਤਨੇ ਆਦਮੀ ਖਾਣ ਵਾਲੇ ਅਤੇ ਬਾਹਰੋਂ ਦਾਣੇ ਤੀਕ ਦਾ ਆਉਣਾ ਵੀ ਬੰਦ, ਸੋ ਕਦ ਤੀਕ ਝੱਟ ਲੰਘਣਾ ਸੀ, ਅੰਤ ਨੂੰ ਸਾਰੀ ਰਸਦ ਮੁੱਕ ਗਈ ਅਤੇ ਸਿੰਘ ਸ਼ਾਹੀ ਸੈਨਾ ਉਤੇ ਚੁਪਾਉ ਮਾਰ ਕੇ ਗੁਜ਼ਾਰਾ ਕਰਨ ਲਗੇ। ਕਈ ਵਾਰ ਐਸਾ ਹੋਇਆ ਕਿ ਸ਼ਾਹੀ ਸੈਨਾ ਦੇ ਬਾਣੀਏ ਹੀ ਲਾਲਚ ਦੇ ਵੱਸ ਹੋਏ ੨ ਥੋੜ੍ਹਾ ੨ ਆਟਾ ਦਾਣਾ ਸਿੰਘਾਂ ਪਾਸ ਵੇਚ ਜਾਂਦੇ। ਪਰ ਇਹ ਗੱਲਾਂ ਕਦ ਤੀਕ ਨਿਭ ਸਕਦੀਆਂ ਸਨ, ਅਤੇ ਭੁੱਖੇ ਢਿੱਡ ਕਦ ਤੀਕ ਲੜਾਈ ਹੋ ਸਕਦੀ ਸੀ।

ਅੰਤ ਨੂੰ ਸਿੰਘਾਂ ਨੇ ਕਿਲ੍ਹੇ ਛਡ ਕੇ ਪਹਾੜਾਂ ਵੱਲ ਚਲੇ ਜਾਣ ਦੀ ਸਲਾਹ ਪੱਕ ਕੀਤੀ, ਅਤੇ ਉਮੈਦ ਸੀ ਕਿ ਅੱਜ ਭਲਕ ਹੀ ਚਲੇ ਜਾਣਗੇ ਕਿ ਮਸ਼ਹੂਰੀ ਦਾ ਭੁੱਖਾ ਖਾਨ ਖਾਨਾਂ ਇਨ੍ਹਾਂ ਉੱਤੇ ਆ ਪਿਆ। ਸਾਰਾ ਦਿਨ ਤਾਂ ਸ਼ਾਹੀ ਸੈਨਾ ਰੋਕੀ ਰੱਖੀ, ਪਰ ਪਤਾ ਨਹੀਂ ਸੀ ਕਿ ਭਲਕੇ ਕੀ ਹਾਲ ਹੋਵੇਗਾ। ਪਿਛਲੇ ਸਮਿਆਂ ਵਿੱਚ ਕਿਲ੍ਹੇ ਦਾ ਸਰ ਕਰਨਾ ਐਸਾ ਆਸਾਨ ਨਹੀਂ ਸੀ, ਜੈਸਾ ਕਿ ਅੱਜ ਕੱਲ੍ਹ ਹੈ। ਇਤਿਹਾਸ ਵਿਚ ਇਕ ਮਿਸਾਲ ਵੀ ਐਸੀ ਨਹੀਂ ਜਿਸ ਤੋਂ ਪਤਾ ਲੱਗੇ ਕਿ ਕਿਸੇ ਫ਼ੌਜ ਨੇ, ਭਾਵੇਂ ਉਹ ਗਿਣਤੀ ਵਿਚ ਕਿਤਨੀ ਹੀ ਬਹੁਤੀ ਹੋਵੇ, ਕਿਲ੍ਹੇ ਅੰਦਰ ਦੇ ਥੋੜ੍ਹੇ ਜਹੇ ਆਦਮੀਆਂ ਪਾਸੋਂ ਜ਼ੋਰ ਨਾਲ ਕਿਲ੍ਹੇ ਸਰ ਕੀਤਾ ਹੋਵੇ। ਉਸ ਸਮੇਂ ਕਿਲ੍ਹੇ ਲੈਣ ਦੀ ਚਾਲ ਹੀ ਹੋਰ ਹੁੰਦੀ ਸੀ, ਅਤੇ ਜਦ ਤੀਕ ਰੁਪਏ। ਦੇ ਲਾਲਚ ਨਾਲ ਦਰਵਾਨ ਆਪਣੀ ਵੱਲ ਨਾ ਕਰ ਲਿਆ ਜਾਂਦਾ ਯਾ ਚੁਤਰਫੀਂ ਘੇਰਾ ਘੱਤ ਅਤੇ ਬਾਹਰੋਂ ਰਸਦ ਕਿਲ੍ਹੇ ਅੰਦਰ ਜਾਣੀ ਬੰਦ ਕਰ ਕੇ ਅੰਦਰਲਿਆਂ ਨੂੰ ਭੁੱਖੇ ਨਾ ਮਾਰਿਆ ਜਾਂਦਾ, ਕਿਲ੍ਹਾ ਸਰ ਹੀ ਨਾ ਹੁੰਦਾ। ਸਿੰਘਾਂ ਵਿਚੋਂ ਲਾਲਚ ਦੇ ਕਾਬੂ ਤਾਂ ਕੋਈ ਨਾ ਆਇਆ, ਪਰ ਭੁਖ ਦੇ ਦੁਖੋਂ ਇਹ ਐਸੇ ਤੰਗ ਹੋਏ ਕਿ ਰਾਤੋ ਰਾਤ ਹੀ ਨਿਕਲ ਜਾਣਾ ਚਾਹਿਆ।

ਕਿਲ੍ਹਾ ਛੱਡਣ ਲਗਿਆਂ ਇਸ ਗੱਲ ਦਾ ਖਾਸ ਖਿਆਲ ਰੱਖਿਆ ਕਿ ਸ਼ਾਹੀ ਸੈਨਾ ਨੂੰ ਇਸ ਗੱਲ ਦਾ ਪਤਾ ਤੀਕ ਨਾ ਲੱਗੇ, ਅਤੇ ਸੂਰਜ ਚੜ੍ਹਨ ਤੀਕ ਉਹ ਇਸੇ ਖਿਆਲ ਵਿਚ ਰਹਿਣ ਕਿ ਬੰਦਾ ਸਣੇ ਸਿੰਘਾਂ ਸਾਡੇ ਕਾਬੂ ਵਿਚ ਹੈ। ਇਸ ਮਤਲਬ ਲਈ ਜ਼ਰੂਰੀ ਸੀ ਕਿ ਇਕ ਜਣਾ ਕਿਲ੍ਹੇ ਵਿਚ ਵੀ ਰਹੇ ਅਤੇ



ਬਾਹਰ ਨਿਕਲ ਜਾਣ ਵਾਲਾ ਰਾਹ ਵੀ ਐਸਾ ਹੋਵੇ, ਜਿਸ ਦੀ ਸ਼ਾਹੀ ਸੈਨਾ ਨੂੰ ਖਬਰ ਹੀ ਨਾ ਹੋਵੇ। ਪਹਿਲਾਂ ਕੰਮ ਤਾਂ 'ਗੁਲਾਬੂ'* ਨੇ ਕੀਤਾ ਜੋ ਬੰਦੇ ਉਤੇ ਪਰਲੇ ਦਰਜੇ ਦੀ ਸ਼ਰਧਾ ਰੱਖਦਾ ਸੀ। ਉਸ ਨੇ ਬੰਦੇ ਦੀ ਸ਼ਾਹਾਨਾ ਪੁਸ਼ਾਕ ਪਹਿਣ ਲਈ ਅਤੇ ਉਸੇ ਦੀ ਥਾਂ ਹੋ ਬੈਠਾ। ਬਾਕੀ ਚੋਣਵੇਂ ਸਿੰਘ ਬੰਦੇ ਦੇ ਨਾਲ ਕਿਲ੍ਹੇ ਤੋਂ ਬਾਹਰ ਆਏ ਅਤੇ ਇਕ ਬੇ-ਮਲੂਮੇ ਰਾਹੀ ਥਾਣੀਂ ਨਾਹਨ ਦੇ ਪਹਾੜਾਂ ਵੱਲ ਚਲੇ ਗਏ।

ਮੁਸਲਮਾਨ ਇਤਿਹਾਸਕਾਰ ਬੰਦੇ ਦੇ ਭੱਜ ਜਾਣ ਦੀ ਅੱਡ ੨ ਸਾਖੀ ਦੇਂਦੇ ਹਨ। ਖਾਫੀ ਖਾਂ ਲਿਖਦਾ ਹੈ ਕਿ ਇਕ ਦਿਨ ਬੰਦੇ ਨੇ ਦਿਨ ਦੀਵੀਂ ਹੀ ਕਿਲ੍ਹਾ ਘੇਰੀ ਖੜੋਤੀ ਫੌਜ ਦੀ ਇਕ ਬਾਹੀ ਉੱਤੇ ਹੱਲਾ ਕੀਤਾ ਅਤੇ ਉਸ ਨੂੰ ਚੀਰ ਕੇ ਪਹਾੜਾਂ ਵੱਲ ਨੱਠ ਗਿਆ।

ਮਹੰਮਦ ਕਾਸਮ ਲਿਖਦਾ ਹੈ ਕਿ ਸ਼ਾਹੀ ਸੈਨਾ ਦੇ ਕੁਝ ਆਦਮੀ ਬੰਦੇ ਨਾਲ ਰਲ ਗਏ ਅਤੇ ਉਨ੍ਹਾਂ ਨੇ ਬੰਦੇ ਨੂੰ ਬੇ-ਮਲੂਮਾ ਹੀ ਸੈਨਾ ਦੇ ਘੇਰੇ ਵਿਚੋਂ ਬਾਹਰ ਕਰ ਦਿੱਤਾ। ਅਰਾਦਤ ਖਾਂ ਲਿਖਦਾ ਹੈ ਕਿ ਬੰਦਾ ਇਕੱਲਾ ਹੀ ਰਾਤ ਸਮੇਂ ਭੇਸ ਵਟਾ ਕੇ ਨਿਕਲ ਗਿਆ। ਸੂਹ ਕਰਨ ਤੋਂ ਪਤਾ ਲੱਗਦਾ ਹੈ ਕਿ ਖਾਫੀ ਖਾਂ ਨੇ ਭੁੱਲ ਕੀਤੀ ਹੈ ਅਤੇ ਬੰਦੇ ਦੇ ਭੱਜ ਜਾਣ ਦੀ ਅਸਲ ਸਾਖੀ ਇਸੇਂ ਤਰ੍ਹਾਂ ਜਾਪਦੀ ਹੈ ਜਿਸ ਤਰ੍ਹਾਂ ਮੁਹੰਮਦ ਕਾਸਮ ਨੇ ਦਿੱਤੀ ਹੈ। ਰੋਜ਼ ੨ ਦੇ ਚਪੌਲਾਂ ਤੋਂ ਅੱਕ ਕੇ ਸਾਰੇ ਅਮੀਰ ਇਹ ਚਾਹੁੰਦੇ ਸਨ ਕਿ ਜੇ ਕਰ ਬੰਦਾ ਕਿਲ੍ਹਾ ਛੱਡ ਕੇ ਕਿਧਰੇ ਚਲਿਆ ਜਾਏ ਤਦ ਇਸ ਮੁਹਿੰਮ ਦਾ ਤਾਂ ਖਾਤਮਾ ਹੋਵੇ। ਹੁਣ ਜਦ ਉਨ੍ਹਾਂ ਵੇਖਿਆ ਕਿ ਖਾਨ ਖਾਨਾਂ ਨੇ ਹੁਕਮ ਅਦੂਲੀ ਕੀਤੀ ਹੈ ਅਤੇ ਬਾਦਸ਼ਾਹ ਦੀ ਆਗਿਆ ਤੋਂ ਬਿਨਾਂ ਹੀ ਕਿਲ੍ਹੇਉਤੇ ਹੱਲਾ ਕਰ ਦਿੱਤਾ ਹੈ, ਜੇ ਕਰ ਇਸ ਵੇਲੇ ਕਿਲ੍ਹਾ ਸਰ ਹੋ ਗਿਆ ਤਾਂ ਕਈ ਪ੍ਰਕਾਰ ਦੀਆਂ ਗੱਲਾਂ ਬਣਾ ਕੇ ਇਹ ਵਜ਼ੀਰ ਬਾਦਸ਼ਾਹ ਦਾ ਗੁੱਸਾ ਦੂਣਾ ਹੋ ਜਾਊ, ਅਤੇ ਸਾਨੂੰ ਬਦਲਾ ਲੈਣ ਦਾ ਮੌਕਾ ਮਿਲੂ। ਖਾਨ ਖਾਨਾਂ ਬਹਾਦਰਸ਼ਾਹ ਦਾ ਪੁਰਾਣਾ ਨੌਕਰ ਸੀ, ਅਤੇ ਬਾਦਸ਼ਾਹ ਨੇ ਔਰੰਗਜ਼ੇਬੀ ਅਮੀਰਾਂ ਦੇ ਹੱਕ ਮਾਰ ਕੇ ਇਸ ਨੂੰ ਏਕਾ ਏਕ ਹੀ ਵਜ਼ੀਰ ਬਣਾ ਦਿੱਤਾ ਸੀ, ਇਸ ਲਈ ਬਹੁਤ ਸਾਰੇ ਅਮੀਰ ਇਸ ਦੀ ਜਾਨ ਦੇ ਵੈਰੀ ਹੋ ਰਹੇ ਸਨ। ਹੁਣ ਜਦ ਕਿ ਉਨ੍ਹਾਂ ਨੂੰ ਸਮਾਂ ਹੱਥ ਲੱਗਾ, ਤਾਂ ਉਨ੍ਹਾਂ ਨੇ ਇਸ ਤੋਂ ਪੂਰਾ ੨ ਲਾਭ ਉਠਾਇਆ, ਅਤੇ ਬੰਦੇ ਨੂੰ ਸਣੇ ਉਸ ਦੀ ਚੁਣਵੀਂ ਫੌਜ ਦੇ ਆਪਣੀਆਂ ਲੈਣਾਂ ਵਿਚੋਂ ਦੀ ਬਾਹਰ ਕਰ ਦਿੱਤਾ।

ਜਦ ਦਿਨ ਚੜ੍ਹਿਆ ਤਾਂ ਖਾਨ ਖਾਨਾਂ ਖੁਸ਼ੀ ੨ ਸੈਨਾ ਲੈ ਕੇ ਟਿੱਬੇ ਵੱਲ ਵਧਿਆ, ਅਗੇ ਕੋਈ ਟਾਕਰਾ ਕਰਨ ਵਾਲਾ ਤਾਂ ਸੀ ਹੀ ਨਹੀਂ, ਕੇਵਲ ਥੋੜ੍ਹੇ

*ਖਾਫ਼ੀ ਖਾਂ।

ਜਹੇ ਆਦਮੀ ਕਿਲ੍ਹੇ ਵਿਚ ਸਨ, ਸੋ ਉਨ੍ਹਾਂ ਨੇ ਕੀੜੀ ਦਲ ਸੈਨਾ ਦਾ ਕੀ ਟਾਕਰਾ ਕਰਨਾ ਸੀ? ਪਲੋਂ ਪਲੀ ਵਿਚ ਕਿਲ੍ਹਾ ਲੈ ਲਿਆ ਗਿਆ ਅਤੇ ਬੰਦ ਨੂੰ ਕੈਦ ਕਰ ਕੇ ਸ਼ਾਹੀ ਸੈਨਾ ਡੇਰਿਆ ਵੱਲ ਮੁੜੀ।

ਉਸ ਸਮੇਂ ਇਹ ਰਿਵਾਜ ਸੀ ਕਿ ਜਦ ਕੋਈ ਅਮੀਰ ਕਿਸੇ ਵੱਡੀ ਮੁਹਿੰਮ ਨੂੰ ਸਰ ਕਰ ਕੇ ਆਉਂਦਾ ਤਾਂ ਉਸ ਦੇ ਅਗੇ ੨ ਜਿੱਤ ਦੇ ਨਗਾਰੇ ਵੱਜਦੇ ਆਉਂਦੇ ਇਸੇ ਹਾਲਤ ਵਿਚ ਖਾਨ ਖਾਨਾਂ ਬਾਦਸ਼ਾਹ ਦੇ ਡੇਰੇ ਵੱਲ ਆ ਰਿਹਾ ਸੀ ਕਿ ਰਾਹ ਵਿਚ ਹੀ ਸ਼ਾਹੀ ਹੁਕਮ ਮਿਲਿਆ ਜੋ ਨਗਾਰੇ ਬੰਦ ਕੀਤੇ ਜਾਣ ਅਤੇ ਖਾਨ ਖਾਨਾਂ ਕਚਹਿਰੀ ਵਿਚ ਆਉਣ ਦੀ ਦਲੇਰੀ ਨਾ ਕਰੇ। ਜਦ ਉਸ ਨੇ ਕਿਲ੍ਹਾ ਮਾਰਿਆ ਸੀ, ਤਾਂ ਉਹ ਇਸ ਖਿਆਲ ਨਾਲ ਹੀ ਬੜਾ ਪ੍ਰਸੰਨ ਸੀ ਕਿ ਉਹ ਬੰਦੇ ਨੂੰ ਜੀਉਂਦਾ ਯਾ ਮੋਇਆ ਹੀ ਬਾਦਸ਼ਾਹ ਦੇ ਸਾਹਮਣੇ ਲੈ ਜਾਵੇਗਾ, ਜਿਸ ਨਾਲ ਬਾਦਸ਼ਾਹ ਦਾ ਗੁੱਸਾ ਜੋ ਹੁਕਮ ਅਦੂਲੀ ਦੇ ਕਾਰਨ ਉਸ ਨੂੰ ਆਇਆ ਸੀ, ਉਪਮਾ ਵਿਚ ਬਦਲ ਜਾਏਗਾ। ਪਰ ਕੌਣ ਉਸ ਦੀ ਦਿਲ ਸ਼ਿਕਨੀ ਅਤੇ ਅਫ਼ਸੋਸ ਦਾ ਅੰਦਾਜ਼ਾ ਲਾ ਸਕਦਾ ਹੈ। ਜਦ ਉਸ ਨੂੰ ਪਤਾ ਲਗਾ ਕਿ ਸ਼ਿਕਾਰ ਤਾਂ ਹਥੋਂ ਨਿਕਲ ਗਿਆ ਅਤੇ ਸ਼ੇਰ ਦੀ ਥਾਂ ਰੰਗਿਆ ਹੋਇਆ ਗਿੱਦੜ ਸਾਡੇ ਕਾਬੂ ਆ ਗਿਆ। ਖਾਨ ਖਾਨਾਂ ਦੀਆਂ ਸਤੇ ਸੁੱਧਾਂ ਭੁੱਲ ਗਈਆਂ ਅਤੇ ਉਹ ਸ਼ਾਹੀ ਗੁੱਸੇ ਦੇ ਗਮ ਵਿਚ ਡੁਬ ਗਿਆ। "ਉਹ ਨਿਰਾਸਤਾ ਦੇ ਸਮੁੰਦਰ ਵਿਚ ਗੋਤੇ ਖਾਂਦੇ ਹੋਇਆ ਆਪਣੇ ਡੇਰੇ ਨੂੰ ਚਲਿਆ ਗਿਆ। ਹਰ ਘੜੀ ਉਸ ਦਾ ਦਿਲ ਤੋੜਨ ਵਾਲੀ ਖਬਰ ਉਸ ਨੂੰ ਅਪੜਦੀ ਸੀ ਕਿ ਵੈਰੀ, ਆਪ ਦੇ ਸ਼ਾਹੀ ਨਜ਼ਰੋਂ ਗਿਰ ਜਾਣ ਉੱਤੇ ਬੜੇ ਪ੍ਰਸੰਨ ਹਨ, ਅਤੇ ਬਾਦਸ਼ਾਹ ਪਾਸ, ਜੋ ਇਸ ਵੇਲੇ ਬੜਾ ਗੁੱਸੇ ਹੈ, ਖੁਲ੍ਹਮ ਖੁੱਲ੍ਹਾ ਆਪ ਨੂੰ ਬੁਰਾ ਭਲਾ ਆਖ ਰਹੇ ਹਨ।

ਭਾਵੇਂ ਇਹ ਗੱਲ ਬਹੁਤ ਚਿਰ ਤੀਕ ਨਾ ਰਹੀ, ਅਤੇ ਕੁਝ ਦਿਨਾਂ ਮਗਰੋਂ ਬਾਦਸ਼ਾਹ ਨੇ ਉਸ ਦੇ ਪਹਿਲੇ ਕੰਮਾਂ ਦਾ ਲਿਹਾਜ ਕਰ ਕੇ ਉਸ ਉੱਤੇ ਫਿਰ ਕ੍ਰਿਪਾ ਕਰਨੀ ਅਰੰਭੀ, ਤਦ ਵੀ ਇਹ ਸਾਊ ਤੇ ਵਫ਼ਾਦਾਰ ਅਮੀਰ ਸ਼ਾਹੀ ਨਾ-ਸ਼ੁਕਰੀ ਦੇ ਅਸਰ ਤੋਂ ਖਾਲੀ ਨਾ ਰਿਹਾ*" ਤਿੰਨੇ ਸ਼ਾਹਜ਼ਾਦੇ ਤੇ ਅਮੀਰ-ਉਲ-ਉਮਰਾਅ ਉਸ ਦੀ ਬਰਬਾਦੀ ਦੇ ਮਗਰ ਲੱਗੇ ਹੋਏ ਸਨ, ਇਸ ਲਈ ਇਹ ਦੁੱਖ ਸ਼ਾਹੀ ਨਾ-ਸ਼ੁਕਰੀ ਦੇ ਅਫ਼ਸੋਸ ਨਾਲ ਮਿਲ ਕੇ ਜ਼ਹਿਰ ਤੀਰ ਵਾਂਗ ਉਸ ਦੀ ਛਾਤੀ ਵਿਚ ਲਗਾ। "ਸੰਸਾਰੀ ਖੁਸ਼ੀਆਂ ਵਲੋਂ ਉਸ ਦਾ ਦਿਲ ਹਟ ਗਿਆ, ਜਿਨ੍ਹਾਂ ਦਾ ਪੋਲ ਉਸ ਨੇ ਚੰਗੀ ਤਰ੍ਹਾਂ ਦੇਖ ਲਿਆ ਸੀ, ਅਤੇ ਬੇ-ਇਜ਼ਤੀ ਦੇ ਦਿਨ ਤੋਂ ਹੀ ਉਹ ਬੀਮਾਰ ਹੋ ਗਿਆ, ਐਥੋਂ ਤੀਕ ਕਿ ਥੋੜ੍ਹੇ ਦਿਨਾਂ ਵਿਚ ਹੀ ਉਹ ਮੰਜੇ ਨਾਲ ਲੱਗ

*ਅਰਾਦਤ ਖਾਂ।



ਗਿਆ ਅਤੇ ਕੁਝ ਦਿਨ ਲਟਕ ਕੇ ਆਪਣੀ ਆਤਮਾ ਧਰਮ ਰਾਜ ਦੇ ਹਵਾਲੇ ਕੀਤੀ, ਜਿਸ ਨੇ ਆਦਿ ਤੋਂ ਲੈ ਕੇ ਅੱਜ ਤੀਕ ਐਸੀ ਪਵਿੱਤਰ ਆਤਮਾ ਕਦੇ ਨਹੀਂ ਵੇਖੀ ਸੀ*।"

ਜਿਸ ਵੇਲੇ ਕਿਲ੍ਹਾ ਸਰ ਹੋਇਆ ਸੀ, ਸਮੇਂ ਦੇ ਰਵਾਜ ਅਨੁਸਾਰ ਜਿਸ ੨ ਨੇ ਪਹਿਲੋਂ ਆ ਕੇ ਖ਼ਬਰ ਦਿੱਤੀ, ਬਾਦਸ਼ਾਹ ਪਾਸ ਤਕੜੇ ੨ ਇਨਾਮ ਪਾਏ। ਇਹ ਖਬਰ ਸੁਣਦਿਆਂ ਹੀ ਬਾਦਸ਼ਾਹ ਨੇ ਲੋਹਾਰਾਂ ਨੂੰ ਹੁਕਮ ਦੇ ਦਿੱਤਾ ਸੀ ਕਿ ਬਹੁਤ ਛੇਤੀ ਲੋਹੇ ਦਾ ਪਿੰਜਰਾ ਤਿਆਰ ਕਰੋ, ਤਾਕਿ ਬੰਦਾ ਉਸ ਵਿਚ ਬੰਦ ਕੀਤਾ ਜਾਵੇ। ਜਦ ਖਾਨ ਖਾਨਾਂ ਦੀ ਸੈਨਾ ਗੁਲਾਬੂ ਨੂੰ ਫੜ ਕੇ ਵਜ਼ੀਰ ਪਾਸ ਲਿਆਈ ਤਾਂ ਦੋ ਚਾਰ ਗੱਲਾਂ ਤੋਂ ਹੀ ਪਤਾ ਲੱਗ ਗਿਆ ਕਿ ਇਹ ਬੰਦਾ ਨਹੀ, ਬੰਦੇ ਦੀ ਨਕਲ ਹੈ। ਓਸੇ ਵੇਲੇ ਸੈਨਾਂ ਦੇ ਕੁਝ ਸਰਦਾਰਾਂ ਨੂੰ ਹੁਕਮ ਦਿੱਤਾ ਕਿ ਬਹੁਤ ਛੇਤੀ ਬੰਦੇ ਦਾ ਪਿੱਛਾ ਕਰੋ ਅਤੇ ਜੇਕਰ ਜੀਉਂਦਾ ਮੋਇਆ ਮਿਲ ਪਵੇ, ਤਦ ਤਾਂ ਵਾਹ ਭਲੀ, ਨਹੀਂ ਤਾਂ ਨਾਹਨ ਦਾ ਰਾਜਾ ਹੀ ਫੜ ਲਿਆਉਣ, ਕਿਉਂਕਿ ਉਹ ਪੱਕਾ ਨਿਮਕ ਹਰਾਮ ਹੈ। ਸੈਨਾ ਬੰਦੇ ਦੇ ਮਗਰ ਗਈ ਤਾਂ ਸਹੀ, ਪਰ ਕਰ ਕੀ ਕਰ ਸਕਦੀ ਸੀ, ਉਸ ਦੀ ਤੇਜ਼ੀ ਗੈਰ ਮਮੂਲੀ ਸੀ ਅਤੇ ਕੇਵਲ ਉਹ ਹੀ ਉਨ੍ਹਾਂ ਟੇਢੇ ਪਹਾੜੀ ਰਸਤਿਆਂ ਨੂੰ ਜਾਣਦਾ ਸੀ ਜਿਨ੍ਹਾਂ ਥਾਣੀ ਹੋ ਕੇ ਉਸ ਨੇ ਜਾਣਾ ਸੀ। ਸ਼ਾਹੀ ਸੈਨਾ ਨੂੰ ਬੰਦੇ ਦਾ ਤਾਂ ਕੁਝ ਪਤਾ ਨਾ ਲਗਾ, ਪਰ ਨਾਹਣ ਦਾ ਰਾਜਾ ਇਨ੍ਹਾਂ ਦੇ ਕਾਬੂ ਆ ਗਿਆ, ਜੋ ਕੈਦ ਕਰ ਕੇ ਖਾਨ ਖਾਨਾਂ ਪਾਸ ਆਂਦਾ ਗਿਆ।

ਜਦ ਬਾਦਸ਼ਾਹ ਨੂੰ ਬੰਦੇ ਦੇ ਭੱਜ ਜਾਣ ਦੀ ਖਬਰ ਮਿਲੀ ਤਾਂ ਉਹ ਬੜਾ ਹੀ ਤਿਲ-ਮਲਾਯਾ ਅਤੇ ਸੈਨਾ ਦੇ ਅਮੀਰਾਂ ਨੂੰ ਬਹੁਤ ਹੀ ਬੁਰਾ ਭਲਾ ਆਖਿਆ, ਪਰ ਹੁਣ ਕੀ ਹੋ ਸਕਦਾ ਸੀ, ਇਸ ਲਈ ਚੁਪ ਹੋ ਰਿਹਾ ਅਤੇ ਲੋਹੇ ਦੇ ਪਿੰਜਰੇ ਵਿਚ ਗੁਲਾਬੂ ਅਤੇ ਨਾਹਣੀਏ ਰਾਜੇ ਨੂੰ ਬੰਦ ਕਰਵਾ ਕੇ ਦਿੱਲੀ ਭਿਜਵਾ ਦਿੱਤਾ।

❖❖❖❖❖❖❖❖❖

* ਅਰਦਾਤ ਖਾਂ- ਜਦ ਬਾਦਸ਼ਾਹ ਦਿੱਲੀਓਂ ਤੁਰਿਆ, ਤਾਂ ਜੋਤੀ ਮਹਲੇ(?) ਦੀ ਮੰਜਲ ਤੋਂ ਖਾਨ ਖਾਨਾਂ ਨੂੰ ਕੰਨ ਪੀੜ ਹੋਣ ਲਗ ਪਈ, ਜੋ ਰੋਜ਼ ੨ ਵਧਦੀ ਗਈ, ਜਦ ਬਾਦਸ਼ਾਹ ਸਢੌਰਿਓਂ ਚੱਲ ਕੇ ਦਵਾਬੇ ਜਲੰਧਰ ਵਿਚ ਪੁੱਜਾ ਤਾਂ ਸੰਮਤ ੧੭੬੮ ਦੇ ਅਰੰਭ ਵਿਚ ਖਾਨ ਖਾਨਾਂ ਮਰ ਗਿਆ: ਤਾਰੀਖ ਮਹੰਮਦ ਸ਼ਾਹੀ।

# ਸ਼ਮਸ਼ ਖ਼ਾਂ ਤੇ ਬਾਜ਼ੀਦ ਖ਼ਾਂ ਦਾ ਮਰਨਾ

ਜਦ ਦਾ ਬੰਦਾ ਕਿਲ੍ਹਾ ਛੱਡ ਕੇ ਗਿਆ, ਅਮੀਰਾਂ ਨੂੰ ਮੌਜਾਂ ਮਾਨਣ ਦਾ ਸਮਾਂ ਲੱਭਾ। ਬਾਦਸ਼ਾਹ ਦਾ ਦਿਲ ਵੀ ਹੌਲਾ ਹੋ ਗਿਆ ਸੀ, ਇਸ ਲਈ ਸਾਰੇ ਜਣੇ ਰਲ ਕੇ ਪਹਾੜ ਦੀ ਕੰਢੀ ਤੇ ਸ਼ਿਕਾਰ ਦਾ ਅਨੰਦ ਲੈਣ ਲੱਗੇ। ਇਨ੍ਹਾਂ ਦੇ ਭਾ ਦੀ ਤਾਂ ਬਲਾ ਗੱਲੋਂ ਲੱਥੀ, ਪਰ ਬੰਦਾ ਐਸੀ ਬਲਾ ਨਹੀਂ ਸੀ, ਜੋ ਸ਼ਾਹੀ ਦੀਆਂ ਜੜ੍ਹਾਂ ਹਿਲਾਏ ਬਿਨਾਂ ਹੀ ਬਾਦਸ਼ਾਹ ਦਾ ਪਿੱਛਾ ਛੱਡ ਜਾਂਦਾ। ਜਿਸ ਵੇਲੇ ਇਸ ਨੇ ਲੋਹ ਗੜ੍ਹ ਛਡਿਆ, ਤਾਂ ਪਹਾੜਾਂ ਥਾਣੀ ਹੋ ਕੇ ਪਠਾਣ ਕੋਟ ਗਿਰਦੇ ਆ ਸਿਰ ਕੱਢਿਆ। ਬਾਦਸ਼ਾਹ ਤਾਂ ਅਜੇ ਸਢੌਰੇ ਦੇ ਗਿਰਦੇ ਹੀ ਪਿਆ ਸੀ ਕਿ ਏਧਰ ਆ ਕੇ ਬੰਦੇ ਨੇ ਇਕ ਰਣ ਮਾਰਿਆ।

ਇਹ ਇਲਾਕਾ ਜੰਮੂ ਦੇ ਮਤ੍ਹਹਿਤ ਸੀ, ਜਿੱਥੋਂ ਦਾ ਫੌਜਦਾਰ ਬਾਜੀਦ ਖਾਂ ਕਸੂਰੀਆ ਸੀ। ਜਿਸ ਵੇਲੇ ਸ਼ਾਹੀ ਸੈਨਾ ਨੇ ਸਢੌਰੇ ਡੇਰੇ ਲਾਏ ਤਾਂ ਇਹ ਸਿੱਧਾ ਹੀ ਇਸ ਇਲਾਕੇ ਵੱਲ ਆ ਗਿਆ। ਇਹ ਪਿੱਛੇ ਦਸਿਆ ਹੀ ਜਾ ਚੁਕਾ ਹੈ ਕਿ ਇਸ ਦਾ ਭਤੀਜਾ ਸ਼ਮਸ਼ ਖਾਂ ਸਰਹੰਦ ਮਾਰਨ ਦੇ ਕਸੂਰ ਵਿਚ ਜਲੰਧਰ ਬਜਵਾੜੇ ਦੀ ਫੌਜਦਾਰੀ ਤੋਂ ਹਟਾਇਆ ਗਿਆ ਸੀ, ਇਸ ਲਈ ਉਹ ਵੀ ਇਸ ਪਾਸ ਹੀ ਆ ਗਿਆ। ਜਿਸ ਵੇਲੇ ਬੰਦਾ ਪਠਾਣ ਕੋਟ ਵੱਲ ਆਇਆ; ਓਦੋਂ ਬਾਜੀਦ ਖਾਂ ਰਾਇ ਪੁਰ ਵਿਚ ਰਹਿੰਦਾ ਸੀ।

ਇਕ ਦਿਨ ਇਹ ਕਿਸੇ ਕੰਮ ਰਾਇ ਪੁਰੋਂ ਸੋਲ੍ਹਾਂ ਕੋਹ ਉੱਤਰ ਵੱਲ ਝੁਕਦੇ ਹੋਏ ਲਹਿੰਦੇ ਪਾਸੇ ਵੱਲ ਗਿਆ ਹੋਇਆ ਸੀ ਕਿ ਖਬਰਾਂ ਮਿਲੀਆਂ ਜੋ ਰਾਇ ਪੁਰ ਬਹਿਰਾਮ ਪੁਰ ਪਾਸ ਬੰਦੇ ਨੇ ਸਿਰ ਆ ਕਢਿਆ ਹੈ। ਇਹ ਗੱਲ ਸੁਣਦਿਆਂ ਹੀ ਬਾਜੀਦ ਖਾਂ ਨੇ (ਜਿਸ ਨੂੰ ਇਤਿਹਾਸਕਾਰਾਂ ਨੇ ਕੁਤਬੁੱਦੀਨ ਖਾਂ ਖੇਸ਼ਗੀ ਲਿਖਇਆ ਹੈ) ਸ਼ਮਸ਼ ਖਾਂ ਦੇ ਯਜ਼ਨੇ ਸ਼ਹਿਦਾਦਾ ਖਾਂ ਨੂੰ ਡੇਢ ਹਜ਼ਾਰ ਸਵਾਰ ਦੇ ਕੇ ਰਾਇ ਪੁਰ ਵੱਲ ਘੱਲਿਆ ਕਿ ਉਥੋਂ ਦੀ ਰਾਖੀ ਕਰੇ, ਅਤੇ ਜੇਕਰ ਬੰਦਾ ਆ ਪਏ ਤਾਂ ਉਸ ਨਾਲ ਤਕੜਾ ਹੋ ਕੇ ਲੜੇ। ਇਹ ਤਾਂ ਛੇਤੀ ਨਾਲ ਰਾਇ ਪੁਰ ਪੁੱਜਾ ਅਤੇ ਜਾਂਦਿਆਂ ਹੀ ਸਭ ਤਿਆਰੀ ਕਰ ਲਈ, ਪਰ ਬਾਜੀਦ ਖਾਂ ਤੇ ਸ਼ਮਸ਼ ਖਾਂ ਬਾਕੀ ਦੇ ਨੌਂ ਸੌ ਸਵਾਰਾਂ ਨੂੰ ਨਾਲ ਲੈ ਕੇ ਹੌਲੀ ੨ ਆਏ। ਜਦ ਅੱਧ ਰਾਹ ਅੱਪੜੇ ਤਾਂ



ਸ਼ਿਕਾਰ ਨੂੰ ਜੀ ਕਰ ਆਇਆ, ਇਸ ਲਈ ਓਥੇ ਹੀ ਡੇਰੇ ਲਾ ਦਿੱਤੇ। ਅਜੇਂ ਸ਼ਿਕਾਰ ਵਿਚ ਰੁੱਝੇ ਹੀ ਸਨ ਕਿ ਖਬਰ ਆਈ ਜੋ ਸਿੰਘ ਤਾਂ ਨੇੜੇ ਹੀ ਢੁਕ ਪਏ ਹਨ, ਕਿਤੇ ਡੇਰੇ ਨੂੰ ਹੀ ਲੁਟ ਨਾ ਲੈਣ। ਇਹ ਸੁਣਦਿਆਂ ਹੀ ਚਾਚੇ ਭਤੀਜੇ ਨੇ ਸ਼ਿਕਾਰ ਛਡ ਦਿੱਤਾ ਅਤੇ ਸਭ ਸਵਾਰ ਤਿਆਰ ਕਰ ਲਏ।

ਕੁਤਬੁੱਦੀਨ ਖਾਂ ਖੇਸ਼ਗੀ ਨੇ ਸਿੰਘਾਂ ਦੇ ਹੱਥ ਵੇਖੇ ਸਨ, ਇਸ ਕਰ ਕੇ ਹੀ ਉਹ ਪਾਣੀਪਤਿ ਬੈਠ ਰਿਹਾ ਸੀ। ਪਰ ਸ਼ਮਸ਼ ਖਾਂ ਚੜ੍ਹਦੀ ਜਵਾਨੀ ਦੇ ਕਾਰਨ ਜ਼ਰਾ ਤੁੰਦ ਮਜ਼ਾਜ ਸੀ, ਅਤੇ ਸਰਹੰਦ ਮਾਰ ਕੇ ਉਹ ਸਮਝ ਬੈਠਾ ਸੀ, ਕਿ ਸਿੰਘਾਂ ਨੂੰ ਭਜਾ ਦੇਣਾ ਕੋਈ ਔਖੀ ਗੱਲ ਨਹੀਂ।

ਕੁਤਬੁੱਦੀਨ ਖਾਂ ਤਾਂ ਆਖੇ, ਕਿ ਰਾਇ ਪੁਰ ਚੱਲ ਕੇ ਸਾਰੀ ਫੌਜ ਇੱਕਠੀ ਕਰਾਈਏ ਅਤੇ ਤੋਪਖਾਨਾ ਨਾਲ ਲੈ ਕੇ ਬੰਦੇ ਉਤੇ ਪਈਏ, ਪਰ ਸ਼ਮਸ਼ ਖਾਂ ਕਹੇ, ਕਿ ਹੱਲਾ ਕਰਨ ਦਾ ਇਹੋ ਵੇਲਾ ਹੈ। ਰਾਇ ਪੁਰ ਅੱਪੜਦਿਆਂ ਤੀਕ, ਪਤਾ ਨਹੀਂ, ਇਹ ਕਿੱਧਰ ਦੇ ਕਿੱਧਰ ਚਲੇ ਜਾਣ। ਕੁਤਬੁੱਦੀਨ ਖਾਂ ਬਥੇਰਾ ਰੋਕ ਰਿਹਾ, ਪਰ ਸ਼ਮਸ਼ ਖਾਂ ਨਾ ਹੀ ਮੰਨਿਆਂ ਅਤੇ ਨੌਂ ਸੌ ਸਵਾਰ ਆਪਣੇ ਨਾਲ ਲੈ ਕੇ ਸਿੰਘਾਂ ਵੱਲ ਵਧਿਆ। ਜਦ ਉਨ੍ਹਾਂ ਦੇ ਪਾਸ ਪੁੱਜਾ, ਤਾਂ ਅਜੇ ਗੋਲੀ ਵੀ ਨਹੀਂ ਦਾਗੀ ਸੀ ਕਿ ਸਿੰਘ ਹਰਨ ਹੋ ਗਏ।

ਸਭ ਲਿਖਾਰੀ, ਸਿੰਘਾਂ ਦੇ ਇਸ ਤਰ੍ਹਾਂ ਭੱਜ ਜਾਣ ਨੂੰ ਭਾਂਜ ਹੀ ਆਖਦੇ ਰਹੇ ਹਨ, ਪਰ ਅਸਲ ਵਿਚ ਸਾਰਿਆਂ ਨੇ ਹੀ ਭੁੱਲ ਕੀਤੀ ਹੈ। ਅਸਲ ਭਾਵ ਜੇ ਕਰ ਸਮਝਿਆ ਹੈ, ਤਾਂ ਕਾਜ਼ੀ ਨੂਰ ਦੀਨ ਨੇ ਹੀ ਸਮਝਿਆਂ ਹੈ, ਜੋ ਅਹਿਮਦ ਸ਼ਾਹ ਅਬਦਾਲੀ ਦੇ ਨਾਲ ਪੰਜਾਬ ਵਿਚ ਆਕੇ ਸਿੰਘਾਂ ਦੇ ਕਈ ਜੁੱਧ ਆਪਣੀ ਅੱਖੀਂ ਵੇਖ ਗਿਆ ਸੀ। ਉਹ ਆਪਣੀ ਕਤਾਬ 'ਜੰਗ ਨਾਮੇ' ਵਿਚ ਲਿਖਦਾ ਹੈ ਕਿ ਸਿੰਘ ਲੜਦੇ ੨ ਏਕਾ ਏਕ ਹੀ ਭੱਜ ਜਾਂਦੇ ਹਨ, ਪਰ ਇਹ ਭਾਂਜ ਨਹੀਂ ਸਮਝਣੀ ਚਾਹੀਦੀ, ਕਿਉਂਕਿ ਜਦ ਕਦੀ ਕਿਸੇ ਨੇ ਇਨ੍ਹਾਂ ਦਾ ਪਿੱਛਾ ਕੀਤਾ ਤਾਂ ਦੋ ਚਾਰ ਕੋਹ ਜਾ ਕੇ ਉਸ ਨੂੰ ਆਪਣੀ ਭੁੱਲ ਦਾ ਪਤਾ ਲੱਗ ਗਿਆ।

ਜਦ ਸਿੰਘ ਵੇਖਦੇ ਹਨ ਕਿ ਬਾਕੀ ਫੌਜ ਨਾਲੋਂ ਇਹ ਦਸਤਾ ਅੱਡ ਹੋ ਗਿਆ ਹੈ, ਤਾਂ ਉਸੇ ਫੁਰਤੀ ਨਾਲ ਫੇਰ ਇਕੱਠੇ ਹੋ ਜਾਂਦੇ ਹਨ, ਜਿਸ ਨਾਲ ਕਿ ਉਹ ਖਿੰਡਰ ਗਏ ਸਨ। ਐਸੀ ਹਾਲਤ ਵਿਚ ਪਿੱਛਾ ਕਰਨ ਵਾਲੇ ਦਸਤੇ ਦਾ ਕਦੀ ਕੋਈ ਆਦਮੀ ਨਹੀਂ ਬਚਿਆ ਹੈ, ਆਪਣੀ ਇਸ ਗੱਲ ਦੀ ਹੀ ਪਰੋੜ੍ਹਤਾ ਵਾਸਤੇ ਨੂਰ ਦੀਨ ਨੇ ਇਕ ਅੱਖੀਂ ਡਿੱਠੀ ਲੜਾਈ ਦਾ ਹਵਾਲਾ ਵੀ ਦਿੱਤਾ ਹੈ ਜਿਸ ਵਿਚ ਪਹਿਲੋਂ ਤਾਂ ਸਿੰਘ ਭੱਜੇ, ਪਰ ਮਗਰੋਂ ਪਿੱਛਾ ਕਰਨ ਵਾਲੇ ਨੂੰ ਹੀ ਫਾਹ ਬੈਠੇ। ਇਹੋ ਹੀ ਕਾਰਨ ਸੀ

ਕਿ ਅਹਿਮਦ ਸ਼ਾਹ ਅਬਦਾਲੀ ਹਰ ਜੰਗ ਵਿਚ ਆਪਣੇ ਅਫਸਰਾਂ ਨੂੰ ਹੁਕਮ ਦੇ ਦੇਂਦਾ ਸੀ ਕਿ ਸਿੱਖਾਂ ਦੀ ਕਿਸੇ ਭਾਂਜ ਵਿਚ ਉਨ੍ਹਾਂ ਦੇ ਪਿੱਛੇ ਨਹੀਂ ਪੈਣਾ, ਬਲਕਿ ਆਪਣੇ ਪੈਰਾਂ ਉਤੇ ਹੀ ਕਾਇਮ ਖੜੇ ਰਹਿਣਾ। ਐਸੀ ਹੀ ਭਾਂਜ ਸੀ, ਜੋ ਸਿੰਘਾਂ ਨੇ ਸ਼ਮਸ਼ ਖਾਂ ਪਾਸੋਂ ਖਾਧੀ। ਪਰ ਸ਼ਮਸ਼ ਖਾਂ ਨੇ ਇਸ ਦਾ ਅਸਲੀ ਭਾਵ ਨਾ ਸਮਝਿਆ, ਅਤੇ ਬਰਾਬਰ ਪਿੱਛਾ ਕਰੀ ਗਿਆ। "ਕੁਤਬ ਖਾਂ ਨੇ ਬਥੇਰਾ ਕਹਿਆ ਇਹ ਜਿੱਤ ਕਰਤਾਰ ਨੇ ਦਿੱਤੀ ਹੈ, ਇਸ ਨੂੰ ਧੰਨ ਭਾਗ ਸਮਝ ਕੇ ਆਪਣੀ ਫੌਜ ਇੱਕਠੀ ਕਰੀਏ ਤੇ ਫੇਰ ਮਗਰ ਜਾਇਏ, ਪਰ ਸ਼ਮਸ਼ ਖਾਂ ਨੇ ਜਵਾਨੀ ਤੇ ਹੰਕਾਰ ਦੇ ਕਾਰਨ ਵਾਗ ਨਾ ਹੀ ਮੋੜੀ *" ਸਿੰਘ ਵੀ ਐਸੀ ਚਾਲ ਨਾਲ ਜਾਂਦੇ ਸਨ, ਜੋ ਨਾ ਤਾਂ ਐਸੀ ਮਧਮ ਸੀ ਕਿ ਸ਼ਮਸ਼ ਖਾਂ ਸਿਰ ਉਤੇ ਹੀ ਆ ਪੈਂਦਾ, ਅਤੇ ਨਾ ਹੀ ਐਸੀ ਤੇਜ਼ ਸੀ ਕਿ ਉਹ ਨਿਰਾਸ਼ ਹੋ ਕੇ ਮੁੜ ਜਾਂਦਾ, ਦੋਹਾਂ ਪਾਸਿਆਂ ਦਾ ਬਚਾਉ ਕਰਦੇ ਹੋਏ ਵਧੇ ਜਾ ਰਹੇ ਸਨ, ਅਤੇ ਹਰ ਦਮ ਆਪਣੇ ਦਾਉ ਦੀ ਤਾੜ ਵਿਚ ਸਨ।

ਜਦ ਉਨ੍ਹਾਂ ਵੇਖਿਆ ਕਿ ਸ਼ਮਸ਼ ਖਾਂ, ਕੁਤਬ ਖਾਂ ਨਾਲ ਹੁਣ ਥੋੜ੍ਹੇ ਹੀ ਆਦਮੀ ਰਹਿ ਗਏ ਹਨ, ਤਾਂ ਏਕਾ ਏਕ ਹੀ ਖੜੋ ਗਏ ਅਤੇ ਮੁੜਦੇ ਸਾਰ ਹੀ ਫੌਜਦਾਰ ਨਾਲ ਜੁੱਟ ਪਏ।

ਪਹਿਲੇ ਹੱਥ ਹੀ ਤਲਵਾਰ ਦੀ ਵਾਰੀ ਆਈ, ਅਤੇ ਬਹੁਤ ਚਿਰ ਤੀਕ ਲੋਹੇ ਉਤੇ ਲੋਹਾ ਖੜਕਦਾ ਰਿਹਾ। ਦੋਹਾਂ ਧਿਰਾਂ ਵਿਚੋਂ ਘਟ ਤਾਂ ਕੋਈ ਸੀ ਹੀ ਨਹੀਂ, ਜੋ ਕਾਇਰਤਾ ਨਾਲ ਮੈਦਾਨ ਛਡ ਕੇ ਭੱਝ ਜਾਂਦਾ। ਭਾਵੇਂ ਹੌਲੀ-੨ ਨੌ ਸੌ ਸਵਾਰ ਹੀ ਆਣ ਇਕੱਠੇ ਹੋਏ, ਪਰ ਜੋ ਜੋਰ ਇਕ ਵਾਰਗੀ ਇਤਨੀ ਫੌਜ ਦਾ ਪੈਣਾ ਸੀ, ਉਹ ਭਲਾ ਹੁਣ ਕਦ ਪੈ ਸਕਦਾ ਸੀ? ਬੜੀ ਸਖਤ ਲੜਾਈ ਹੋਈ, ਹੱਥ ਤਲਵਾਰਾਂ ਮਾਰਦਿਆਂ ਥੱਕ ਗਏ, ਤਲਵਾਰਾਂ ਡਿਗ ਪਈਆਂ ਅਤੇ ਹੱਥੋਂ ਪਾਈ ਹੋਣ ਲੱਗੀ*। ਸ਼ਮਸ਼ ਖਾਂ ਅਤੇ ਕੁਤਬ ਖਾਂ ਅੱਡ-੨ ਹਾਥੀਆਂ ਉੱਤੇ ਸਵਾਰ ਸਨ ਅਤੇ ਸਿੰਘਾ ਨੂੰ ਸਾਹਮਣੇ ਵੇਖ ਕੇ ਕੱਸ-੨ ਕੇ ਤੀਰ ਮਾਰਦੇ ਸਨ। ਸਿੰਘਾਂ ਦਾ ਧਿਆਨ ਵੀ ਇਨ੍ਹਾਂ ਦੋਹਾਂ ਵਲ ਹੀ ਸੀ, ਇਸ ਲਈ ਔਖੇ ਸੌਖੇ ਹੋ ਕੇ ਇਨ੍ਹਾਂ ਵੱਲ ਹੀ ਵਧਦੇ ਸਨ। ਇਸ ਗਹਿਗੱਚ ਵਿਚ ਸ਼ਮਸ਼ ਖਾਂ ਤਾਂ ਮਾਰਿਆ ਗਿਆ, ਅਤੇ ਕੁਤਬ ਖਾਂ ਐਸਾ ਸਖਤ ਜ਼ਖਮੀ ਹੋਇਆ ਕਿ ਬੇਹੋਸ਼ ਹੋ ਕੇ ਡਿੱਗ ਪਿਆ। ਪਠਾਣ ਜਿੱਤ ਤੋਂ ਤਾਂ ਨਿਰਾਸ ਹੋ ਹੀ ਗਏ ਸਨ,ਹੁਣ ਉਨ੍ਹਾਂ ਨੂੰ ਡਰ ਸੀ ਕਿ ਅਸੀਂ ਵੀ ਜੀਉਂਦੇ ਮੁੜ ਸਕਾਂਗੇ ਯਾ ਨਹੀਂ । ਦੋਹਾਂ ਸਰਦਾਰਾਂ ਦੇ ਹਾਥੀਆਂ ਨਾਲ ਥੋੜ੍ਹੇ ਜਿਹੇ ਪਠਾਣ ਹੀ ਰਹਿ ਗਏ ਸਨ, ਉਨ੍ਹਾਂ ਹਾਥੀਆਂ ਨੂੰ ਕਦੀ ਤਾਂ ਸਿੰਘ ਜ਼ੋਰ ਦੇ ਕੇ ਹਿਕ ਲਜਾਂਦੇ , ਅਤੇ ਕਦੀ ਪਠਾਣ ਹੱਲਾ ਕਰ ਕੇ ਖੋਹ ਲੈਂਦੇ । ਸਰਦਾਰਾਂ ਦੀਆਂ ਲੋਥਾਂ ਵੈਰੀ ਹੱਥ ਛਡ ਜਾਣੀਆਂ ਬੜਾ

* ਮਆਸਰੁਲ ਓਮਰਾਅ।



ਹੀ ਨਮੋਸ਼ੀ ਦਾ ਕੰਮ ਸੀ, ਇਸ ਲਈ ਭਾਂਜ ਮੰਨੇ ਹੋਏ ਪਠਾਣ ਭੱਜ ਨਹੀਂ ਸਕਦੇ ਸਨ, ਅਤੇ ਦਿਲੋਂ ਡਰ ਰਹੇ ਸਨ ਕਿ ਸਰਦਾਰ ਤਾਂ ਮਰ ਗਏ, ਹੁੰਣ ਸਾਡਾ ਛੁਟਕਾਰਾ ਮੋਇਆਂ ਦਾ ਹੋਵੇਗਾ, ਯਾ ਜੀਉਂਦਿਆਂ ਦਾ ਹੀ।

ਇਹ ਦੱਸਿਆ ਹੀ ਜਾ ਚੁਕਾ ਹੈ ਕਿ ਰਾਇ ਪਰ ਦੀ ਰਾਖੀ ਲਈ ਸ਼ਹਿਦਾਦ ਖਾਂ ਖੇਸ਼ਗੀ ਡੇਢ ਹਜ਼ਾਰ ਸਵਾਰ ਨਾਲ ਅਗੇਤ੍ਰਾ ਹੀ ਘੱਲ ਦਿੱਤਾ ਸੀ। ਇਸ ਦਾ ਅਸਲੀ ਨਾਮ ਅਬਦੁਰ ਰਹੀਮ ਖਾਂ ਸੀ। ਇਹ ਪਰਲੇ ਦਰਜੇ ਦਾ ਗਰੀਬ ਅਤੇ ਕੰਗਾਲ ਸੀ। ਬਹਾਦਰ ਸ਼ਾਹ ਦੇ ਸਮੇਂ 'ਪੰਜ ਸਦੀ' ਹੋਇਆ, 'ਸ਼ਹਿਦਾਦ ਖਾਨ' ਦਾ ਖਤਾਬ ਮਿਲਿਆ ਅਤੇ ਜੰਮੂ ਦੀ ਫੌਜਦਾਰੀ ਵਿਚ ਕੁਤਬ ਖਾਂ ਦਾ ਇਕ ਤਰ੍ਹਾਂ ਦਾ ਨਾਇਬ ਸੀ।

ਅੱਜ ਜਦ ਕਿ ਡੇਢ ਹਜ਼ਾਰ ਸਵਾਰ ਲੈ ਕੇ ਇਹ ਅਗੇਤ੍ਰਾ ਹੀ ਰਾਇ ਪੁਰ ਆ ਗਿਆਂ, ਤਾਂ ਇਹ ਸਮਝ ਕੇ ਜੋ ਕੁਤਬ ਖਾਂ ਵੀ ਹੁਣ ਅਪੜਨ ਵਾਲਾ ਹੀ ਹੋਵੇਗਾ, ਉਸ ਦੀ ਅਗਵਾਈ ਲਈ ਰਾਇ ਪੁਰੋਂ ਬਾਹਰ ਨਿਕਲ ਆਇਆ । ਉਸ ਸਮੇਂ ਇਸ ਨੂੰ ਪਤਾ ਲਗਾ ਕਿ ਰਾਹ ਵਿਚ ਸਿੰਘਾਂ ਨਾਲ ਟਾਕਰਾ ਹੋ ਪਿਆ ਹੈ। ਇਹ ਸੁਣਦਿਆਂ ਹੀ ਸ਼ਹਿਦਾਦ ਖਾਂ ਸਹਾਇਤਾ ਲਈ ਭੱਜਾ, ਪਰ ਅਪੱੜਿਆ ਉਸ ਸਮੇਂ ਜਦ ਕਿ ਦੋਵੇਂ ਸਰਦਾਰ ਡਿੱਗ ਚੁਕੇ ਸਨ ਅਤੇ ਉਨ੍ਹਾਂ ਦੀਆਂ ਲੋਥਾਂ ਲਈ ਪਠਾਣ ਲਹੂ ਵਹਾ ਰਹੇ ਸਨ।

ਸਿੰਘਾਂ ਨੇ ਸ਼ਾਹਿਦਾਦ ਖਾਂ ਨੂੰ ਵੇਖਦਿਆਂ ਹੀ ਵਾਗਾਂ ਮੋੜੀਆਂ ਅਤੇ ਉਸ ਵੇਲੇ ਭੱਜ ਉਠੇ , ਮਾਲੂਮ ਹੁੰਦਾ ਹੈ ਕਿ ਪਠਾਣਾਂ ਨੂੰ ਹੁਣ ਮੱਤ ਆ ਗਈ ਸੀ ਕਿ ਇਸ ਤਰ੍ਹਾਂ ਭੱਜੇ ਸਿੰਘਾਂ ਦਾ ਪਿੱਛਾ ਕਰਨਾ ਕਿੰਨਾਂ ਕੁ ਮਹਿੰਗਾ ਪੈਂਦਾ ਹੈ। ਸ਼ਹਿਦਾਦ ਖਾਂ ਨੇ ਪਿਛਾ ਤਾਂ ਕੀ ਕਰਨਾ ਸੀ, ਉਸ ਨੇ ਸਿੰਘਾਂ ਤੋਂ ਬਚ ਕੇ ਰਾਇ ਪੁਰ ਮੁੜ ਆਉਣਾ ਹੀ ਵੱਡੀ ਜਿੱਤ ਸਮਝੀ। ਸ਼ਮਸ਼ ਖਾਂ ਤਾਂ ਲੜਾਈ ਵਿਚ ਹੀ ਮਰ ਚੁਕਾ ਸੀ, ਪਰ ਕੁਤਬ ਖਾਂ ਵੀ ਬਹੁਤਾ ਚਿਰ ਜੀਉ ਨਾ ਸਕਿਆ, ਅਤੇ ਲੜਾਈ ਤੋਂ ਤੀਜੇ ਦਿਨ ਰਾਇਪੁਰ ਵਿਚ ਮਰ ਗਿਆ। ਵੱਡਾ ਸ਼ੋਕ ਤਾਂ ਇਹ ਹੈ ਕਿ ਇਹ ਔਤਰਾ ਹੀ ਗਿਆ। ਇਨ੍ਹਾਂ ਦੋਹਾਂ ਦੀਆਂ ਲੋਥਾਂ ਕਸੂਰ ਸ਼ਹਿਰ ਭੇਜੀਆਂ ਗਈਆਂ, ਜੇਹੜਾ ਕਿ ਇਨ੍ਹਾਂ ਦਾ ਵਤਨ ਸੀ, ਓਥੇ ਹੀ ਇਹ ਦੱਬੇ ਗਏ**।

ਇਹ ਖਬਰ ਦਿਨਾਂ ਵਿਚ ਹੀ ਬਹਾਦਰ ਸ਼ਾਹ ਪਾਸ ਪੁੱਜ ਪਈ, ਜੋ ਅਜੇ ਤੀਕ ਸਢੌਰੇ ਗਿਰਦੇ ਸ਼ਿਕਾਰ ਦੇ ਲਹਿਰੇ ਲੈ ਰਿਹਾ ਸੀ। ਓਸੇ ਵੇਲੇ ਹੁਕਮ ਦਿੱਤਾ ਕਿ ਮੁਹੰਮਦ ਅਮੀਨ ਖਾਂ ਬਹਾਦਰ ਅਤੇ ਰੁਸਤਮ ਦਿਲ ਖਾਂ ਆਦਿ*** ਸਰਦਾਰ

* ਮਆਸਰੁਲ ਓਮਰਾਅ।
** ਇਹ ਲੜਾਈ ਅਰੰਭ ਸੰਮਤ ੧੭੬੮ ਵਿਚ ਹੋਈ ਹੈ।
*** ਆਗਰ ਖਾਂ ਦੇ ਇਨਾਮ ਖਾਂ-ਖਾਫੀ ਖਾਂ।

ਬੰਦੇ ਦਾ ਪਿੱਛਾ ਕਰਨ ਅਤੇ ਜਿਸ ਤਰ੍ਹਾਂ ਹੋ ਸਕੇ, ਜੀਊਂਦਾ ਯਾ ਮੋਇਆ ਫੜ ਕੇ ਲੈ ਆਉਣ। ਇਹ ਸਰਦਾਰ ਬੜੀ ਕਾਹਲੀ ੨ ਰਾਇ ਪੁਰ ਅੱਪੜੇ ਅਤੇ ਲੱਗੇ ਬੰਦੇ ਦੀ ਸੂਹ ਕੱਢਣ। ਪਤਾ ਲੱਗਾ ਕਿ ਉਹ ਪਾਸ ਹੀ ਰਹਿੰਦਾ ਹੈ ਅਤੇ ਲਾਗੇ -੨ ਲੁੱਟ ਮਾਰ ਕਰ ਛਡਦਾ ਹੈ।

ਇਹ ਸੁਣ ਕੇ ਇਹ ਸਰਦਾਰ ਉਸ ਦੇ ਮਗਰ ਲਗੇ, ਅਤੇ ਕੋਸ਼ਸ਼ ਇਹ ਕੀਤੀ ਕਿ ਬਿਨਾਂ ਲੜਾਈ ਤੋਂ ਇਸ ਨੂੰ ਦੇਸੋਂ ਬਾਹਰ ਕੱਢ ਦੇਈਏ। ਕੋਹ-ਕੋਹ ਦੋ ਦੋ ਕੋਹ ਦੀ ਵਿਥ ਪਾਈ ਸ਼ਾਹੀ ਸਰਦਾਰ ਤੁਰੇ ਜਾਂਦੇ ਸਨ ਪਰ ਇਤਨਾ ਹੌਸਲਾ ਨਹੀਂ ਪੈਂਦਾ ਸੀ ਕਿ ਅਗੇ ਵਧ ਕੇ ਲੜਾਈ ਹੀ ਕਰੀਏ, ਯਾ ਬੰਦੇ ਨੂੰ ਜੀਊਂਦਾ ਫੜ ਹੀ ਲਈਏ। ਇਸ ਗੱਲ ਦਾ ਨਿਸਚਾ ਸਾਰਿਆਂ ਨੂੰ ਸੀ ਕਿ ਬੰਦਾ ਬੜਾ ਜਾਦੂਗਰ ਹੈ, ਇਸ ਲਈ ਉਸ ਨਾਲ ਲੜਾਈ ਕਰਨੋਂ ਸਾਰੇ ਸਰਦਾਰ ਪਏ ਡਰਦੇ ਸਨ, ਇਸ ਤਰ੍ਹਾਂ ਜਿਸ-2 ਸਰਦਾਰ ਨੇ ਇਸ ਨਾਲ ਲੜਾਈ ਕੀਤੀ ਹੈ, ਉਹ ਕੋਈ ਦਿਨ ਹੀ ਜੀਵਿਆ ਹੈ, ਇਸੇ ਤਰ੍ਹਾਂ ਅਸੀਂ ਵੀ ਇਸ ਨਾਲ ਮੱਥਾ ਲਾ ਕੇ ਕਿਤੇ ਅਜਾਈਂ ਹੀ ਨਾ ਮਾਰੇ ਜਾਈਏ, ਇਹ ਖਿਆਲ ਸੀ ਜਿਸ ਕਰ ਕੇ ਸ਼ਾਹੀ ਸੈਨਾ ਦੇ ਅਫ਼ਸਰ ਬੰਦੇ ਨੂੰ ਹੱਥ ਨਹੀਂ ਪਾਉਂਦੇ ਸਨ।

ਹੌਲੀ-2 ਬੰਦਾ ਪਹਾੜਾਂ ਵਿਚ ਚਲਿਆ ਗਿਆ ਅਤੇ ਸ਼ਾਹੀ ਸੈਨਾ ਆਪਣੀ ਮੁਹਿੰਮ ਪੂਰੀ ਕਰ ਕੇ ਵਾਪਸ ਮੁੜੀ। ਬੰਦੇ ਨੂੰ ਤਾਂ ਇਨ੍ਹਾਂ ਕੁਝ ਨਾ ਕਹਿਆ, ਪਰ ਹੋਰਨਾਂ ਲਈ ਇਹ ਆਫਤ ਹੋ ਢੁਕੇ। ਬਹਾਦਰ ਉਤੇ ਤਾਂ ਹੱਥ ਪਾ ਨਾ ਸਕੇ, ਵਿਚਾਰੇ ਗਰੀਬਾਂ ਉਤੇ ਆਪਣਾ ਗੱਚ ਕੱਢਿਆ। ਮੁੜਦਿਆਂ ਹੋਇਆ ਕਠੂਹਾ, ਪੜੋਲ ਅਤੇ ਬਸੋਹਲੀ ਦੇ ਇਲਾਕਿਆਂ ਦੇ ਬਹੁਤ ਸਾਰੇ ਆਦਮੀ ਇਸ ਦੋਸ਼ ਵਿਚ ਫੜ ਲਏ ਕਿ ਇਹ ਸਾਡੇ ਦੁਸ਼ਮਣ ਦੇ ਦੋਸਤ ਹਨ ਅਤੇ ਵੇਲੇ ਕੁਵਲੇ ਉਸ ਨੂੰ ਸਹਾਇਤਾ ਦੇਂਦੇ ਹਨ। ਅਸਲ ਮਤਲਬ ਏਨ੍ਹਾਂ ਦਾ ਇਹ ਸੀ ਕਿ ਲਾਹੌਰ ਚੱਲ ਕੇ ਉਥੋਂ ਦੀ ਮੰਡੀ ਵਿਚ ਇਨ੍ਹਾਂ ਨੂੰ ਵੇਚਾਂਗੇ, ਅਤੇ ਉਸ ਰੁਪਏ ਨਾਲ ਆਪਣੀ -2 ਫੌਜ ਦਾ ਖਰਚ ਤੋਰਾਂਗੇ। ਇਸ ਤਰ੍ਹਾਂ ਏਨ੍ਹਾਂ ਨੇ ਆਪਣਾ ਖਰਚ ਤੋਰਨ ਦਾ ਇਕ ਨਵਾਂ ਢੰਗ ਲੱਭ ਲਿਆ।

ਇਹ ਸਮਾਂ ਸਿੱਖਾਂ ਲਈ ਡਾਢੀ ਔਕੜ ਦਾ ਸੀ। ਸਾਰੇ ਇਲਾਕੇ ਵਿਚ ਇਕ ਤਰ੍ਹਾਂ ਦੀ ਕਤਲਾਮ ਹੋ ਰਹੀ ਸੀ। ਜਿਸ ਉੱਤੇ ਰਤਾ ਵੀ ਸ਼ੱਕ ਪੈ ਜਾਂਦਾ ਕਿ ਇਹ ਸਿੱਖ ਹੈ, ਯਾ ਸਿੱਖਾਂ ਦਾ ਹਮੈਤੀ, ਉਹ ਓਸੇ ਵੇਲੇ ਹੀ ਬੰਨ੍ਹ ਲਿਆ ਜਾਂਦਾ ਅਤੇ ਉਸ ਦਾ ਘਰ ਬਾਰ ਲੁੱਟ ਪੁੱਟ ਕੇ ਸਵਾਹ ਕੀਤਾ ਜਾਂਦਾ। ਇਸ ਵੇਲੇ ਲਾਹੌਰ ਦੇ ਸਹਿਜਧਾਰੀ ਵੀ ਤੁਰਕਾਂ ਦੇ ਜ਼ੁਲਮ ਤੋਂ ਨਾ ਬਚੇ, ਅਤੇ ਇਨ੍ਹਾਂ ਦੇ ਸ਼ੱਕ ਵਿਚ ਕਈ ਬੇ-ਗੁਨਾਹ ਹਿੰਦੂ ਵੀ ਮਾਰੇ ਗਏ।



ਰਾਵੀ ਦੇ ਕੰਢੇ 'ਸ਼ਾਹੀ ਮਹਲ' ਦੇ ਪਾਸ ਬਹੁਤ ਸਾਰੇ ਸਨਿਆਸੀ ਅਤੇ ਵੈਰਾਗੀ ਰਹਿੰਦੇ ਅਤੇ ਤਪ ਕਰਿਆ ਕਰਦੇ ਸਨ। ਮੁਸਲਮਾਨਾਂ ਨੇ ਉਨ੍ਹਾਂ ਉੱਤੇ ਜ਼ੁਲਮ ਕਰਨੇ ਅਰੰਭੇ ਅਤੇ ਇਕ ਦਿਨ ਇਕ ਅਵਧੂਤ ਔਰਤ ਨੂੰ ਵੱਢ ਵੀ ਦਿੱਤਾ। ਹਿੰਦੂ ਡਰਦੇ ਮਾਰੇ ਚੁੱਪ ਸਨ ਅਤੇ ਮੁਸਲਮਾਨ ਦਿਨੋਂ ਦਿਨ ਵਧੀਕੀਆਂ ਉੱਤੇ ਉਤਰਦੇ ਆਉਂਦੇ ਸਨ। ਓਦੋਂ ਹੀ ਖਾਣ ਖਾਨਾ ਦੇ ਮੁਸੱਦੀ ਸ਼ਿਵ ਸਿੰਘ ਦੇ ਪੁੱਤਰ ਨੂੰ ਮਾਤਾ ਨਿਕਲੀ। ਜਦ ਇਹ ਢੋਲ ਵਜਾਉਂਦੇ ਮਾਤਾ ਪੂਜਣ ਚੱਲੇ, ਤਾਂ ਮੁਲਾਣਿਆਂ ਰੌਲਾ ਪਾ ਦਿੱਤਾ ਅਤੇ ਤੋਹਮਤ ਲਾਈ ਕਿ ਸ਼ਹਿਰ ਵਿਚ ਕੁਫਰ ਦੀ ਤਰੱਕੀ ਹੋ ਰਹੀ ਹੈ।

ਏਨ੍ਹੀਂ ਦਿਨੀਂ ਹੀ ਬਾਦਸ਼ਾਹ ਦਾ ਹੁਕਮ ਪੁਜਾ ਕਿ ਜਿੱਥੇ ਸਿੱਖ ਮਿਲੇ। ਉੱਥੇ ਹੀ ਉਸ ਨੂੰ ਮਾਰ ਦਿਓ। ਮੁਸਲਮਾਨ 'ਸਿੱਖਾਂ ਦੇ ਬਹਾਨੇ ਹਿੰਦੂਆਂ ਨੂੰ ਵੀ ਮਾਰੀ ਜਾਣ। ਇਹ ਸਾਰਾ ਕਾਰਾ ਮੁਲਾਣਿਆਂ ਦਾ ਸੀ, ਅਤੇ ਇਹ ਸਾਰੇ ਫਸਾਦ ਦਾ ਆਗੂ ਇਕ ਬਰਦੀ ਬੇਗ (?) ਸੀ। ਹਜ਼ਾਰਾਂ ਹੀ ਮੁਸਲਮਾਨ ਇੱਕਠੇ ਹੋ ਗਏ ਅਤੇ ਸ਼ਹਿਰ ਲੁੱਟਣ ਲੱਗਪਏ, ਪਰ ਹਿੰਦੂ ਅੱਗੋਂ ਹੱਥ ਤੀਕ ਨਹੀਂ ਚੁੱਕਦੇ ਸਨ। ਬਾਦਸ਼ਾਹ ਵਲੋਂ ਸ਼ਹਿਰ ਦੀ ਰਾਖੀ ਵਾਸਤੇ ਬਚਨ ਸਿੰਘ ਕਛਵਾਹਾ ਅਤੇ ਬਦਨ ਸਿੰਘ ਬੁੰਦੇਲਾ ਆਪਣੀ ਬਰਾਦਰੀ ਦੇ ਪੰਜ-2 ਸੌ ਸਵਾਰ ਨਾਲ ਘੱਲੇ ਹੋਏ ਸਨ। ਇਨ੍ਹਾਂ ਸ਼ਹਿਰੋਂ ਬਾਹਰ ਆ ਕੇ ਇਕ ਬਚਾਉ ਵਾਲੀ ਥਾਂ ਡੇਰਾ ਕਰਕੇ ਢੰਡੋਰਾ ਫਿਰਵਾ ਦਿੱਤਾ ਕਿ ਹਿੰਦੂ ਸਾਡੇ ਪਾਸ ਆ ਜਾਣ। ਸਭ ਹਿੰਦੂ ਨੌਕਰਾਂ ਨੇ ਲਾਹੌਰ ਦੀ ਨੌਕਰੀ ਛੱਡ ਦਿਤੀ ਅਤੇ ਸ਼ਹਿਰੀਆਂ ਨਾਲ ਰਲ ਕੇ ਲੜਾਈ ਲਈ ਤਿਆਰ ਹੋ ਗਏ। ਜ਼ਬਰਦਸਤ ਖਾਂ ਨੇ ਅਸਲਮ ਖਾਂ ਸੂਬੇ ਨੂੰ ਸਮਝਾਇਆ ਕਿ ਇਸ ਰੌਲੇ ਨੂੰ ਬੰਦ ਕਰੇ, ਨਹੀਂ ਤਾਂ ਗੱਲ ਵਧ ਜਾਏਗੀ। ਹਿੰਦੂਆਂ ਦਾ ਹੱਥ ਹੁਣ ਉੱਚਾ ਸੀ, ਇਸ ਲਈ ਨਾਜ਼ਮ ਨੂੰ ਦੋਹਾਂ ਦੇ ਵਿਚ ਪੈ ਕੇ ਸਫ਼ਾਈ ਕਰਵਾਉਣੀ ਪਈ*।

ਲਾਹੌਰ ਖਾਸ ਅਤੇ ਲਾਹੌਰ ਦੇ ਇਲਾਕੇ ਵਿਚ ਤਾਂ ਇਸ ਪਰਕਾਰ ਦੇ ਜ਼ੁਲਮ ਹੋ ਰਹੇ ਸਨ, ਪਰ ਬਾਦਸ਼ਹ ਅਜੇ ਤੀਕ ਸਢੌਰੇ ਗਿਰਦੇ ਪਿਆ ਹੀ ਮੌਜਾਂ ਮਾਣ ਰਿਹਾ ਸੀ। ਅੰਤ ਨੂੰ ਜਦ ਗਰਮੀਆਂ ਲੰਘਿਆ ਗਈਆਂ ਅਤੇ ਸਾਉਣ ਦਾ ਮਹੀਨਾ ਆਇਆ, ਤਾਂ ਮੀਹਾਂ ਦੇ ਡਰ ਕਰ ਕੇ ਲਾਹੌਰ ਨੂੰ ਡੇਰੇ ਕੂਚ ਕੀਤੇ। ਸਤਲੁਜ ਤਾਂ ਅਰਾਮ ਨਾਲ ਲੰਘਯਾ ਪਰ ਜਦ ਬਿਆਸਾ ਲੰਘਣ ਲਗੇ ਤਾਂ ਮੀਂਹ ਦੇ ਕਾਰਨ ਦਰਿਆ ਐਤਨਾ ਚੜ੍ਹਿਆ ਹੋਇਆ ਸੀ ਕਿ ਹਜ਼ਾਰਾਂ ਆਦਮੀ ਗਰਕ ਹੋ ਗਏ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਪੁਲ ਤਿਆਰ ਕੀਤਾ ਜਾਵੇ, ਦੂਰਜੀ ਤਰ੍ਹਾਂ ਅਜੇ ਘਟ ਆਦਮੀ ਡੁੱਬੇ ਸਨ, ਪਰ ਪੁਲ ਦੀ ਤਿਆਰੀ ਨੇ ਉਸ ਤੋਂ ਕਈ

*ਤਾਰੀਖ ਮਹੰਮਦ ਸ਼ਾਹੀ।

ਗੁਣਾਂ ਬਹੁਤੇ ਡੋਬੇ। ਅੰਤ ਨੂੰ ਜਦ ਪੁਲ ਤਿਆਰ ਹੋ ਗਿਆ, ਤਾਂ ਸਾਰੀ* ਸੈਨਾ ਰੁਹੀਲੇ** (ਸ੍ਰੀ ਹਰਿ ਗੋਬਿੰਦ ਪੁਰ) ਦੇ ਪੱਤਣੋਂ ਪਾਰ ਹੋਈ ਅਤੇ ਸ਼ੁਕਰ-੨ ਕਰਦੀ ਲਾਹੌਰ ਅੱਪੜੀ।

ਜਦ ਬਾਦਸ਼ਾਹ ਲਾਹੌਰ ਆਇਆ ਤਾਂ ਉਥੋਂ ਦੇ ਮੁਸਲਮਾਨਾਂ ਨੇ ਸ਼ਕੈਤ ਕੀਤੀ ਕੀ ਹਿੰਦੂਆਂ ਨੇ ਸਾਨੂੰ ਲੁੱਟ ਪੁੱਟ ਲਿਆ ਹੈ। ਅਸਲ ਗੱਲ ਇਹ ਸੀ ਕਿ ਜਦ ਤੁਰਕ ਹਿੰਦੂਆਂ ਉਤੇ ਟੁੱਟ ਪਏ ਤਾਂ ਰਾਜਪੂਤਾਂ ਤੇ ਜੱਟਾਂ ਨੇ, ਜੋ ਲਾਹੌਰ ਨੌਕਰ ਸਨ, ਇਕੱਠੇ ਹੋ ਕੇ ਮੁਸਲਮਾਨਾਂ ਦਾ ਟਾਕਰਾ ਕੀਤਾ ਅਤੇ ਉਨ੍ਹਾਂ ਨੂੰ ਲੁੱਟ ਲਿਆ, ਜੇ ਕਰ ਅਸਲਮ ਖਾਂ ਸੁਲਹਿ ਨਾ ਕਰਵਾ ਦੇਂਦਾ , ਤਦ ਮੁਸਲਮਾਨਾਂ ਦਾ ਬੁਰਾ ਹੀ ਹਾਲ ਹੋਣਾ ਸੀ। ਇਹੋ ਸ਼ਕੈਤ ਬਾਦਸ਼ਾਹ ਪਾਸ ਕੀਤੀ ਗਈ, ਉਸ ਨੇ ਇਸ ਝਗੜੇ ਨੂੰ ਤਾਜ਼ਾ ਕਰਨਾ ਤਾਂ ਚੰਗਾ ਨਾ ਸਮਝਿਆ , ਪਰ ਇਹ ਪੁੱਛਿਆ ਕਿ ਹਿੰਦੂਆਂ ਤੇ ਸਿੱਖਾਂ ਵਿਚ ਫਰਕ ਕੀ ਹੈ?

ਅਮੀਰਾਂ ਕਿਹਾ ਕਿ ਸਿੱਖ ਦਾੜ੍ਹੀ ਅਤੇ ਸਿਰ ਦੇ ਰੋ ਨਹੀਂ ਕਟਵਾਉਂਦੇ ਪਰ ਹਿੰਦੂ ਕਟਵਾ ਲੈਂਦੇ ਹਨ। ਇਹ ਗੱਲ ਸੁਣਦਿਆਂ ਹੀ ਉਸ ਦਾ ਲੁਕਿਆ ਹੋਇਆ ਗੁੱਸਾ ਫੇਰ ਭੜਕ ਉਠਿਆ ਅਤੇ ਹੁਕਮ ਦੇ ਦਿੱਤਾ ਕਿ ਸਭ ਹਿੰਦੂ ਦਾੜ੍ਹੀਆਂ ਮੁਨਾ ਸੁਟੱਣ। ਜੱਟਾਂ ਅਤੇ ਖੱਤ੍ਰੀਆਂ ਵਿਚੋਂ ਬਹੁਤ ਸਾਰੇ ਸਿੱਖ ਦਰਬਾਰ ਦੇ ਨੌਕਰ ਅਤੇ ਦਫਤਰ ਦੇ ਮੁਨਸ਼ੀ ਸਨ, ਵਿਚਾਰੇ ਰਾਤੋ ਰਾਤ ਕਿਧਰੇ ਨੱਠ ਗਏ। ਜੋ ਫੜੇ ਗਏ ਅਤੇ ਦਾੜ੍ਹੀ ਮੁਨਾਉਣੋਂ ਨਾਂਹ ਕੀਤੀ, ਉਹ ਮਾਰੇ ਗਏ। ਨਾਈਆਂ ਦਾ ਬਜ਼ਾਰ ਕਈ ਦਿਨਾਂ ਤੀਕ ਗਰਮ ਰਿਹਾ, ਅਤੇ ਕਈ ਇੱਜ਼ਤਦਾਰਾਂ ਦੀਆਂ ਦਾਹੜੀਆ ਸਿੱਖੀ ਦੇ ਸ਼ੱਕ ਵਿਚ ਹੀ ਸਫਾ ਚੱਟ ਕਰਵਾਈਆਂ ਗਈਆਂ।

ਬਾਦਸ਼ਾਹ ਨੇ ਲਾਹੌਰ ਆ ਕੇ ਛੇ ਮਹੀਨੇ ਬੜੀਆਂ ਖੁਸ਼ੀਆਂ ਵਿੱਚ ਲੰਘਾਏ, ਪਰ ਅੱਧ ਮਾਘ ਨੂੰ ਕੁਝ ਪਾਗਲ ਜਿਹਾ ਹੋ ਗਿਆ। ਹੁਕਮ ਦੇ ਦਿੱਤਾ ਕਿ ਸ਼ਹਿਰ ਦੇ ਲਸ਼ਕਰ ਵਿਚ ਕੋਈ ਕੁੱਤਾ ਰਹਿਣ ਨਾ ਪਾਵੇ। ਕੁੱਤੇ ਮਾਰ ਲਾਠੀਆਂ ਲਈ ਤਿੰਨ ਤਿੰਨ ਕੋਹ ਲਾਹੌਰ ਦੇ ਗਿਰਦੇ ਕੁੱਤੇ ਮਾਰਦੇ ਫਿਰਦੇ ਨਜ਼ਰ ਪਏ ਆਉਣ। ਇਹੋ ਹਾਲ ਫਿਰ ਖੋਤਿਆਂ ਦਾ ਹੋਇਆ, ਸ਼ਹਿਰ ਤੇ ਲਸ਼ਕਰ ਵਿਚ ਇਕ ਖੋਤਾ ਵੀ ਨਾ ਰਿਹਾ।

ਹੁਣ ਵਾਰੀ ਆਈ ਫਕੀਰਾਂ ਦੀ, ਹੁਕਮ ਹੋਇਆ ਕਿ ਕੋਈ ਜੋਗੀ ਯਾ

* ਅੰਦਾਜ਼ਾ ਲਾਇਆ ਗਿਆ ਹੈ ਕਿ ਉਸ ਸਮੇਂ ਜਿੰਨੀ ਫੌਜ ਹੁੰਦੀ ਸੀ, ਉਸ ਤੋਂ ਪੰਜ ਗੁਣਾਂ ਮੁਲਖੱਈਆ ਫੌਜ ਨਾਲ ਹੁੰਦਾ ਸੀ, ਜਿਨ੍ਹਾਂ ਦਾ ਕੰਮ, ਸਰਦਾਰਾਂ ਅਤੇ ਉਨ੍ਹਾਂ ਦੇ ਨੌਕਰਾਂ ਦੀ ਟਹਿਲ ਕਰਨੀ, ਹੁੰਦਾ ਸੀ।

** ਅਮਦਾ -ਤੁਲ -ਤਵਾਰੀਖ।



ਸਨਿਆਸੀ ਲਾਹੌਰ ਵਿਚ ਰਹਿਣ ਨਾ ਪਾਵੇ। ਸਾਰੇ ਜਬਰਨ ਮਕਾਨਾਂ ਵਿਚੋਂ ਤੇ ਰਾਵੀ ਕੰਢਿਓਂ ਉਠਵਾ ਕੇ ਸ਼ਹਿਰ ਬਦਰ ਕੀਤੇ ਗਏ । ਇਹ ਬਾਦਸ਼ਾਹ ਦਾ ਅਖੀਰੀ ਪਾਗਲ ਪੁਣਾ ਸੀ। ਮੌਤ ਦੇ ਜਮਦੂਤ ਨੇ ਮੋਹਲਤ ਹੀ ਨਾ ਦਿੱਤੀ ਕਿ ਬਾਦਸ਼ਾਹ ਕੋਈ ਹੋਰ ਵੀ ਪਾਗਲ ਪੁਣਾ ਕਰੇ*।

ਬਹਾਦਰ ਸ਼ਾਹ ਦਾ ਮਰਨਾ ਸੀ ਕਿ ਲਸ਼ਕਰ ਵਿਚ ਅਫੜਾ ਤਫੜੀ ਪੈ ਗਈ ਅਤੇ ਚਾਰੇ ਸ਼ਹਿਜ਼ਾਦੇ ਆਪੋ ਵਿਚ ਲੜਨ ਲੱਗ ਪਏ, ਲਾਹੌਰ ਦਾ ਗਿਰਦਾ ਰਣ ਭੂਮੀ ਸੀ, ਦਿਨੇ ਰਾਤ ਗੋਲੇ ਦਗਦੇ ਤੇ ਖਟਾ ਖਟ ਤਲਵਾਰ ਚਲਦੀ, ਸਾਰਾ ਸ਼ਾਹੀ ਸਾਮਾਨ ਲਸ਼ਕਰ ਨੇ ਲੁੱਟ ਲਿਆ ਅਤੇ ਸ਼ਹਿਰ ਦੇ ਅਮੀਰ ਘਰ ਵੀ ਲੁੱਟੇ ਗਏ, ਇਸ ਸੰਗ੍ਰਾਮ ਵਿਚ ਇਤਨੇ ਆਦਮੀ ਮੋਏ ਕਿ ਉਨ੍ਹਾਂ ਦਾ ਹੱਦ ਹਿਸਾਬ ਕੋਈ ਨਹੀਂ । ਸਿੱਟਾ ਇਹ ਨਿਕਲਿਆ ਕਿ ਅਜ਼ੀਮ ਸ਼ਾਹ, ਜਹਾਨ ਸ਼ਾਹ ਅਤੇ ਰਫੀ-ਉਲ-ਸ਼ਾਨ ਤਾਂ ਮਾਰੇ ਗਏ ਅਤੇ ਜਿੱਤ ਜਹਾਂਦਾਰ ਸ਼ਾਹ ਦੀ ਹੋਈ। ਇਸ ਨੇ ਤਖਤ ਉਤੇ ਬੈਠਦਿਆਂ ਹੀ "ਹੁਕਮ ਦਿੱਤਾ ਕਿ ਰੁਸਤਮ ਦਿਲ ਖਾਂ ਤੇ ਅਲ੍ਹਾ ਵਰਦੀ ਖਾਂ ਨੂੰ, ਜਿੰਨ੍ਹਾਂ ਦੇ ਹਥੋਂ ਸਾਰਾ ਜਹਾਨ ਤੰਗ ਆਇਆ ਹੋਇਆ ਸੀ, ਸਣੇ ਮੁਖਲਸ ਖਾਂ ਦੇ, ਜਿਸ ਦਾ ਕਸੂਰ ਮਲੂਮ ਨਹੀਂ ਹੋਯਾ, ਭਾਂਤ-2 ਦੇ ਦੁਖ ਦੇ ਕੇ ਬੰਦ-2 ਅੱਡ ਕੀਤੇ ਜਾਣ। ਮਹਾਬਤ ਖਾਂ, ਖਾਨ ਜਹਾਂ ਖਾਂ, ਹਕੀਮਉਲਮਿਲਕ, ਹਦਾਹਿਤੁਲਾ ਖਾਂ, ਫਿਦਵੀ ਖਾਂ, ਅਬਦੁਲ ਕਦੀਰ ਖਾਂ, ਲੁੱਤਫੁਲਾ ਖਾਂ ਪਾਣੀਪਤ ਅਤੇ ਅਮੀਰ ਖਾਂ ਦਾ ਪੁਤਰ ਅਕੀਦਤ ਖਾਂ, ਕਿ ਇਹ ਸਾਰੇ ਜ਼ਖਮੀ ਸਨ। ਹਦਾਇਤ ਕੇਸ਼, ਜਹਾਂ ਸ਼ਾਹ ਦਾ ਬਖਸ਼ੀ ਮੁੰਹਮਦ ਅਲੀ ਖਾਂ ਅਤੇ ਹੋਰ ਕਈ ਅਮੀਰ, ਜਿਨ੍ਹਾਂ ਦੀ ਗਿਣਤੀ ਵੀਹਾਂ ਤੋਂ ਵਧਕ ਸੀ, ਫੜ ਕੇ ਕੈਦ ਕੀਤੇ ਗਏ ਅਤੇ ਬੇੜੀਆਂ ਮਾਰੀਆਂ ਗਈਆਂ। ਇਨ੍ਹਾਂ ਵਿਚੋਂ ਬਹੁਤਿਆਂ ਨੂੰ ਸ਼ਕੰਜੇ ਵਿਚ ਦੇ ਕੇ ਹੋਰ ਕਈ ਭਾਂਤ ਦੀਆਂ ਸਜ਼ਾਵਾਂ ਦਿੱਤੀਆਂ ਅਤੇ ਇਨ੍ਹਾਂ ਦੇ ਘਰ ਬਾਰ ਸਭ ਜ਼ਬਤ ਕੀਤੇ ਗਏ। ਇਨ੍ਹਾਂ ਵਿਚੋਂ ਮਹਾਬਤ ਖਾਂ, ਖਾਨ ਜ਼ਮਾਂ ਖਾਂ ਅਤੇ ਦੋ ਤਿੰਨ ਹੋਰ ਅਮੀਰਾਂ ਨੂੰ ਤੌਂਕ ਤੇ ਬੇੜੀਆਂ ਪਾ ਕੇ ਦਿੱਲੀ ਦੇ ਕਿਲ੍ਹੇ ਵੱਲ ਘੱਲ ਦਿੱਤਾ ਗਿਆ**।"

ਐਤਨੇ ਸਰਦਾਰਾਂ ਦੇ ਮਾਰਨ ਦਾ ਕਾਰਨ ਇਹ ਸੀ ਕਿ ਇਹ ਤਿੰਨਾਂ ਸ਼ਾਹਜ਼ਾਦਿਆਂ ਵਿਚੋਂ ਕਿਸੇ ਨਾ ਕਿਸੇ ਵੱਲ ਹੋ ਕੇ ਜਹਾਂਦਾਰ ਸ਼ਾਹ ਦੇ ਉਲਟ ਲੱੜੇ ਸਨ, ਜਿਸ ਦੀ ਸਜ਼ਾ ਇਨ੍ਹਾਂ ਵਿਚਾਰਿਆਂ ਨੂੰ ਮੌਤ ਭੋਗਣੀ ਪਈ। ਉਹੋ ਸਰਦਾਰ ਬਚੇ ਜੋ ਜਹਾਂਦਾਰ ਸ਼ਾਹ ਵੱਲ ਰਹੇ, ਅਤੇ ਉਨ੍ਹਾਂ ਦੀ ਗਿਣਤੀ ਕੋਈ

* ਬਹਾਦਰ ਸ਼ਾਹ ਫਗਣ ਸੰਮਤ ੧੭੬੮ ਨੂੰ ਮੋਇਆ ਹੈ।

** ਖਾਫੀ ਖਾਂ।

ਬਹੁਤੀ ਨਹੀਂ ਸੀ। ਹਰ ਇਕ ਵਿਚਾਰ ਸਕਦਾ ਹੈ ਕਿ ਕਿਸ ਤਰ੍ਹਾਂ ਸ਼ਾਹੀ ਫੌਜ ਦੀ ਬਰਬਾਦੀ ਹੋਈ, ਸਾਰੀ ਹਿੰਦ ਦੀ ਫੌਜ ਬੰਦੇ ਉੱਤੇ ਚੜ੍ਹ ਆਈ, ਕੁਝ ਸਿੰਘਾਂ ਮਾਰੀ, ਕੁਝ ਮੀਂਹ ਤੇ ਬਿਆਸਾ ਨੇ ਗਾਲੀ, ਬਾਕੀ ਆਪੋ ਵਿਚ ਦੀ ਲੜਾਈ ਨੇ ਸੰਭਾਲੀ, ਸਭ ਸਰਦਾਰ ਮਾਰੇ ਗਏ, ਕੇਵਲ ਗਿਣਤੀ ਦੇ ਹੀ ਬਾਕੀ ਰਹਿ ਗਏ। ਔਰੰਗਜ਼ੇਬ ਦੀ ਸ਼ਾਹੀ ਇਸ ਦਿਨ ਤੋਂ ਗਰਕਣ ਲੱਗ ਪਈ। ਨਾ ਬਾਦਸ਼ਾਹ ਬੰਦੇ ਨਾਲ ਲੜਦਾ ਅਤੇ ਨਾ ਇਹ ਦੁਰਦਸ਼ਾ ਹੁੰਦੀ । ਇਸ ਮੁਹਿੰਮ ਵਿਚ ਇਤਨੇ ਜ਼ੁਲਮ ਹੋਏ, ਇਤਨੇ ਆਦਮੀ ਮੋਏ ਅਤੇ ਇਤਨੀਆਂ ਅਨੋਖੀਆਂ ਗੱਲਾਂ ਹੋਈਆਂ ਕਿ ਇਹ ਮੁਹਿੰਮ ਬਹੁਤ ਸਮੇਂ ਤੀਕ ਲੋਕਾਂ ਦੇ ਦਿਲਾਂ ਤੋਂ ਨਾ ਭੁੱਲੀ, ਅਤੇ ਲੋਕੀਂ ਹਰ ਇੱਕ ਗੱਲ ਇਸੇ ਸਮੇਂ ਦੇ ਨਾਉਂ ਲਾਉਣ ਲੱਗ ਪਏ।

❖❖❖❖❖❖❖❖❖❖



# ਕਲਾਨੌਰ ਤੇ ਵਟਾਲੇ ਦਾ ਲੁੱਟਣਾ

ਜਹਾਂਦਾਰ ਸ਼ਾਹ ਮਹੀਨਾ ਕੁ ਭਰ ਹੀ ਲਾਹੌਰ ਰਿਹਾ। ਇਸ ਤੋਂ ਮਗਰੋਂ ਜ਼ਬਰਦਸਤ ਖਾਂ ਨੂੰ ਲਾਹੌਰ ਦਾ ਸੂਬਾ ਥਾਪ ਕੇ ਆਪ ਦਿੱਲੀ ਵੱਲ ਚਲਿਆ ਗਿਆ। ਇਤਨੀ ਕਾਹਲੀ ਦਾ ਕਾਰਨ ਇਹ ਸੀ ਕਿ ਇਸ ਦੇ ਭਤੀਜੇ ਫ਼ਰੁਖਸੀਯਰ ਵੱਲੋਂ ਜੋ ਬੰਗਾਲੇ ਤੇ ਬਿਹਾਰ ਦਾ ਹਾਕਮ ਸੀ, ਭੈੜੀਆਂ-੨ ਕਨਸੋਆਂ ਆਉਂਦੀਆਂ ਸਨ। ਇਹ ਬਾਦਸ਼ਾਹ ਦਿੱਲੀ ਦੀ ਸ਼ਾਹੀ ਦੇ ਮੂਲੋਂ ਲਾਇਕ ਨਹੀਂ ਸੀ, ਇਸ ਦੇ ਸਮੇਂ ਡੂੰਮ ਤੇ ਮਰਾਸੀਆਂ ਦੀ ਸ਼ਾਹੀ ਕਚਹਿਰੀ ਵਿਚ ਐਸੀ ਚੜ੍ਹ ਮਚੀ ਕਿ ਵਡੇ-੨ ਅਮੀਰ ਇਨ੍ਹਾਂ ਤੋਂ ਪਏ ਕੰਬਦੇ ਸਨ, ਅਤੇ ਇਸ ਦਾ ਹੀ ਸਮਾਂ ਹੈ ਜਦ ਕਿ ਇਨ੍ਹਾਂ ਕਮੀਨਿਆਂ ਨੂੰ ਅਮੀਰੁੱਲ ਉਮਰਾਈ ਅਤੇ ਪੰਜ ਹਜ਼ਾਰੀ ਦੇ ਮਨਸਬ ਦਿੱਤੇ ਗਏ। ਇਹ ਗੱਲਾਂ ਕਦ ਤੀਕ ਤੁਰ ਸਕਦੀਆਂ ਸਨ। ਫਰੁਖਸੀਯਰ ਆਪਣੇ ਪਿਤਾ ਦਾ ਬਦਲਾ ਲੈਣ ਲਈ ਦਿੱਲੀ ਉਤੇ ਚੜ੍ਹ ਆਇਆ ਅਤੇ 'ਬਾਰ੍ਹੇ' ਦੇ ਸਯਦਾਂ ਦੀ ਸਹਾਇਤਾ ਨਾਲ ਸਹਿਜੇ ਹੀ ਤਖ਼ਤ ਲੈ ਲਿਆ। ਇਹ ਗੱਲ ਮਾਘ ਸੰਮਤ ੧੭੬੯ ਬਿ: ਦੀ ਹੈ।

ਇਸ ਐਸਾ ਭਾਗੀ ਭਰਿਆ ਆਇਆ ਕਿ ਤਖਤ ਉੱਤੇ ਬੈਠਦਿਆਂ ਹੀ ਸੰਮਤ ੧੭੭੦ ਬਿ: ਵਿਚ ਬੜਾ ਭਾਰੀ ਕਾਲ ਪਿਆ*। ਰੁਪੈ ਦਾ ਤਿੰਨ ਚਾਰ ਸੇਰ ਕੱਚਾ ਆਟਾ ਨਾ ਮਿਲੇ, ਭੁੱਖ ਦੇ ਦੁਖੋਂ ਹਜ਼ਾਰਾਂ ਆਦਮੀ ਮਰ ਗਏ। ਜਦ ਇਹ ਬਿਪਦਾ ਲੰਘ ਗਈ, ਤਾਂ ਅਗਲੇ ਵਰ੍ਹੇ ਮੁਲਕ ਦੇ ਪ੍ਰਬੰਧ ਦਾ ਖਿਆਲ ਆਇਆ। ਇਹ ਗੱਲ ਤਾਂ ਇਸ ਨੂੰ ਮਨਜ਼ੂਰ ਹੀ ਨਹੀਂ ਸੀ ਕਿ ਜਹਾਂਦਾਰ ਸ਼ਾਹ ਦੇ ਆਦਮੀ ਮੇਰੇ ਵੇਲੇ ਵੀ ਪਹਿਲਿਆਂ ਅਹੁਦਿਆਂ ਉਤੇ ਕੈਮ ਰਹਿਣ , ਇਸ ਲਈ ਪੰਜਾਬ ਦੇ ਸੂਬੇ ਜ਼ਬਰ ਦਸਤ ਖਾਂ ਦੀ ਥਾਂ ਅਬਦੁਲ ਸਮਦ ਖਾਂ ਦਲੇਰ ਜੰਗ ਨੂੰ ਮੁਕਰੱਰ

* ਇਤਿਹਾਸਾਂ ਵਿਚ ਲਿਖਿਆ ਹੈ ਕਿ ਦੂਜੇ ਸੰਨ ਜੁਲੂਸ ਵਿਚ ਇਹ ਕਾਲ ਪਿਆ ਸੀ, ਪਰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਤਖਤ ਉਤੇ ਬੈਠਦਿਆਂ ਹੀ ਫਰਖਸੀਯਰ ਨੇ ਹੁਕਮ ਦੇ ਦਿੱਤਾ ਸੀ ਕਿ ਜਹਾਂਦਾਰ ਸ਼ਾਹ ਦੀ ਹਕੂਮਤ ਦਾ ਸਮਾਂ ਵੀ ਮੇਰੀ ਹਕੂਮਤ ਨਾਲ ਰਲਾ ਦਿੱਤਾ ਜਾਵੇ। ਇਸ ਹਸਾਬ ਦੂਜਾ ਸੱਨ ਜਲੂਸ ਅਸਲ ਵਿਚ ਪਹਿਲਾਂ ਸੱਨ ਜਲੂਸ ਹੀ ਹੁੰਦਾ ਹੈ।

ਕੀਤਾ। ਪਰ ਤੂਰਾਨੀ ਦੀ ਦਲੇਰੀ ਦੇ ਕੁਰਬਾਨ । ਜਦ ਦਵਾਬੇ ਵਿਚ ਆਇਆ ਤਾਂ ਪਤਾ ਲੱਗਾ ਜੋ 'ਈਸਾ ਖਾਂ ਮੰਝ' ਰਾਹ ਰੋਕੀ ਖੜਾ ਹੈ, ਅਤੇ ਕਿਸੇ ਅਮੀਰ ਨੂੰ ਵੀ ਲੁੱਟਿਆਂ ਬਿਨਾਂ ਲੰਘਣ ਨਹੀਂ ਦੇਂਦਾ। ਦਲੇਰ ਜੰਗ ਦੀ ਦਲੇਰੀ ਮਾਤ ਪੈ ਗਈ ਅਤੇ ਉੱਥੇ ਹੀ ਡੇਰੇ ਲਾ ਦਿੱਤੇ। ਇਸ ਗੱਲ ਦੀ ਖਬਰ ਕਸੂਰ ਵਿਚ ਵੀ ਅੱਪੜ ਪਈ, ਸ਼ਹਿਦਾਦ ਖਾਂ ਖੇਸ਼ਗੀ ਬੜਾ ਚਲਾਕ ਆਦਮੀ ਸੀ, ਉਹ ਥੋੜ੍ਹੇ ਜਹੇ ਆਦਮੀ ਇੱਕਠੇ ਕਰ ਕੇ ਚੁਪਾਤਾ ਹੀ ਦਲੇਰ ਜੰਗ ਪਾਸ ਜਾ ਪੁੱਜਾ ਅਤੇ ਉਸ ਨੂੰ ਸਹੀ ਸਲਾਮਤ ਲਾਹੌਰ ਪੁਚਾ ਗਿਆ। ਦੋਹਾਂ ਦਾ ਮਤਲਬ ਸਰ ਗਿਆ, ਦਲੇਰ ਜੰਗ ਲਾਹੌਰ ਸੂਬਾ ਹੋ ਗਿਆ, ਅਤੇ ਸ਼ਹਿਦਾਦ ਖਾਂ ਨੂੰ ਸ਼ੇਖੂ ਪੁਰੇ ਦੀ ਫੌਜਦਾਰੀ ਮਿਲ ਗਈ*।

ਜਦ ਦਾ ਬਹਾਦਰ ਸ਼ਾਹ ਮੋਇਆ, ਬੰਦਾ ਅਵੇਸਲਾ ਨਹੀਂ ਬੈਠਾ। ਇਸ ਨੇ ਸਰਹੰਦ ਮਾਰਦਿਆਂ ਹੀ ਇਕ ਵਿਆਹ ਕਰ ਲਿਆ ਸੀ, ਜਿਸ ਤੋਂ ਪਹਾੜਾਂ ਵਿਚ ਹੀ ਇਕ ਪੁਤ੍ਰ ਹੋ ਗਿਆ। ਇਸ ਦੀ ਮਮਤਾ ਨੇ ਵੀ ਬੰਦੇ ਨੂੰ ਆਪਣੇ ਕੰਮ ਤੋਂ ਨਾ ਰੋਕਿਆ । ਜ਼ਬਰ ਦਸਤ ਖਾਂ ਦੇ ਸਮੇਂ ਬੰਦਾ ਪਹਾੜ ਦੀ ਕੰਢੀ ਵਿਚ ਆਉਂਦਾ, ਅਤੇ ਆਸ ਪਾਸ ਦੇ ਇਲਾਕੇ ਲੁੱਟ ਪੁੱਟ ਕੇ ਮੁੜ ਜਾਂਦਾ। ਇਸ ਰਾਜ ਰੌਲੇ ਦੇ ਸਮੇਂ ਸਿੰਘ ਇਸ ਕਰ ਕੇ ਚੁਪ ਹੋ ਗਏ ਮਲੂਮ ਹੁੰਦੇ ਹਨ ਕਿ ਇਨ੍ਹਾਂ ਉੱਤੇ ਇਤਨੇ ਜ਼ੁਲਮ ਹੋਏ ਸਨ ਕਿ ਵਰ੍ਹੇ ਡੇਢ ਵਰ੍ਹੇ ਤੀਕ ਬੜੀ ਮੁਸ਼ਕਲ ਨਾਲ ਇਹ ਸੰਭਲ ਸਕੇ। ਜ਼ਬਰ ਦਸਤ ਖਾਂ ਦੇ ਸਮੇਂ ਭਾਵੇਂ ਲੁੱਟਾਂ ਮਾਰਾਂ ਤਾਂ ਹੁੰਦੀਆਂ ਰਹੀਆਂ, ਪਰ ਇਕ ਜਥਾ ਬੰਨ੍ਹ ਕੇ ਕੋਈ ਇਲਾਕਾ ਮੱਲਣ ਦਾ ਪ੍ਰਬੰਧ ਨਹੀਂ ਕੀਤਾ ਗਿਆ ਸੀ। ਅਗਲੇ ਵਰ੍ਹੇ ਕਾਲ ਪੈ ਗਿਆ, ਇਸ ਲਈ ਇਹ ਵਰ੍ਹਾ ਵੀ ਖਾਲੀ ਗਿਆ।

ਸੰਮਤ ੧੭੭੦ ਦੇ ਅਖੀਰ ਵਿਚ ਬੰਦਾ ਫੇਰ ਦੜਕਿਆ ਅਤੇ ਪਹਾੜਾਂ ਤੋਂ ਉਤਰ ਕੇ ਵਟਾਲੇ ਤੇ ਕਲਾਨੌਰ ਦਾ ਇਲਾਕਾ ਸਾਰਾ ਹੀ ਲੁੱਟ ਗਿਆ। ਬਾਦਸ਼ਾਹ ਨੂੰ ਖਬਰਾਂ ਤਾਂ ਅੱਪੜ ਹੀ ਚੁਕੀਆਂ ਸਨ, ਉਸ ਦੇ ਅਬਦੁਲ ਸਮਦ ਖਾਂ ਦੇ ਮਗਰ-੨ ਹੀ ਮਹੰਮਦ ਅਮੀਨ ਖਾਂ ਨੂੰ ਘੱਲ ਦਿੱਤਾ ਕਿ ਦੋਵੇਂ ਜਣੇ ਰਲ ਕੇ ਉਸ ਧਾੜਵੀ ਨੂੰ ਫੜ ਲਿਆਉਣ।

ਜਿਸ ਵੇਲੇ ਸ਼ਾਹੀ ਸੈਨਾ ਰਿਆੜਕੀ ਵਿਚ ਪੁੱਜੀ ਤਾਂ ਕਲਾਨੌਰ ਤੇ ਵਟਾਲੇ ਦੇ ਫੌਜਦਾਰ ਅਗੋਂ ਆ ਮਿਲੇ। ਜਦ ਦਾ ਬੰਦਾ ਇਸ ਪਾਸੇ ਵੱਲ ਆਇਆ, ਇਨ੍ਹਾਂ ਨੂੰ ਅਰਾਮ ਹਰਾਮ ਹੋ ਗਿਆ ਸੀ। ਨਿਤ ਨਵੇਂ ਸੂਰਜ ਇਨ੍ਹਾਂ ਦਾ ਇਲਾਕਾ ਲੁੱਟਿਆ ਜਾਂਦਾ, ਇਹ ਡਰਦੇ ਉਸ ਦੇ ਸਾਹਮਣੇ ਨਾ ਹੁੰਦੇ, ਕਿ ਜੇਕਰ ਸ਼ਹਿਰੋਂ ਦਸ ਬਾਰਾਂ ਕੋਹ ਬਾਹਰ ਚਲੇ ਗਏ ਤਾਂ ਮੁੜ ਕੇ ਜੀਉਂਦੇ ਆਉਣ ਦਾ ਕੋਈ ਭਰੋਸਾ

* ਇਬਰਤ ਨਾਮਾ ਤੇ ਮੁਆਸਰੁਲ-ਉਮਰਾਅ।



ਹੀ ਨਹੀਂ । ਦਿਲੋਂ ਕੁੜ੍ਹਦੇ ਸਨ, ਪਰ ਕਰ ਕੁਝ ਨਹੀਂ ਸਕਦੇ ਸਨ। ਜਦ ਸ਼ਾਹੀ ਸੈਨਾ ਆਈ ਤਾਂ ਇਨ੍ਹਾਂ ਵੀ ਸੁਖ ਦਾ ਸਾਹ ਲਿਆ, ਖੁਸ਼ੀ-੨ ਅਗੋਂ ਹੀ ਜਾ ਮਿਲੇ ਅਤੇ ਆਪ ਆਗੂ ਹੋ ਕੇ ਬੰਦੇ ਨੂੰ ਮਾਰਨ ਤੁਰੇ।

ਬੰਦਾ ਵੀ ਦੁੱਧ ਚੁੰਘਦਾ ਥੋੜ੍ਹਾ ਸੀ ਜੋ ਇਨ੍ਹਾਂ ਦੇ ਕਾਬੂ ਆ ਜਾਂਦਾ। ਉਸ ਪਾਸ ਬਹੁਤ ਥੋੜ੍ਹੇ ਆਦਮੀ ਸਨ, ਇਸੇ ਕਰਕੇ ਹੀ ਉਸ ਨੇ ਵਟਾਲੇ ਯਾ ਕਲਾਨੌਰ ਉਤੇ ਹੱਲਾ ਨਹੀਂ ਕੀਤਾ ਸੀ। ਜਦ ਸ਼ਾਹੀ ਸੈਨਾਂ ਦਾ ਆਉਣਾ ਅਤੇ ਫੌਜਦਾਰਾਂ ਦਾ ਉਸ ਨਾਲ ਮਿਲ ਜਾਣਾ ਬੰਦੇ ਨੇ ਸੁਣਿਆ, ਤਾਂ ਚੁਪ ਕੀਤਾ ਹੀ ਪਹਾੜਾਂ ਨੂੰ ਮੁੜ ਗਿਆ ਅਤੇ ਐਸਾ ਚੁਪ ਹੋ ਕੇ ਬੈਠਾ ਕਿ ਉਸ ਦੀ ਉੱਘ ਹੀ ਕੋਈ ਨਾ ਨਿਕਲੀ । ਸੈਨਾ ਪਹਾੜ ਦੀ ਕੰਢੀ ਤੀਕ ਤਾਂ ਗਈ, ਪਰ ਅਗੇ ਟਾਕਰਾ ਕਰਨ ਵਾਲਾ ਕੋਈ ਨਹੀਂ ਸੀ, ਇਸ ਲਈ ਉੱਜੜੇ ਹੋਏ ਪਿੰਡਾਂ ਅਤੇ ਪਹਾੜ ਦੇ ਪਾਸ-੨ ਟੱਕਰਾਂ ਮਾਰਦੇ ਫਿਰੇ। ਕਦੀ ਕਦਾਈਂ ਦੋ ਚਾਰ ਸਿੰਘ ਜਦ ਉਨ੍ਹਾਂ ਨੂੰ ਟੱਕਰ ਜਾਣ, ਤਾਂ ਉਨ੍ਹਾਂ ਉੱਤੇ ਹੀ ਆਪਣਾ ਗੱਚ ਕੱਢ ਕੇ ਦਿਲ ਠੰਢਾ ਕਰ ਲੈਂਣ।

ਅੰਤ ਨੂੰ ਜਦ ਬਹੁਤ ਸਮਾਂ ਇਸ ਤਰ੍ਹਾਂ ਟੱਕਰਾਂ ਮਾਰਦਿਆਂ ਲੰਘ ਗਿਆ, ਤਾਂ ਅੱਕ ਕੇ ਮਹੰਮਦ ਅਮੀਨ ਖਾਂ ਤ੍ਰਾਂ ਦਿੱਲੀ ਨੂੰ ਮੁੜ ਗਿਆ, ਅਤੇ ਅਬਦੁਲ ਸਮਦ ਖਾਂ ਲਾਹੌਰ ਆ ਗਿਆ। ਮੁਹਿੰਮ ਤੋਂ ਮੁੜਨਾ ਸੁੱਖ ਦਾ ਕਾਰਨ ਹੋਇਆ, ਦਿਨ ਰਾਤ ਐਸ਼ਾਂ ਵਿਚ ਲੰਘਣ ਲੱਗੇ, ਅਤੇ ਇਹ ਗੱਲ ਜਿੱਤ ਚੇਤੇ ਵੀ ਨਾ ਰਹੀ ਕਿ ਗਵਾਂਢ ਵਿਚ ਹੀ ਸਾਡਾ ਦੁਸ਼ਮਣ ਪਲ ਰਿਹਾ ਹੈ।

ਲਾਹੌਰ ਆਇਆਂ ਅਜੇ ਵਰ੍ਹਾ ਹੀ ਹੋਇਆ ਸੀ ਕਿ ਸੰਮਤ ੧੭੭੨ ਦੇ ਅਰੰਭ ਵਿਚ ਬੰਦਾ ਫੇਰ ਦੜਕ ਪਿਆ। ਜੋ ਸ਼ਾਹੀ ਆਦਮੀ ਕੰਢੀ ਦੀ ਸਰਹਦ ਉੱਤੇ ਥਾਪੇ ਹੋਏ ਸਨ, ਪਹਿਲਾਂ ਉਨ੍ਹਾਂ ਨਾਲ ਟਾਕਰਾ ਹੋਇਆ, ਪਰ ਉਨ੍ਹਾਂ ਵਿਚਾਰਿਆਂ ਕੀ ਅੜਨਾ ਸੀ, ਆਪਣੀਆਂ-੨ ਗੜ੍ਹੀਆਂ ਛੱਡ ਕੇ ਸਭ ਪਿੱਛੇ ਹਟ ਗਏ ਅਤੇ ਬੰਦਾ ਸਣੇ ਸਿੰਘਾਂ ਅਗੇ ਵਧਦਾ ਆਇਆ। ਪਹਾੜਾਂ ਤੋਂ ਉਤਰਦਿਆਂ ਹੀ ਪਹਿਲਾ ਇਲਾਕਾ ਕਲਾਨੌਰ ਦਾ ਆਇਆ ਜੋ ਬੜਾ ਹੀ ਜ਼ਰਖੇਜ਼ ਤੇ ਧਨ ਪਾਤ੍ਰਾਂ ਦਾ ਦੇਸ ਸੀ। ਜਦ ਦਾ ਅਕਬਰ ਤਖ਼ਤ ਉੱਤੇ ਬੈਠਾ, ਕਲਾਨੌਰ ਦੀ ਰੌਣਕ ਵਧਦੀ ਹੀ ਗਈ, ਬੜੇ-੨ ਬਾਗਾਂ ਤੇ ਸੁੰਦਰ-੨ ਮਕਾਨਾਂ ਦੀ ਸ਼ੋਭਾ ਕੱਸੀ ਦੇ ਕੰਢੇ ਉਤੇ ਹੋਣ ਦੇ ਕਾਰਨ ਹੋਰ ਵੀ ਵਧ ਰਹੀ ਸੀ। ਸ਼ਹਿਰ ਪੱਕਾ ਅਤੇ ਉਸ ਦੇ ਅੰਦਰ ਦੱਖਣ ਦੀ ਬਾਹੀ ਵੱਲ ਇਕ ਕਿਲ੍ਹਾ ਵੀ ਸੀ, ਜਿਸ ਵਿਚ ਫੌਜਦਾਰ ਦੀ ਫੌਜ ਰਿਹਾ ਕਰਦੀ। ਇਥੋਂ ਦਾ ਫੌਜਦਾਰ ਸੁਹਰਾਬ ਖਾਂ ਅਤੇ ਕਾਨੂੰਗੋ ਸੰਤੋਖ ਰਾਇ ਸਨ। ਸੰਤੋਖ ਰਾਇ ਦਾ ਭਰਾ ਅਣੋਖ ਰਾਇ ਪੁਰੀ-ਖੱਤਰੀ ਸੀ, ਅਤੇ ਇਹ ਦੋਵੇਂ ਭਰਾ ਚੋਣਵੇਂ ਬਹਾਦਰ ਸਨ। ਸਿੰਘਾਂ ਦਾ ਰੌ ਆਪਣੀ ਵੱਲ

ਵੇਖ ਕੇ ਚੁਗਿਰਦ ਦੇ ਚੌਧਰੀਆ ਪਾਸੋਂ ਮੰਗਾਂ ਮੰਗਵਾ ਘਲੀਆਂ ਅਤੇ ਬਹੁਤ ਸਾਰੀ ਫੌਜ ਲੈ ਕੇ ਇਹ ਬੰਦੇ ਦੇ ਸਾਹਮਣੇ ਹੋਏ। ਪਰ ਮਾਂਗਵੀਆਂ ਧਾੜਾਂ ਅਤੇ ਸੁਖ ਰਹਿਣੀਆਂ ਫੌਜਾਂ ਖਾਲਸਈ ਤਲਵਾਰ ਦੀ ਝਾਲ ਕਦ ਝੱਲ ਸਕਦੀਆਂ ਸਨ? ਪਹਿਲੇ ਹੱਲੇ ਵਿਚ ਹੀ ਝੱਖੜ ਅਗੇ ਪੰਛੀ ਵਾਂਗ ਉਡ ਗਏ, ਅਤੇ ਸਾਰਾ ਪਰਗਣਾ ਸਣੇਂ ਕਲਾਨੌਰ ਦੇ ਸਿੰਘਾ ਦੇ ਹੱਥ ਆ ਗਿਆ।

ਹੁਣ ਵਾਰੀ ਆਈ ਵਟਾਲੇ ਦੀ। ਜਦ ਦਾ ਰਾਮ ਦੇਵ ਭੱਟੀ ਨੇ ਇਸ ਨੂੰ ਬਧਾ, ਇਹ ਦਿਨੋਂ ਦਿਨ ਵਧਦਾ ਹੀ ਗਿਆ। ਕੰਢੀ ਦਾ ਇਲਾਕਾ ਪਾਸ ਹੋਣ ਕਰ ਕੇ ਇਹ ਜ਼ਰਖੇਜ਼ ਇਲਾਕਾ ਸੀ, ਅਤੇ ਅਜ ਤੀਕ ਲੋਕੀਂ ਇਸ ਨੂੰ ਦੇਵਤਿਆਂ ਦੀ ਧਰਤੀ ਸੱਦਦੇ ਹਨ। ਸ਼ਮਸ਼ੇਰ ਖਾਂ ਦੇ ਵੇਲੇ ਇਸ ਦੀ ਰੌਣਕ ਅਗੇ ਨਾਲੋਂ ਵੀ ਵਧ ਗਈ, ਅਤੇ ਬੰਦੇ ਦੇ ਸਮੇਂ ਇਹ ਭਰ ਜੋਬਨ ਵਿਚ ਸੀ। ਸ਼ਹਿਰ ਦੇ ਪੱਛਮ ਕੁ ਵੱਲ ਠਠਿਆਰੀ ਦਰਵਾਜ਼ਾ ਹੈ ਜਿਥੋਂ ਸਿੱਧਾ ਰਾਹ ਲਾਹੌਰ ਨੂੰ ਜਾਂਦਾ ਸੀ, ਇਥੋਂ ਬੁਖਾਰੀ ਸੱਯਦਾਂ ਦੇ ਘਰ ਸ਼ੁਰੂ ਹੁੰਦੇ ਹਨ, ਦੱਖਣ ਵੱਲ ਤੁਰੇ ਚਲੀਏ ਤਾਂ ਅਗੇ ਕਾਜ਼ੀਆਂ ਦਾ ਮਹੱਲਾ ਆਉਂਦਾ ਹੈ, ਇਹ ਬੜਾ ਭਾਰੀ ਦੇ ਧਨਾਢ ਮਹੱਲਾ ਸੀ ਅਤੇ ਹਾਥੀ ਦਰਵਾਜੇ* ਸੁੰਦਰ ੨ ਮਕਾਨ ਸਨ, ਸਭ ਤੋਂ ਵੱਡੀ ਹਵੇਲੀ ਕਾਜ਼ੀਆਂ ਵਾਲੀ ਸੀ, ਜਿਸ ਦੇ ਪਾਸ ਹੀ ਕਾਜ਼ੀਆਂ ਦੀ ਪੁਰਾਣੇ ਸਮੇਂ ਦੀ ਮਸੀਤ ਹੈ।

ਇਸ ਹਾਥੀ ਦਰਵਾਜ਼ੇ ਤੋਂ ਅਗੇ ਅਚਲੀ ਦਰਵਾਜ਼ਾ ਹੈ, ਜਿਥੋਂ 'ਅਚਲ' ਨੂੰ ਸਿੱਧੀ ਸੜਕ ਜਾਂਦੀ ਹੈ । ਅਚੱਲੀ ਤੋਂ ਅਗੇ ਮੀਏਂ ਕਾ ਦਰਵਾਜ਼ਾ ਹੈ, ਜਿਸ ਅੰਦਰ ਮੁਹੰਮਦ ਫਾਜ਼ਲ ਕਾਦਰੀ ਦੀ ਗੱਦੀ ਹੈ। ਬੰਦੇ ਦੇ ਸਮੇਂ ਮੁਹੰਮਦ ਫਾਜ਼ਲ ਜੀਉਂਦਾ ਸੀ ਅਤੇ ਉਦੋਂ ਇਸ ਦੀ ਬੜੀ ਮਾਨਤਾ ਹੁੰਦੀ ਸੀ। ਇਸ ਗੱਲ ਦਾ ਅੰਦਾਜ਼ਾ ਇਸ ਤੋਂ ਹੀ ਲਗਾ ਲਈਦਾ ਹੈ ਕਿ ਅੱਜ ਕਲ ਵੀ ਪੰਜਾਬ ਦੇ ਕਈ ਹਿੱਸਿਆਂ ਵਿਚ ਇਸ ਗੱਦੀ ਦੇ ਹਜ਼ਾਰਾਂ ਮੁਰੀਦ ਪਾਏ ਜਾਂਦੇ ਹਨ।

ਸ਼ਹਿਰ ਦੀ ਬਹੁਤੀ ਵਸੋਂ ਅਚਲੀ ਦਰਵਾਜ਼ੇ ਵੱਲ ਹੀ ਸੀ। ਇੱਧਰ ਹੀ ਮੁਸਲਮਾਨਾਂ ਦੇ ਮਹੱਲੇ ਹੋਣ ਕਰ ਕੇ ਹਾਥੀ ਅਤੇ ਅਚਲੀ ਦਰਵਾਜ਼ਿਆਂ ਦੇ ਵਿਚਕਾਰ ਬੜਾ ਭਾਰੀ ਕਸਾਬ ਖਾਨਾ ਸੀ, ਜਿੱਥੇ ਨਿੱਤ ਨਵੇਂ ਸੂਰਜ ਕਈ ਗਊਆਂ ਮਾਰੀਆਂ ਜਾਂਦੀਆਂ ਸਨ। ਸ਼ਹਿਰ ਦੇ ਵਿਚਕਾਰ ਇਕ ਪੱਕਾ ਕਿਲ੍ਹਾ ਸੀ, ਜਿਸ ਵਿਚ ਫੌਜਦਾਰ ਦੀ ਫੌਜ ਰਹਿੰਦੀ ਅਤੇ ਵੇਲੇ ਕੁਵੇਲੇ ਸ਼ਹਿਰ ਦਾ ਬਚਾਉ ਕਰਦੀ। ਉਸ ਸਮੇਂ ਇਥੋਂ ਦਾ ਫੌਜਦਾਰ ਸ਼ੇਖ ਮੁਹੰਮਦ ਦਾਇਮ ਸੀ, ਜੋ ਭਰੋਵਾਲ ਦਾ ਵਸਨੀਕ ਅਤੇ ਬਹਾਦਰੀ ਵਿਚ ਵਿਚਲੇ ਮੇਲ ਦਾ ਆਦਮੀ ਸੀ।

* ਇਸ ਨੂੰ ਅੱਜ ਕਲ ਵਡਾ ਦਰਵਾਜ਼ਾ ਆਖਦੇ ਹਨ।



ਜਿਸ ਵੇਲੇ ਕਲਾਨੌਰ ਲੁੱਟਿਆ ਗਿਆ ਤਾਂ ਇਥੋਂ ਦੇ ਧਨਾਢ ਤੇ ਟੱਬਰ ਦਾਰ ਆਦਮੀ ਸ਼ਹਿਰ ਛੱਡ-੨ ਕੇ ਪਿੰਡਾਂ ਨੂੰ ਨੱਠ ਗਏ ਯਾ ਕਿਸੇ ਅਮਨ ਦੀ ਜਗਹਿ ਜਾ ਬੈਠੇ, ਮਹੰਮਦ ਫਾਜ਼ਲ ਕਾਦਰੀ ਜੋ ਥੋੜ੍ਹੇ ਸਮੇਂ ਤੋਂ ਇਸ ਸ਼ਹਿਰ ਵਿਚ ਆਇਆ ਸੀ, ਆਪਦੇ ਅੰਗ ਸਾਕ ਅਤੇ ਸਾਥ ਦੇ ਫਕੀਰਾਂ ਨੂੰ ਨਾਲ ਲੈ ਕੇ ਬਿਆਸਾ ਟੱਪ ਸੁਲਤਾਨ ਪੁਰ ਚਲਿਆ ਗਿਆ। ਸ਼ੈਖੁਲ-ਹਿੰਦ* ਜੋ ਬੜਾ ਰੋਹਬ ਵਾਲਾ ਆਦਮੀ ਸੀ, ਸ਼ਹਿਰੀਆਂ ਨੂੰ ਬਥੇਰਾ ਸਮਝਾਵੇ, ਪਰ ਕੋਈ ਵੀ ਉਸ ਦੀ ਨਾ ਮੰਨੇ ਅਤੇ ਟੂਮ ਟੱਲਾ ਸਾਂਭ ਕੇ ਸਾਰੇ ਆਦਮੀ ਸ਼ਹਿਰੋਂ ਬਾਹਰ ਭੱਜੇ ਜਾਣ।

ਬੰਦੇ ਨੇ ਕਲਾਨੌਰੋਂ ਚੱਲ ਕੇ 'ਅਚਲ' ਡੇਰੇ ਆ ਲਾਏ, ਅਤੇ ਅਗਲੇ ਭਲਕ ਸਵੇਰ ਵੇਲੇ ਵਟਾਲੇ ਵੱਲ ਵਧਿਆ। ਜੇਹੜੇ ਆਦਮੀ ਸ਼ਹਿਰ ਵਿਚ ਰਹਿ ਗਏ ਸਨ, ਉਹ ਕਿਲ੍ਹੇ ਵਿਚ ਜਾ ਵੜੇ ਅਤੇ ਬਾਕੀ ਦਿਆਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਕੇ ਪੂਰੀ ਪੂਰੀ ਤਕੜਾਈ ਕਰ ਲਈ। ਸ਼ੈਖ਼ਲ-ਹਿੰਦ ਆਪਣੇ ਅਤੇ ਬਾਕੀ ਸ਼ਹਿਰ ਦੇ ਆਦਮੀ ਲੈ ਕੇ ਹਾਥੀ ਦਰਵਾਜ਼ਿਓਂ ਬਾਹਰ ਨਿਕਲਿਆ ਅਤੇ ਉਥੇ ਹੀ ਫੌਜਦਾਰ ਸ਼ੇਖ ਮੁਹੰਮਦ ਦਾਇਮ ਆਪਣੇ ਆਦਮੀ ਲੈ ਕੇ ਉਸ ਨਾਲ ਜਾ ਰਲਿਆ ਜਿਸ ਵੇਲੇ ਬੰਦਾ ਸ਼ਹਿਰ ਲਾਗੇ ਪੁਜਾ, ਤਾਂ ਇਨ੍ਹਾਂ ਨੇ ਵਾੜ ਝਾੜੀ, ਪੈਂਦੇ ਹੱਥ ਹੀ ਸਿੰਘਾਂ ਨੇ ਹੱਲਾ ਬੋਲ ਦਿੱਤਾ ਅਤੇ ਤਲਵਾਰਾਂ ਧੂਹ ਕੇ ਵੈਰੀ ਉੱਤੇ ਆ ਪਏ। ਥੋੜ੍ਹਾ ਚਿਰ ਹੀ ਲੜਾਈ ਹੋਈ ਸੀ ਕਿ ਸ਼ੈਖੁਲ-ਹਿੰਦ ਮਾਰਿਆ ਗਿਆ ਅਤੇ ਫੌਜਦਾਰ ਨੂੰ ਭਾਂਜ ਪਈ। ਫੌਜਦਾਰ ਤਾਂ ਪਿੱਛੇ ਹਟਦਾ ਹੀ ਆਪਣੇ ਪਿੰਡ ਭਰੋਵਾਲ ਜਾ ਵੜਿਆ, ਅਤੇ ਸ਼ੈਖੁਲ-ਹਿੰਦ ਦੀ ਉਲਾਦ ਨੇ ਉਸ ਦੀ ਲੋਥ ਮੈਦਾਨ ਵਿਚੋਂ ਚੁਕ ਕੇ ਵਜ਼ੀਰਾਬਾਦ ਵੱਲ ਦਾ ਰਾਹ ਲਿਆ ਅਤੇ ਸ਼ਹਿਰੋਂ ਦੋ ਕੋਹ ਬਾਹਰ ਜਾ ਦਬਿਆ, ਜਿੱਥੇ ਇਕ ਪਿੰਡ ਵੱਸ ਪਿਆ, ਜਿਸ ਦਾ ਨਾਮ ਕੋਟਲਾ ਸ਼ੈਖੁਲ-ਹਿੰਦ ਹੈ ਅਤੇ ਜਿਥੇ ਉਸ ਦੀ ਉਲਾਦ ਹੁਣ ਤੀਕ ਵਸਦੀ ਹੈ।

ਲੜਾਉਣ ਵਾਲੇ ਤਾਂ ਮਰ ਗਏ ਯਾ ਨੱਸ ਗਏ, ਸ਼ਾਮਤ ਆਈ ਲੜਨ ਵਾਲਿਆਂ ਦੀ। ਵਿਚਾਰੇ ਬਹੁਤ ਸਾਰੇ ਮਾਰੇ ਗਏ ਅਤੇ ਫੌਜਦਾਰ ਦੇ ਭਜਦਿਆਂ ਹੀ ਸ਼ਹਿਰ ਵਿਚ ਜਾ ਵੜੇ। ਬੰਦੇ ਨੇ ਸ਼ਹਿਰ ਦੇ ਦਰਵਾਜ਼ੇ ਤੋੜਨ ਦਾ ਹੁਕਮ ਦਿੱਤਾ ਜੋ ਓਸੇ ਵੇਲੇ ਬਦਾਮ ਦੇ ਛਿੱਲੜ ਵਾਂਗ ਤੋੜੇ ਗਏ।

ਬਸ ਹੁਣ ਕੀ ਸੀ, ਸਿੰਘ ਸ਼ਹਿਰ ਦੇ ਅੰਦਰ ਆ ਵੜੇ ਅਤੇ ਆਉਂਦੇ ਸਾਰ ਹੀ ਕਾਜ਼ੀ ਅਬਦੁਲ ਹੱਕ ਦਾ ਮਹੱਲਾ ਲੁੱਟਣਾ ਸ਼ੁਰੂ ਕਰ ਦਿੱਤਾ, ਇਹ ਕਾਜ਼ੀਆਂ ਦਾ ਮਹਲਾ ਧਨ ਨਾਲ ਪੋਲਾ ਹੋ ਰਿਹਾ ਸੀ, ਸਾਰਾ ਹੀ ਲੁੱਟਿਆ ਗਿਆ ਅਤੇ ਕਾਜ਼ੀਆਂ ਦੀ ਹਵੇਲੀ ਨੂੰ ਅੱਗ ਲਾ ਦਿੱਤੀ ਗਈ। ਮੁਹੰਮਦ ਫਾਜ਼ਲ ਦਾ ਮਦਰੱਸਾ

* ਇਸ ਦਾ ਅਸਲ ਨਾਮ ਸ਼ੇਖ ਅਹਿਮਦ ਸੀ।

ਤੇ ਹੋਰ ਕਈ ਹਵੇਲੀਆਂ ਸਾੜੀਆਂ ਗਈਆਂ, ਅਤੇ ਸਾਰੇ ਕਸ਼ਾਹੀ ਇਕ-੨ ਕਰ ਕੇ ਵਢੇ ਗਏ। ਕਲਾਨੌਰ ਤੇ ਵਟਾਲੇ ਨੂੰ ਐਸਾ ਲੁਟਿਆ ਕਿ ਇਹ ਸ਼ਹਿਰ ਵੈਰਾਨ ਹੀ ਹੋ ਗਏ। ਇਥੋਂ ਦੇ ਵਸਨੀਕ ਕੁਝ ਤਾਂ ਲਾਹੌਰ ਜਾ ਵੜੇ, ਅਤੇ ਬਹੁਤ ਸਾਰੇ, ਜੋ ਇਤਨੇ ਅਮੀਰ ਨਹੀਂ ਸਨ, ਚੰਬੇ ਤੇ ਦਸੂਹੇ ਦੇ ਪਹਾੜਾਂ ਵੱਲ ਚਲੇ ਗਏ। ਹੁਣ ਇਕ ਵਾਰ ਫੇਰ ਸਿੰਘਾਂ ਦਾ ਬੋਲ ਬਾਲਾ ਹੋ ਗਿਆ, ਅਤੇ ਮਾਝੇ ਤੇ ਰਿਆੜਕੀ ਵਿਚੋਂ ਸ਼ਾਹੀ ਠਾਣੇ ਉਠ ਗਏ।





# ਜੰਗ ਗੁਰਦਾਸ ਪੁਰ

ਜਦ ਇਹ ਖਬਰਾਂ ਬਾਦਸ਼ਾਹ ਪਾਸ ਪੁੱਜੀਆਂ ਤਾਂ ਨਾਜ਼ਮ ਦਲੇਰ ਜੰਗ ਅਤੇ ਪੰਜਾਬ ਦੇ ਸਭ ਫੌਜਦਾਰਾਂ ਦੇ ਨਾਮ ਹੁਕਮ ਗਏ ਕਿ ਸਾਰੇ ਰਲ ਕੇ ਬੰਦੇ ਨੂੰ ਦੇਸੋਂ ਕੱਢ ਦੇਣ। ਗੁਜਰਾਤ ਦਾ ਫੌਜਦਾਰ ਮੀਰ ਅਹਿਮਦ ਖਾਂ , ਜੋ ਆਪ ਵੀ ਬੜਾ ਬਹਾਦਰ ਸੀ ਅਤੇ ਜਿਸ ਦੀ ਫੌਜ ਵਿਚ ਚੋਣਵੇਂ ਸੱਯਦ ਜੋਧੇ ਸਨ, ਬੜੇ ਠਾਠ ਨਾਲ ਗੁਜਰਾਤੋਂ ਤੁਰਿਆ। ਏਸੇ ਤਰ੍ਹਾਂ ਅਰਾਦਤ ਮੰਦ ਖਾਂ, ਫੌਜਦਾਰ ਐਮਨਾ ਬਾਦ, ਨੂਰ ਮਹੰਮਦ ਖਾਂ ਫੌਜਦਾਰ ਔਰੰਗਾਬਾਦ ਤੇ ਪਸਰੂਰ, ਸ਼ੇਖ ਮਹੰਮਦ ਦਾਇਮ ਫੌਜਦਾਰ ਵਟਾਲਾ, ਸੱਯਦ ਹਫੀਦ ਅਲੀ ਖਾਂ ਫੌਜਦਾਰ ਹੈਬਤ ਪੁਰ ਪੱਟੀ, ਸੁਹਰਾਬ ਖਾਂ ਫੌਜਦਾਰ ਕਲਾਨੌਰ ਅਤੇ ਰਾਜਾ ਭੀਮ ਸੈਣ ਕਟੋਚੀਆ * ਆਪਣੇ-੨ ਆਦਮੀ ਲੈ ਕੇ ਲਾਹੌਰ ਆ ਵੜੇ, ਪ੍ਰਭ ਦੇਵ** ਜਸਰੋਟੀਏ ਨੇ ਵੀ ਆਪਣੇ ਆਦਮੀ ਘੱਲ ਦਿੱਤੇ। ਸੂਬੇ ਦੇ ਨਾਇਬ ਆਰਫ ਬੇਗ ਖਾਂ ਨੇ ਸ਼ਹਿਰੋਂ ਬਾਹਰ ਸ਼ਾਹ ਗੰਜ ਪਾਸ ਡੇਰਾ ਕੀਤਾ ਅਤੇ ਫੌਜ ਭਰਤੀ ਕਰਨੀ ਅਰੰਭੀ , ਜੋ ਦਿਨਾਂ ਵਿਚ ਹੀ ਹਜ਼ਾਰਾਂ ਦੀ ਗਿਣਤੀ ਤੀਕ ਅੱਪੜ ਪਈ। ਇਤਨੀ ਫੌਜ ਇੱਕਠੀ ਕਰ ਕੇ ਦਲੇਰ ਜੰਗ ਬੰਦੇ ਨਾਲ ਲੜਨ ਲਈ ਤਿਆਰ ਹੋਇਆ।

ਇਨ੍ਹਾਂ ਤਿਆਰੀਆਂ ਦੀ ਖਬਰ ਬੰਦੇ ਨੂੰ ਅੱਪੜ ਚੁਕੀ ਸੀ, ਉਸ ਨੇ ਹੁਕਮ ਦਿੱਤਾ ਕਿ ਕੋਟ ਮਿਰਜ਼ਾ ਜਾਨ ਪਾਸ ਇਕ ਕੱਚੀ ਗੜ੍ਹੀ ਬਣਾਈ ਜਾਵੇ, ਜਿਸ ਵਿਚ ਬੈਠ ਕੇ ਜੰਗ ਕਰਾਂਗੇ। ਕੋਟ ਮਿਰਜ਼ਾ ਜਾਨ ਇਕ ਛੋਟਾ ਜਿਹਾ ਪਿੰਡ ਹੈ ਜੋ ਵਟਾਲੇ ਅਤੇ ਕਲਾਨੌਰ ਦੇ ਵਿਚਕਾਰ ਵਸਦਾ ਹੈ। ਇਸ ਜਗਾਹ ਨੂੰ ਲੜਾਈ ਲਈ ਪਸੰਦ ਕਰਨ ਵਿਚ ਬੰਦੇ ਦੀ ਅਕਲ ਦਾ ਨਮੂਨਾ ਮਿਲ ਜਾਂਦਾ ਹੈ ਲੜਾਈ

* ਇਸ ਤੋਂ ਅੰਦਾਜ਼ਾ ਲਾ ਸਕੀਦਾ ਹੈ ਕਿ ਇਸ ਸਮੇਂ ਹੀ ਲਾਹੌਰ ਦੇ ਸੂਬੇ ਦੀ ਤਾਕਤ ਇਤਨੀ ਕਮਜ਼ੋਰ ਹੋ ਗਈ ਸੀ ਕਿ ਲਾਹੌਰ ਦੇ ਪਾਸ-੨ ਦੋ ਫੌਜਦਾਰਾਂ ਤੋਂ ਬਿਨਾਂ ਦੂਰ ਦਾ ਇਲਾਕਾ ਇਸ ਤੋਂ ਇਕ ਤਰ੍ਹਾਂ ਦਾ ਆਕੀ ਹੋ ਰਿਹਾ ਸੀ।

** ਮਹੰਮਦ ਕਾਸਮ ਪ੍ਰਭ ਦੇਵ ਨੂੰ ਜਸਰੋਟੇ ਦਾ ਰਾਜਾ ਕਹਿੰਦਾ ਹੈ। ਪਰ 'ਗੁਲਾਬ ਨਾਮੇ' ਤੋਂ ਪਤਾ ਲੱਗਦਾ ਹੈ ਕਿ ਇਹ ਜੰਮੂ ਦਾ ਰਾਜਾ ਸੀ, ਇਸ ਦਾ ਬਾਬਾ ਔਰੰਗਜ਼ੇਬ ਨਾਲ ਹੋ ਕੇ ਦੱਖਣ ਵਿਚ ਲੜਦਾ ਰਿਹਾ ਅਤੇ ਇਸ ਦੀ ਉਲਾਦ ਵਿਚੋਂ ਹੀ ਧਿਆਨ ਸਿੰਘ ਗੁਲਾਬ ਸਿੰਘ ਆਦਿ ਡੋਗਰੇ ਰਾਜੇ ਹੋਏ ਹਨ।

ਦੇ ਸਿੱਟੇ ਦੋ ਹੀ ਹੋ ਸਕਦੇ ਸਨ, ਯਾ ਤਾਂ ਬੰਦਾ ਜਿਤਦਾ ਯਾ ਸ਼ਾਹੀ ਫੌਜ ਜਿੱਤਦੀ। ਹਰ ਹਾਲਤ ਵਿਚ ਮਿਰਜ਼ਾ ਜਾਨ ਦਾ ਮੈਦਾਨ ਬੰਦੇ ਲਈ ਲਾਭਦਾਇਕ ਸੀ। ਜੇਕਰ ਵਟਾਲੇ ਤੇ ਕਲਾਨੌਰ ਨੂੰ ਆਪਣੀ ਪਿੱਠ ਪਿੱਛੇ ਰੱਖਦਾ ਅਤੇ ਕਿਸੇ ਕਾਰਨ ਕਰ ਕੇ ਹਾਰ ਜਾਂਦਾ, ਤਾਂ ਇਨ੍ਹਾਂ ਸ਼ਹਿਰਾਂ ਦੇ ਆਦਮੀਆ ਨੇ ਹੀ ਭਾਂਜ ਦਾ ਰਾਹ ਰੋਕ ਲੈਣਾ ਸੀ, ਜੇਕਰ ਇਤਨਾ ਪਿੱਛੇ ਹਟਦਾ ਕਿ ਇਹ ਦੋਵੇਂ ਸ਼ਹਿਰ ਸ਼ਾਹੀ ਸੈਨਾਂ ਦੀ ਪਿੱਠ ਪਿਛੇ ਆ ਜਾਂਦੇ ਅਤੇ ਸ਼ਾਹੀ ਸੈਨਾ ਹਾਰ ਜਾਂਦੀ, ਤਾਂ ਇਸ ਦੀ ਲੁੱਟ ਦਾ ਬਹੁਤ ਸਾਰਾ ਹਿੱਸਾ ਮਾਰਿਆ ਜਾਣਾ ਸੀ, ਕਿਉਂਕਿ ਪਿੱਛੇ ਹਟਦਿਆਂ ਹੀ ਵਟਾਲੇ ਯਾ ਕਲਾਨੌਰ ਵਿਚ ਸੈਨਾ ਨੂੰ ਪਨਾਹ ਮਿਲ ਜਾਣੀ ਸੀ। ਗੌਹ ਕਰਨ ਤੋਂ ਮਲੂਮ ਹੁੰਦਾ ਹੈ ਕਿ ਬੰਦੇ ਨੂੰ ਇਤਨੀ ਆਸ ਜਿੱਤ ਦੀ ਨਹੀਂ ਸੀ, ਜਿੰਨੀ ਕਿ ਹਾਰ ਦੀ ਸੀ, ਅਤੇ ਇਹੋ ਕਾਰਨ ਸੀ ਕਿ ਮੈਦਾਨ ਵਿਚ ਵਧ ਕੇ ਟਾਕਰਾ ਕਰਨ ਦੀ ਥਾਂ ਬੰਦਾ ਗੜ੍ਹੀਆਂ ਦੇ ਆਸਰੇ ਢੂੰਡ ਰਿਹਾ ਸੀ।

ਇਸ ਦਾ ਇਕ ਖਾਸ ਕਾਰਨ ਸੀ, ਅਤੇ ਉਹ ਬਿਲਕੁਲ ਸਪਸ਼ਟ ਹੈ ਕਿ ਬੰਦੇ ਪਾਸ ਟਾਕਰਾ ਕਰਨ ਲਈ ਕਾਫ਼ੀ ਆਦਮੀ ਨਹੀਂ ਸਨ। ਇਸ ਦਾ ਮਤਲਬ ਨਹੀਂ, ਕਿ ਸਿੰਘਾਂ ਨੇ ਉਸ ਦਾ ਸਾਥ ਛੱਡ ਦਿੱਤਾ ਸੀ, ਬਲਕਿ ਅੱਸਲ ਗੱਲ ਇਹ ਹੈ ਕਿ ਬੰਦੇ ਪਾਸ ਇਤਨੇ ਆਦਮੀ ਕਦੇ ਇੱਕਠੇ ਹੀ ਨਹੀਂ ਹੋਏ, ਜਿਨ੍ਹਾਂ ਨਾਲ ਉਹ ਪੰਜ ਚਾਰ ਫੌਜਦਾਰਾਂ ਦਾ ਮੁਕਾਬਲਾ ਕਰ ਸਕੇ। ਇਸ ਲਈ ਉਸ ਨੇ 'ਮਿਰਜ਼ਾ ਜਾਨ' ਪਾਸ ਇਕ ਗੜ੍ਹੀ ਬਣਾਈ ਜਾਣ ਦਾ ਹੁਕਮ ਦਿੱਤਾ, ਕਿ ਟਾਕਰਾ ਤਾਂ ਕਰਾਂਗਾ, ਪਰ ਜੇ ਭੀੜ ਬਣੀ ਤਾਂ ਪਿੱਠ ਪਿਛਲੇ ਸੰਘਣੇ ਜੰਗਲ ਵਿਚ ਦੀ ਹੋ ਕੇ ਪਹਾੜਾਂ ਨੂੰ ਚੜ੍ਹ ਜਾਵਾਂਗਾ।

ਗੜ੍ਹੀ ਅਜੇ ਬਣਦੀ ਹੀ ਸੀ ਕਿ ਦਲੇਰ ਜੰਗ ਦੋ ਤਿੰਨ ਮੰਜ਼ਲਾਂ ਮਾਰ ਕੇ ਮਿਰਜ਼ਾ ਜਾਨ ਪਿੰਡ ਅੱਪੜ ਪਿਆ। ਚੂੰਕਿ ਖਾਈ ਅਤੇ ਫਸੀਲ ਅਜੇ ਅਧੂਰੀ ਹੀ ਸੀ, ਇਸ ਲਈ ਬੰਦਾ ਗੁਰਦਾਸ ਪੁਰੇ ਨੂੰ ਮੁੜ ਗਿਆ, ਅਤੇ ਛੇਤੀ-੨ ਕੁਝ ਸਿੰਘ ਇੱਕਠੇ ਕਰ ਕੇ ਭਾਈ ਦੂਨੀ ਚੰਦ ਦੀ ਹਵੇਲੀ ਵਿਚ, ਜੋ ਇਕ ਤਰ੍ਹਾਂ ਦੀ ਗੜ੍ਹੀ ਹੀ ਸੀ, ਆਕੀ ਹੋ ਬੈਠਾ। ਸ਼ਾਹ ਨਹਿਰ ਅਤੇ ਪਹਾੜ ਦੀਆਂ ਦੂਜੀਆਂ ਰੌਂਵਾਂ ਨੂੰ ਵੱਢ ਕੇ ਗੜ੍ਹੀ ਗਿਰਦੇ ਇਤਨਾ ਪਾਣੀ ਖੜਾ ਕਰ ਲਿਆ ਕਿ ਆਦਮੀ ਤੇ ਘੋੜਾ ਲੰਘ ਨਹੀਂ ਸਕਦੇ ਸਨ।

ਸ਼ਾਹੀ ਫੌਜ ਵੀ ਮਗਰੇ ਮਗਰ ਆਈ ਅਤੇ ਆਉਂਦਿਆਂ ਹੀ ਗੜ੍ਹੀ ਦਾ ਘੇਰਾ ਘੱਤ ਲਿਆ*। ਜੋ ਸਿੰਘ ਦੂਰ ਲਾਗੇ ਦੇ ਪਿੰਡਾਂ ਵਿਚ ਉਗਰਾਹੀ ਵਾਸਤੇ

---

* ਖਾਫੀ ਖਾਂ ਲਿਖਦਾ ਹੈ ਕਿ ਜਦ ਦਲੇਰ ਜੰਗ ਗੜ੍ਹੀ ਪਾਸ ਪੁੱਜਾ, ਤਾਂ ਸਿੰਘ

(ਬਾਕੀ ਦਾ ਫੁਟ ਨੋਟ ਅਗਲੇ ਸਫੇ ਤੇ ਹੈ)



ਗਏ ਹੋਏ ਸਨ, ਕੁਝ ਤਾਂ ਫੜ ਕੇ ਕਤਲ ਕੀਤੇ ਗਏ ਅਤੇ ਬਹੁਤੇ ਭੇਸ ਵਟਾ ਕੇ ਭੱਜ ਗਏ, ਕਈਆਂ ਕੇਸ ਕਟਾ ਕੇ ਲਾਹੌਰ ਆਣ ਪਨਾਹ ਲਈ। ਕਾਹਲੀ ਦੇ ਕਾਰਨ ਗੜ੍ਹੀ ਅੰਦਰ ਘਾਹ ਪੱਠਾ ਵੀ ਘੱਟ ਹੀ ਜਮ੍ਹਾਂ ਕੀਤਾ ਗਿਆ ਸੀ, ਇਸ ਲਈ ਹਰ ਰੋਜ਼ ਦੋ-੨ ਤਿੰਨ-੨ ਵਾਰ ਚਾਲੀ-੨ ਆਦਮੀ ਬਾਹਰ ਨਿਕਲਦੇ ਅਤੇ ਦਾਣਾ ਪੱਠਾ ਇਕੱਠਾ ਕਰ ਕੇ ਗੜ੍ਹੀ ਅੰਦਰ ਆ ਵੜਦੇ । "ਜਦ ਕਦੀ ਸਾਡੇ ਆਦਮੀ ਅੱਪੜ ਕੇ ਉਨ੍ਹਾਂ ਨੂੰ ਹਟਕਦੇ ਤਾਂ ਤੀਰ ਬੰਦੂਕ ਯਾ ਤਲਵਾਰ ਨਾਲ ਮੁਗਲਾਂ ਦਾ ਵੀ ਕਾਟਾ ਕਰ ਕੇ ਚਲੇ ਜਾਂਦੇ।"

ਇਹ ਲੇਖ ਮਹੰਮਦ ਕਾਸਮ ਦਾ ਹੈ ਜੋ ਅਗੇ ਲਿਖਦਾ ਹੈ ਕਿ ਸਾਡੇ ਲਸ਼ਕਰ ਦੇ ਸਰਦਾਰਾਂ ਦੇ ਦਿਲ ਵਿਚ ਬੰਦੇ ਦੀ ਜਾਦੂ ਗਰੀ ਅਤੇ ਸਿੰਘਾਂ ਦਾ ਖੌਫ ਇਤਨਾ ਘਰ ਕਰ ਗਿਆ ਸੀ ਕਿ ਦੋਵੇਂ ਹੱਥ ਚੁਕ ਕੇ ਕਰਤਾਰ ਅਗੇ ਬੇਨਤੀ ਕਰਦੇ ਸਨ ਕਿ ਕਿਵੇਂ ਬੰਦਾ ਲੋਹ ਗੜ੍ਹ ਵਾਂਗ ਗੜ੍ਹੀ ਵਿਚੋਂ ਨਿਕਲ ਕੇ ਨੱਠ ਜਾਵੇ, ਜਿਸ ਨਾਲ ਸਾਡੀ ਤੇ ਨੌਕਰਾਂ ਦੀ ਇੱਜ਼ਤ ਬਣੀ ਰਹੇ।

ਖਾਫੀ ਖਾਂ ਲਿਖਦਾ ਹੈ ਕਿ ਸ਼ਾਹੀ ਲਸ਼ਕਰ ਵਿਚ ਜਾਦੂ ਦਾ ਇਤਨਾ ਡਰ ਫੈਲਿਆ ਹੋਇਆ ਸੀ ਕਿ ਜੇ ਕਰ ਗੜ੍ਹੀ ਵਿਚੋਂ ਬਿੱਲੀ ਯਾ ਕੁਤਾ ਬਾਹਰ ਨਿਕਲਦਾ, ਤਾਂ ਮੋਰ ਚਾਲ ਉਤੇ ਨੀਯਤ ਕੀਤੇ ਹੋਏ ਸ਼ਾਹੀ ਆਦਮੀ ਇਸ ਨੂੰ ਵੀ ਜਾਦੂ ਦਾ ਕਾਰਾ ਸਮਝ ਕੇ ਦੂਰੋਂ ਹੀ ਤੀਰ ਬੰਦੂਕ ਨਾਲ ਉਸ ਨੂੰ ਮਾਰ ਸੁੱਟਦੇ।

ਫਰਖਸੀਯਰ ਦੀ ਕਚਹਿਰੀ ਵਿਚ ਬਹੁਤਾ ਜ਼ੋਰ ਸੱਯਦਾਂ ਦਾ ਸੀ, ਅਤੇ ਉਨ੍ਹਾਂ ਦੀ ਦਲੇਰ ਜੰਗ ਨਾਲ ਲਗਦੀ ਸੀ, ਇਸ ਲਈ ਜਦ ਗੜ੍ਹੀ ਦਾ ਘੇਰਾ ਘੱਤਿਆ ਤਿੰਨ ਚਾਰ ਮਹੀਨੇ ਹੋ ਗਏ ਤਾਂ ਉਨ੍ਹਾਂ ਨੇ ਬਾਦਸ਼ਾਹ ਨੂੰ ਕਿਹਾ ਕਿ ਇਹ ਸਾਰਾ ਕਸੂਰ ਦਲੇਰ ਜੰਗ ਦੀ ਸੁਸਤੀ ਦਾ ਹੈ।

ਬਾਦਸ਼ਾਹ ਨੇ ਦਲੇਰ ਜੰਗ ਨੂੰ ਗੁੱਸੇ ਨਾਲ ਲਿਖਿਆ ਕਿ ਜਿਤਨੀ ਛੇਤੀ ਹੋ ਸਕੇ, ਕਿਲ੍ਹੇ ਨੂੰ ਸਰ ਕਰੋ ਅਤੇ ਬੰਦੇ ਨੂੰ ਜੀਉਂਦਾ ਫੜ ਕੇ ਸਾਡੇ ਪਾਸ ਪੁਚਾਵੋ। "ਪਰ ਭਲਾ ਹੋਵੇ ਅਬਦੁਲ ਸਮਦ ਖਾਂ ਦਾ, ਕਿ ਰਤਾ ਵੀ ਪੈਰਾਂ ਤੋਂ ਨਾ ਥਿੜਕਿਆ ਅਤੇ ਆਪਣੇ ਸਾਊ ਆਦਮੀ ਹਰਾਮ ਖੋਰਾਂ ਦੇ ਹੱਥੋਂ ਨਾ ਮਰਵਾਏ ਅਤੇ ਰਾਜ ਨੀਤੀ ਨਾਲ ਕੰਮ ਕਰਦਾ ਰਿਹਾ*।" ਅਬਦੁਲ ਸਮਦ ਖਾਂ ਸਿੰਘਾਂ ਤੋਂ ਇਤਨਾ

---

(ਪਿਛਲੇ ਸਫੇ ਦਾ ਬਾਕੀ ਫੁਟ ਨੋਟ)

ਅੰਦਰੋਂ ਹੁਮ ਹੁਮਾ ਕੇ ਨਿਕਲੇ, ਅਤੇ ਸ਼ਾਹੀ ਸੈਨਾ ਦਾ ਐਸਾ ਜੰਮ ਕੇ ਟਾਕਰਾ ਕੀਤਾ ਕਿ ਲਗਭਗ ਭਾਂਜ ਹੀ ਪਾ ਦਿੱਤੀ ਸੀ। ਸ਼ਾਹੀ ਬਹਾਦਰਾਂ ਨੇ ਫਿਰ ਪੈਰ ਜਮਾਏ ਅਤੇ ਸਿੰਘਾਂ ਨੂੰ ਧੱਕ ਕੇ ਕਿਲ੍ਹੇ ਵਿਚ ਵਾੜ ਦਿੱਤਾ। ਇਹ ਗੱਲ ਗ਼ਲਤ ਜਾਪਦੀ ਹੈ। ਜੋ ਕੁਝ ਮਹੰਮਦ ਕਾਸਮ ਲਿਖਦਾ ਹੈ, ਉਹ ਕਈ ਕਾਰਨਾਂ ਕਰ ਕੇ ਠੀਕ ਸਿੱਧ ਹੁੰਦਾ ਹੈ।

* ਮਹੰਮਦ ਕਾਸਮ ਲਾਹੌਰੀ।

ਡਰਦਾ ਸੀ ਕਿ ਬਾਦਸ਼ਾਹ ਦਾ ਗੁੱਸਾ ਤਾਂ ਝੱਲਿਆ, ਪਰ ਬੰਦੇ ਨਾਲ ਵਧ ਕੇ ਮੱਥਾ ਨਹੀਂ ਲਾਇਆ।

ਇਤਨੇ ਚਿਰ ਨੂੰ ਹੀ ਮੁਹੰਮਦ ਅਮੀਨ ਖਾਂ ਦਾ ਪੁੱਤਰ ਕਮਰੁੱਦੀਨ ਖਾਂ ਵੀ ਦਲੇਰ ਜੰਗ ਦੀ ਸਹਾਇਤਾ ਲਈ ਦਿੱਲੀਓਂ ਅੱਪੜ ਪਿਆ। ਪਰ ਦੋ ਮਹੀਨਿਆਂ ਤੀਕ ਸੌਰਿਆ ਇਸ ਤੋਂ ਵੀ ਕੁਝ ਨਹੀਂ, ਜੇ ਕਦੀ ਗੜ੍ਹੀ ਅੰਦਰ ਦਾਣੇ ਪੱਠੇ ਦੀ ਤੋਟ ਨਾ ਹੁੰਦੀ, ਤਾਂ ਬੰਦਾ ਬਹਾਦਰ ਕਦੀ ਵੀ ਏਨ੍ਹਾਂ ਦੇ ਕਾਬੂ ਨਾ ਆਉਂਦਾ । ਇਹ ਤਾਂ ਬਾਹਰ ਦੜ੍ਹ ਵੱਟੀ ਬੈਠੇ ਸਨ, ਪਰ ਐਧਰ ਭੁੱਖ ਦੇ ਦੁੱਖੋ ਸੈਂਕੜੇ ਹੀ ਸਿੱਖ ਮਰ-੨ ਜਾਂਦੇ ਸਨ। ਦਿਨੇ ਯਾ ਰਾਤ ਜਦ ਸਮਾਂ ਪਾਉਂਦੇ , ਸਿੰਘ ਗੜ੍ਹੀ ਵਿਚੋਂ ਨਿਕਲ ਕੇ ਸ਼ਾਹੀ ਡੇਰੇ ਨੂੰ ਲੁੱਟ ਪੁੱਟ ਲਜਾਂਦੇ , ਪਰ ਇਸ ਤਰ੍ਹਾਂ ਕਦ ਤੀਕ ਝੱਟ ਲੰਘ ਸਕਦਾ ਸੀ? ਜੋ ਚੀਜ਼ ਸੀ ਸਭ ਖਾਧੀ ਗਈ, ਘੋੜੇ ਪੱਠੇ ਖੁਣੋ ਮਰ ਗਏ, ਆਦਮੀ ਰੋਟੀ ਖੁਣੋਂ ਚੜ੍ਹ ਗਏ, ਪਰ ਘੇਰਾ ਉਸੇ ਤਰ੍ਹਾਂ ਹੀ ਕੈਮ, ਸਗੋਂ ਨਵੀਂ ਤੋਂ ਨਵੀਂ ਮੱਦਦ ਤੁਰੀ ਆ ਰਹੀ ਸੀ, ਇਨ੍ਹਾਂ ਗੱਲਾਂ ਨੇ ਗੜ੍ਹੀ ਅੰਦਰ ਦੇ ਖਾਲਸੇ ਦੇ ਹੌਸਲੇਂ ਢਾਹ ਛਡੇ ਸਨ। ਭਾਵੀ ਦਾ ਕਾਰਾ ਵੇਖੋ, ਕਿ ਉਸ ਸਮੇਂ ਹੀ ਸਿੰਘਾਂ ਵਿਚ ਫੁੱਟ ਪੈ ਗਈ, ਕਿਸੇ ਗੱਲੋਂ ਬੰਦੇ ਅਤੇ ਬਾਬਾ ਬਿਨੋਦ ਸਿੰਘ ਜੀ ਵਿਚ ਝਗੜਾ ਹੋ ਪਿਆ, ਹੱਥ ਕਬਜ਼ਿਆਂ ਉਤੇ ਗਏ ਅਤੇ ਨਿਸ਼ਚੇ ਸੀ ਕਿ ਦੋਹਾਂ ਵਿਚੋਂ ਇਕ ਜਣਾ ਜ਼ਰੂਰ ਹੀ ਮਾਰਿਆ ਜਾਂਦਾ, ਕਿ ਓਸੇ ਵੇਲੇ ਬਾਬਾ ਬਿਨੋਦ ਸਿੰਘ ਜੀ ਦੇ ਸਪੁੱਤ੍ਰ ਬਾਬਾ ਕਾਹਨ ਸਿੰਘ ਜੀ ਦੋਹਾਂ ਦੇ ਵਿਚ ਆ ਖੜੋਤੇ ਅਤੇ ਕਹਿਆ ਕਿ ਐਸੀ ਔਕੜ ਦੇ ਸਮੇਂ ਆਪੋ ਵਿਚ ਲੜ ਪੈਣਾ ਅਕਲ ਮੰਦੀ ਦੀ ਗਲ ਨਹੀਂ, ਚੰਗਾ ਇਹ ਹੈ ਕਿ ਗੜ੍ਹੀ ਵਿਚੋਂ ਇਕ ਜਣਾ ਨਿਕਲ ਜਾਵੇ, ਕਿਉਂਕਿ ਦੋਹਾਂ ਦੇ ਰਿਹਾਂ ਫਸਾਦ ਦਾ ਡਰ ਹੈ। ਇਸ ਫੈਸਲੇ ਨੂੰ ਬਾਬਾ ਬਿਨੋਦ ਸਿੰਘ ਨੇ ਸਵੀਕਾਰ ਕੀਤਾ ਅਤੇ ਘੋੜੀ ਉਤੇ ਪਲਾਕੀ ਮਾਰ ਤੁਰਕਾਂ ਨੂੰ ਵੱਢਦੇ ਮਾਰਦੇ ਔਹ ਗਏ ਔਹ ਗਏ ਹੋ ਗਏ।

ਇਹ ਝਗੜਾ ਤਾਂ ਮੁੱਕਾ, ਪਰ ਭੁੱਖ ਦਾ ਪ੍ਰਬੰਧ ਕੌਣ ਕਰੇ? ਦਿਨ-ਦਿਨ ਆਦਮੀ ਘਟਦੇ ਜਾਣ, ਐਥੋਂ ਤੀਕ ਕਿ ਅੰਤ ਨੂੰ ਛੇ ਕੁ ਮਹੀਨੇ ਦੇ ਘੇਰੇ ਮਗਰੋਂ ਇਕ ਬੰਦਾ ਤੇ ਦੋ ਸੌ ਆਦਮੀ ਹੀ ਗੜ੍ਹੀ ਅੰਦਰ ਰਹਿ ਗਏ, ਅਤੇ ਉਹ ਵੀ ਅੱਜ ਕੱਲ੍ਹ ਦੇ ਪਰਹੁਣੇ।

ਇਹ ਦਸ਼ਾ ਵੇਖ ਕੇ ਅਬਦੁਲ ਸਮੱਦ ਖਾਂ ਨੇ ਸਨੇਹਾ ਘੱਲਿਆ ਕਿ ਜੇ ਕਰ ਗੜ੍ਹੀ ਛੱਡ ਦੇਵੋ, ਤਾਂ ਤੁਹਾਡੀ ਜਾਨ ਬਖਸ਼ੀ ਕੀਤੀ ਜਾਵੇਗੀ। ਸਭ ਨੇ ਇਹ ਸਲਾਹ ਮੰਨ ਲਈ ਅਤੇ ਦੋ ਸੌ ਸਿੰਘ ਸਣੇ ਬੰਦੇ ਦੇ ਗੜ੍ਹੀਓਂ ਬਾਹਰ ਨਿਕਲ ਆਏ ਬਾਹਰ ਆਉਂਦਿਆਂ ਹੀ ਤੁਰਕਾਂ ਦਾ ਨੇਮ ਟੁੱਟਾ, ਉਹ ਆਪਣੀ ਸੁਗੰਧ ਨੂੰ ਭੁੱਲ



ਗਏ ਅਤੇ ਸਭ ਸਿੰਘਾਂ ਨੂੰ ਜ਼ੰਜੀਰਾਂ ਨਾਲ ਜਕੜ ਲਿਆ। ਬੰਦੇ ਨੂੰ ਜ਼ੰਜੀਰ, ਤੌਕ ਤਾਂ ਭਾਵੇਂ ਨਾ ਪਾਏ ਗਏ, ਪਰ ਪਹਿਰਾ ਬੜਾ ਕਰੜਾ ਕੀਤਾ ਗਿਆ। ਸੱਯਦ ਐਹਮਦ ਸ਼ਾਹ ਵਟਾਲੀਏ ਦੀ ਤਾਰੀਖ ਵਿਚ ਲਿਖਿਆ ਹੈ, 'ਲੋਕਾਂ ਕਿਹਾ ਕਿ ਉਹ (ਬੰਦਾ) ਜਾਦੂ ਜਾਣਦਾ ਹੈ, ਇਸ ਲਈ ਉੱਡ ਜਾਏਗਾ। ਇਕ ਮੁਗਲ ਨੇ ਉਠ ਕੇ ਆਖਿਆ ਕਿ ਮੈਨੂੰ ਤੇ ਇਸ ਨੂੰ ਇਕ ਜ਼ੰਜੀਰ ਨਾਲ ਨਰੜ ਦਿਓ ਅਤੇ ਹਾਥੀ ਉਤੇ ਪਾ ਕੇ ਦਿੱਲੀ ਵਲ ਘੱਲ ਦਿਓ, ਜੋ ਕਰ ਇਹ ਉਡੇਗਾ ਤਾਂ ਮੈਂ ਓਸੇ ਵੇਲੇ ਇਸ ਦੇ ਢਿੱਡ ਵਿਚ ਖੰਜਰ ਮਾਰ ਦਿਆਂਗਾ।

ਓਹ ਗੜ੍ਹੀ ਜੋ ਕੁਝ ਘੰਟੇ ਪਹਿਲਾਂ ਲਸ਼ਕਰੀਆਂ ਲਈ ਹਊਆ ਬਣ ਰਹੀ ਸੀ, ਹੁਣ ਉਨ੍ਹਾਂ ਨਾਲ ਭਰ ਗਈ । ਬੰਦੇ ਦਾ ਸਭ ਖਜ਼ਾਨਾ ਲੁੱਟਿਆ ਗਿਆ ਅਤੇ ਚੱਪਾ-੨ ਥਾਂ ਫਰੋਲੀ ਗਈ, ਐਥੋਂ ਤੀਕ ਕਿ ਮੁਰਦਿਆਂ ਦੇ ਢਿੱਡ* ਵੀ ਪਾੜ ਕੇ ਵੇਖੇ ਗਏ, ਮਤਾਂ ਕੋਈ ਇਥੇ ਹੀ ਨਾ ਲੁਕਾ ਬੈਠਾ ਹੋਵੇ, ਇਸ ਮਤਲਬ ਲਈ ਕਈ ਜੀਉਂਦੇ ਅਤੇ ਕਈ ਅਧਮੋਏ ਵੀ ਮਾਰੇ ਗਏ, ਕਿ ਭਲਾ ਕੋਈ ਕੌਡੀ ਪੈਸਾ ਹੱਥ ਆ ਜਾਵੇ। ਜਦ ਲਸ਼ਕਰ ਇਸ ਸ਼ਿਕਾਰ ਤੋਂ ਵੇਹਲਾ ਹੋਇਆ ਤਾਂ ਸਭ ਨੇ ਆਪਣਾ ਅਸਬਾਬ ਸਾਂਭਿਆ ਅਤੇ ਖੁਸ਼ੀ-੨ ਲਾਹੌਰ ਵੱਲ ਮੁੜੇ। ਇਹ ਸਮਾਚਾਰ ਪੋਹ ਸੰਮਤ ਬਿ: ੧੭੭੨ ਦਾ ਹੈ।



* ਖਾਫੀ ਖਾਂ।

# ਬੰਦੇ ਦੇ ਅੰਤਲੇ ਦਿਨ

ਸ਼ਾਹੀ ਲਸ਼ਕਰ ਬੜੀ ਸੱਜ ਧੱਜ ਨਾਲ ਲਾਹੌਰ ਪੁੱਜਾ। ਅਗੇ-2 ਖੁਸ਼ੀ ਦੇ ਨਗਾਰੇ ਵਜਦੇ ਜਾਂਦੇ, ਉਨ੍ਹਾਂ ਤੋਂ ਮਗਰ ਤਿੰਨ ਹਜ਼ਾਰ ਸਿੰਘਾਂ ਦੇ ਸਿਰ ਬਰਛੀਆਂ ਉਤੇ ਟੰਗ ਕੇ ਫੜੀ ਜਾਂਦੇ ਮੁਗਲਾਂ ਦਾ ਦਸਤਾ ਉਸ ਤੋਂ, ਮਗਰੋਂ ਬੰਦਾ ਤੇ ਉਸਦੇ ਕੈਦੀ ਊਠਾਂ ਉੱਤੇ ਅਤੇ ਬੰਦਾ ਹਾਥੀ ਉੱਤੇ ਅਤੇ ਇਨ੍ਹਾਂ ਤੋਂ ਮਗਰ-2 ਸ਼ਾਹੀ ਅਮੀਰ ਤੇ ਉਨ੍ਹਾਂ ਦੀਆਂ ਫੌਜਾਂ ਆ ਰਹੀਆਂ ਸਨ। ਇਸ ਤਮਾਸ਼ੇ ਨੂੰ ਦੇਖਣ ਲਈ ਲਾਹੌਰ ਦੇ ਸਾਰੇ ਵਸਨੀਕ ਸ਼ਹਿਰੋਂ ਬਾਹਰ ਨਿਕਲ ਆਏ, ਅਤੇ ਮੀਲਾਂ ਤੀਕ ਸ਼ਾਹੀ ਸੜਕ ਦੇ ਦੁਤਰਫੀਂ ਖੜੇ ਗਏ, ਜਿਨ੍ਹਾਂ ਨੂੰ ਬਾਹਰ ਜਗਾਹ ਨਾ ਮਿਲੀ, ਉਹ ਬਜ਼ਾਰਾਂ ਵਿਚ ਹੀ ਖੜੋ ਗਏ, ਅਤੇ ਬਾਕੀ ਦੇ ਆਦਮੀ ਕੋਠਿਆਂ ਦੀਆਂ ਛੱਤਾਂ ਉਤੇ ਚੜ੍ਹ ਗਏ*।

---

* ਸੈਰੁਲ ਮੁਤਾਖਰੀਨ ਨੇ ਇਕ ਸਵਾਦਲੀ ਕਹਾਣੀ ਘੜ ਮਾਰੀ ਹੈ ਕਿ ਬਾਯਜ਼ੀਦ ਖਾਂ ਫੌਜਦਾਰ ਸਰਹੰਦ ਬੰਦੇ ਨਾਲ ਲੜਨ ਲਈ ਸ਼ਹਿਰੋਂ ਬਾਹਰ ਆਇਆ ਅਤੇ ਤਕਾਲਾਂ ਦੀ ਨਮਾਜ਼ ਪੜ੍ਹਨ ਵਾਸਤੇ ਕੁਝ ਆਦਮੀਆਂ ਨਾਲ ਅੱਡਰੇ ਹੀ ਖ਼ੈਮੇ ਵਿਚ ਗਿਆ ਸੀ ਕਿ ਕਿਸੇ ਸਿੱਖ ਨੇ ਸਵੇਰ ਵੇਲੇ ਸੁੱਤਿਆਂ ਹੀ ਖ਼ੈਮੇਂ ਵਿਚ ਆ ਕੇ ਬਾਯਜ਼ੀਦ ਖਾਂ ਨੂੰ ਮਾਰ ਸੁੱਟਿਆ ਅਤੇ ਸੁੱਕਾ ਹੀ ਸਾਥੀਆਂ ਨਾਲ ਜਾ ਰਲ਼ਿਆ। ਜਦ ਗੁਰਦਾਸ ਪੁਰ ਦੀ ਲੜਾਈ ਮਗਰੋਂ ਸਿੰਘ ਲਾਹੌਰ ਵਿਚ ਦਾਖਲ ਹੋਣ ਲਗੇ, ਤਾਂ ਬਾਯਜ਼ੀਦ ਖਾਂ ਦੀ ਮਾਤਾ ਨੇ ਆਪਣੇ ਪੁੱਤਰ ਦਾ ਬਦਲਾ ਲੈਣ ਵਾਸਤੇ ਨਾਹਰ ਸਿੰਘ ਦੇ ਸਿਰ ਉੱਤੇ ਪੱਥਰ ਖਿੱਚ ਮਾਰਿਆ, ਜਿਸ ਨਾਲ ਉਹ ਮਰ ਗਿਆ। ਅਬਦੁਲ ਸਮੱਦ ਖਾਂ ਨੇ ਇਸ ਖਬਰ ਦੇ ਸੁਣਦਿਆਂ ਹੀ ਸਿੱਖਾਂ ਉਤੇ ਘੋੜਿਆਂ ਤੇ ਖੋਤਿਆਂ ਦੀਆਂ ਝੋਲਾਂ ਪਾ ਕੇ ਲੁਕਾ ਲਿਆ ਕਿ ਕਿਤੇ ਸਾਰੇ ਹੀ ਇਸ ਤਰ੍ਹਾਂ ਮਾਰੇ ਨਾ ਜਾਣ।

ਇਹ ਦੱਸਣ ਦੀ ਲੋੜ ਨਹੀਂ ਹੈ ਕਿ ਸੈਰੁਲ ਮੁਤਾਖਰੀਨ ਦਾ ਕਰਤਾ ਖਾਫੀ ਖਾਂ ਦਾ ਚੇਲਾ ਹੀ ਹੈ। ਪਰ ਇਥੇ ਤਾਂ ਉਹ ਆਪਣੇ ਗੁਰੂ ਨਾਲੋਂ ਵੀ ਵਧ ਗਿਆ ਜਾਪਦਾ ਹੈ। ਖਾਫੀ ਖਾਂ ਨੇ ਜੋ ਕੁਝ ਲਿਖਿਆ ਹੈ, ਭਾਵੇਂ ਉਹ ਸਾਰਾ ਸੱਚ ਨਹੀਂ, ਪਰ ਉਸ ਦੀ ਹਰ ਇਕ ਗੱਲ ਵਿਚ ਸਚਾਈ ਦਾ ਰਤਾ ਕੁ ਅੰਸ਼ ਜ਼ਰੂਰ ਹੈ। ਸੈਰੁਲ ਮੁਤਾਖਰੀਨ ਦੇ ਕਰਤਾ ਨੇ ਜੋ ਇਹ ਸਾਖੀ ਦਿੱਤੀ ਹੈ, ਇਸ ਵਿਚ ਸਚਾਈ ਦਾ ਰਤਾ ਵੀ ਅੰਸ਼ ਨਹੀਂ। ਕਿਸੇ ਤਾਰੀਖ ਤੋਂ ਸਿੱਧ ਨਹੀਂ ਹੁੰਦਾ ਕਿ ਬਾਯਜ਼ੀਦ ਖਾਂ ਸਰਹੰਦ ਦਾ ਫੌਜਦਾਰ ਸੀ, ਪਰ ਪਤਾ ਨਹੀਂ, ਸਾਡੇ ਲਾਇਕ ਇਤਿਹਾਸਕਾਰ ਨੂੰ ਇਸ ਸਾਖੀ ਦਾ ਕਿਥੋਂ ਇਲਹਾਮ ਹੋਇਆ। ਜੇਕਰ ਇਹ ਲਿਖ ਦੇਂਦਾ ਕਿ ਸਰਹੰਦ ਅਪੜਿਆਂ ਵਜੀਰ ਖਾਂ ਦੀ ਮਾਤਾ ਨੇ ਆਪਣੇ ਪੁੱਤਰ ਦਾ ਬਦਲਾ ਲੈਣ ਲਈ ਬਾਜ਼ ਸਿੰਘ ਨੂੰ ਪੱਥਰ ਮਾਰ ਕੇ ਮਾਰ ਦਿੱਤਾ, ਤਦ ਇਹ ਸਾਖੀ ਮੰਨਣ ਯੋਗ ਹੋ ਸਕਦੀ ਸੀ।



ਸਾਰੇ ਕੈਦੀ ਕਿਲ੍ਹੇ ਵਿਚ ਰੱਖੇ ਗਏ ਅਤੇ ਕੁਝ ਦਿਨ ਅਰਾਮ ਕਰ ਕੇ ਥੋੜ੍ਹੀ ਜਹੀ ਫੌਜ ਜ਼ਕਰੀਆਂ ਖਾਂ ਨੂੰ ਦਿੱਤੀ ਅਤੇ ਸਾਰੇ ਕੈਦੀ ਉਸ ਦੇ ਹਵਾਲੇ ਕਰ ਕੇ ਦਿੱਲੀ ਵੱਲ ਤੋਰ ਦਿੱਤਾ।

ਲਾਹੌਰ ਤੋਂ ਤੁਰਿਆਂ ਜ਼ਕਰੀਆਂ ਖਾਂ ਨੂੰ ਸੁਝ ਫੁਰੀ, ਕਿ ਦੋ ਸੋ ਕੈਦੀ ਤਾਂ ਬਹੁਤ ਹੀ ਥੋੜ੍ਹਾ ਹੈ, ਘਟ ਤੋਂ ਘਟ ਹਜ਼ਾਰ ਤਾਂ ਹੋਵੇ, ਬਸ ਸੋਚ ਦੀ ਹੀ ਢਿੱਲ ਸੀ, ਰੋਜ਼ ਬੇ-ਗੁਨਾਹ ਸਿੰਘ ਫੜੇ ਆਉਣ ਲਗ ਪਏ, ਅਤੇ ਦਿਨਾਂ ਵਿਚ ਹੀ ਇਨ੍ਹਾਂ ਦੀ ਗਿਣਤੀ ਹਜ਼ਾਰ ਦੇ ਲੱਗਭੱਗ ਅੱਪੜ ਪਈ। ਇਸ ਵੇਲੇ ਸਿੰਘਾਂ ਉੱਤੇ ਬੜੀ ਔਕੜ ਬਣੀ ਹੋਈ ਸੀ। ਵੈਰੀਆਂ ਨੂੰ ਬਦਲੇ ਲੈਣ ਦਾ ਸਮਾਂ ਲੱਝਾ। ਮੁਖਬਰੀਆਂ ਕਰ ਕਰ ਕੇ ਖੁਰਾ--ਖੋਜ ਮੁਕਾਉਣਾ ਚਾਹਿਆ; ਅਤੇ ਦਿਨਾਂ ਵਿਚ ਹੀ ਹਜ਼ਾਰਾਂ ਸਿੰਘ ਸ਼ਹੀਦ ਕੀਤੇ ਗਏ। ਇਹ ਪਹਿਲਾ ਸਮਾਂ ਹੈ ਕਿ ਸਿੰਘਾ ਨੂੰ ਆਪਣੇ ਘਰ ਬਾਰ ਛਡ ਕੇ ਜੂਹਾਂ ਵਿਚ ਪਨਾਹ ਲੈਣੀ ਪਈ।

ਜਦੋਂ ਇਹ ਡੇਰਾ ਸਰਹੰਦ ਪੁੱਜਾ, ਤਾਂ ਲੋਕਾਂ ਨੂੰ ਵਖਾਉਣ ਲਈ ਸਾਰੇ ਕੈਦੀ ਸ਼ਹਿਰ ਦੇ ਬਾਜ਼ਾਰਾਂ ਵਿਚ ਫੇਰੇ ਗਏ। ਹਰ ਇਕ ਸਿੰਘ ਦੇ ਪੈਰੀਂ ਬੇੜੀ, ਗਲ ਤੌਕ, ਹਥ ਹਥੌੜੀ ਤੇ ਲੱਕ ਜੰਜੀਰ ਸੀ, ਲੱਕ ਦੇ ਸੰਗਲ ਨਾਲ ਦੋ-2 ਤਿੰਨ-2 ਜੂੜ ਕੇ ਗੱਡਿਆਂ ਉਤੇ ਸੁੱਟੇ ਹੋਏ ਸਨ, ਅਤੇ ਇਸੇ ਹਾਲਤ ਵਿਚ ਬਜ਼ਾਰਾਂ ਵਿਚ ਵਖਾਏ ਜਾਂਦੇ ਸਨ, ਜਿਨ੍ਹਾਂ ਆਦਮੀਆਂ ਦੇ ਘਰ ਲੁੱਟੇ ਗਏ ਸਨ, ਉਨ੍ਹਾਂ ਨੇ ਆਪਣਾ ਗੱਚ ਕੱਢਿਆ, ਅਤੇ ਬਧੇ ਹੋਏ ਕੈਦੀਆਂ ਨੂੰ ਗਾਲ੍ਹਾਂ ਦੇ ਕੇ ਅਤੇ ਇੱਟਾਂ ਵੱਟੇ ਮਾਰ ਕੇ ਆਪਣਾ ਦਿਲ ਠੰਢਾ ਕੀਤਾ।

ਸਰਹੰਦੋਂ ਤੁਰ ਜਦ ਮਾਘ ਸੁਦੀ ੯ ਸੰਮਤ ੧੭੭੨ ਬਿ: ਨੂੰ ਦਿੱਲੀ ਪਾਸ ਪੁੱਜੇ ਤਾਂ ਬਾਦਸ਼ਾਹ ਨੇ ਏਤਮਾਲ ਦੌਲਾ ਮਹੰਮਦ ਅਮੀਨ ਖਾਂ ਨੂੰ ਅਗੋਂ ਭੇਜਿਆ ਕਿ ਸਭ ਕੈਦੀਆਂ ਨੂੰ ਕਿਸੇ ਢੰਗ ਨਾਲ ਲਿਆਵੇ। ਤਿੰਨ ਹਜ਼ਾਰ ਸਿੰਘਾਂ ਦੇ ਸਿਰ, ਜੋ ਬਰਛੀਆਂ ਉੱਤੇ ਟੰਗੇ ਹੋਏ ਸਨ, ਸਭ ਨਾਲੋਂ ਅੱਗੇ ਕੀਤੇ ਅਤੇ ਕੈਦੀਆਂ ਦਾ ਮੂੰਹ ਕਾਲਾ ਕਰ ਕੇ ਅਤੇ ਸਿਰਾਂ ਉਤੇ ਕਾਠ ਦੀ ਟੋਪੀ ਰੱਖ ਕੇ, ਬੰਦੇ ਨੂੰ ਕਾਠ ਦੇ ਪਿੰਜਰੇ ਵਿਚ ਪਾ ਕੇ ਅਤੇ ਬਾਕੀਆਂ ਨੂੰ ਗੱਡਿਆਂ ਉਤੇ ਬਠਾ ਕੇ ਸ਼ਹਿਰ ਵਿਚ ਲਿਆਏ। ਲਾਹੌਰੀ ਦਰਵਾਜ਼ਿਓਂ ਕੁਤਵਾਲੀ ਤੀਕ ਆਦਮ ਹੀ ਆਦਮ ਖੜਾ ਅਤੇ ਅਜੀਬ ਕੈਦੀਆ ਨੂੰ ਵੇਖ ਕੇ ਹਰ ਕੋਈ ਖੁਸ਼ ਹੋ ਰਿਹਾ ਸੀ।

ਜਦ ਬਾਦਸ਼ਾਹ ਦੇ ਹਜ਼ੂਰ ਗਏ ਤਾਂ ਉਸ ਨੇ ਹੁਕਮ ਦਿੱਤਾ ਕਿ ਬੰਦਾ ਬਹਾਦਰ, ਉਸ ਦਾ ਪੁੱਤਰ ਅਤੇ ਦੋ ਤਿੰਨ ਉਸ ਦੇ ਮੋਤਬਿਰਾਂ ਨੂੰ ਤਾਂ ਕਿਲ੍ਹੋਂ ਵਿਚ ਕੈਦ ਕੀਤਾ ਜਾਵੇ ਅਤੇ ਬਾਕੀ ਸਿੰਘ ਕੁਤਵਾਲੀ ਅੰਦਰ ਬੰਦ ਕੀਤੇ ਜਾਣ।

ਨਾਲ ਹੀ ਇਹ ਵੀ ਹੁਕਮ ਦਿੱਤਾ ਕਿ ਕੈਦੀਆਂ ਵਿਚੋਂ ਸੌ ਸੌ ਦੋ ਦੋ ਸੌ ਰੋਜ਼ ਕੁਤਵਾਲੀ ਦੇ ਸਾਹਮਣੇ, ਕਿਲ੍ਹੇ ਦੇ ਦਰਵਾਜ਼ੇ ਅੱਗੇ ਅਤੇ ਵੱਡੇ-2 ਬਜ਼ਾਰਾਂ ਦੇ ਚੁਰਸਤਿਆਂ ਵਿਚ ਕਤਲ ਕੀਤੇ ਜਾਇਆ ਕਰਨ, ਅਤੇ ਜੇਹੜਾ ਕੈਦੀ ਮੁਸਲਮਾਨ ਹੋਣਾ ਮਨਜ਼ੂਰ ਕਰ ਲਏ, ਉਹ ਛੱਡ ਦਿੱਤਾ ਜਾਏ। ਪਰ ਵਾਹ ਖਾਲਸਈ ਹੌਸਲਾ। ਕਿ ਅੱਠ ਨੌ ਸੌ ਕੈਦੀ ਵਿਚੋਂ ਕਿਸੇ ਨੇ ਵੀ ਦਿਲ ਨਾ ਡੁਲਾਇਆ ਅਤੇ ਕਤਲ ਹੋਣ ਵਿਚ ਇਕ ਨਾਲੋਂ ਦੂਜਾ ਸਿੰਘ ਪਹਿਲ ਕਰਨੀ ਚਾਹੁੰਦਾ ਰਿਹਾ।*

ਖਾਫੀ ਖਾਂ ਲਿਖਦਾ ਹੈ ਕਿ ਮੈਂ ਇਨ੍ਹਾਂ ਸਿੰਘਾਂ ਦੇ ਨਿਸਚੇ ਦੀਆ ਐਸੀਆਂ-੨ ਗੱਲਾਂ ਸੁਣੀਆਂ ਹਨ, ਜਿਨ੍ਹਾਂ ਨੂੰ ਅਕਲ ਮੰਨ ਨਹੀਂ ਸਕਦੀ, ਪਰ ਜੋ ਕੁਝ ਮੈਂ ਆਪਣੀ ਅੱਖੀ ਵੇਖਿਆ ਹੈ, ਉਹ ਲਿਖਦਾ ਹਾਂ ਕਿ ਇਨ੍ਹਾਂ ਕੈਦੀਆਂ ਵਿਚ ਦਾੜ੍ਹੀ ਮੁਛ ਫੁਟਦਾ ਇਕ ਲੜਕਾ ਸੀ, ਉਸ ਦੀ ਮਾਤਾ ਨੇ ਵਸੀਲਾ ਪਾ ਕੇ ਆਪਣੇ ਕਿਸੇ ਹਮੈਤੀ ਦੀ ਰਾਹੀਂ ਬਾਦਸ਼ਾਹ ਅਤੇ ਉਸ ਦੇ ਵਜ਼ੀਰ ਸੱਯਦ ਅਬਦੁਲੇ ਪਾਸ ਰੋ ਰੋ ਕੇ ਬੇਨਤੀ ਕੀਤੀ ਕਿ ਮੇਰਾ ਪੁੱਤਰ ਇਨ੍ਹਾਂ ਕੈਦੀਆਂ ਵਿਚ ਹੈ। ਇਕ ਵਾਰ ਸਿੰਘ ਲੁੱਟ ਮਾਰ ਨੂੰ ਆਏ ਇਸ ਨੂੰ ਫੜ ਕੇ ਲੈ ਗਏ ਸਨ, ਓਦੋਂ ਦਾ ਹੀ ਇਹ ਇਨ੍ਹਾਂ ਨਾਲ ਹੈ, ਅਤੇ ਹੁਣ ਬੇ-ਦੋਸ਼ਾ ਹੀ ਕਤਲ ਕੀਤਾ ਚਲਿਆ ਹੈ। ਬਾਦਸ਼ਾਹ ਨੂੰ ਤਰਸ ਆ ਗਿਆ ਅਤੇ ਉਸ ਦੇ ਪੁੱਤਰ ਦੀ ਖਲਾਸੀ ਵਾਸਤੇ ਆਪਦੇ ਹਜ਼ੂਰੋਂ ਇਕ ਆਦਮੀ ਘੱਲਿਆ! ਉਹ ਤ੍ਰੀਮਤ ਖਲਾਸੀ ਦਾ ਹੁਕਮ ਲੈ ਕੇ ਐਨ ਉਸ ਵੇਲੇ ਉਥੇ ਪੁੱਜੀ, ਜਦ ਕਿ ਜਲਾਦ ਲਹੂ ਨਾਲ ਭਿੱਜੀ ਹੋਈ ਤਲਵਾਰ ਖਿੱਚੀ ਉਸ ਨੂੰ ਵੱਢਣ ਹੀ ਵਾਲਾ ਸੀ। "ਉਸ ਦੇ ਪੁੱਤਰ ਨੇ ਰੌਲਾ ਪਾਇਆ ਕਿ ਮੇਰੀ ਮਾਤਾ ਝੂਠ ਬੋਲਦੀ ਹੈ, ਮੈਂ ਮਨੋਂ ਤਨੋਂ ਆਪਣੇ ਗੁਰੂ ਤੋਂ ਘੋਲੀ ਹਾਂ,ਮੈਨੂੰ ਝਬਦੇ ਮੇਰੇ ਸਾਥੀਆਂ ਪਾਸ ਪੁਚਾਓ।"

ਤਾਰੀਖ ਮਹੰਮਦ ਸ਼ਾਹੀ ਦੇ 'ਲੇਖਕ' ਨੇ ਇਸ ਸਾਖੀ ਨੂੰ ਹੋਰ ਤਰ੍ਹਾਂ ਹੀ ਦਿੱਤਾ ਹੈ। ਉਸ ਦੇ ਲੇਖ ਤੋਂ ਪਤਾ ਲੱਗਦਾ ਹੈ ਕਿ ਜਦ ਜ਼ਕਰੀਆਂ ਖਾਂ ਸਿੰਘਾਂ ਨੂੰ ਲੈ ਕੇ ਦਿੱਲੀ ਪਾਸ ਪੁੱਜਾ, ਤਾਂ ਪਤਾ ਲੱਗਾ ਕਿ ਆਹ ਸਾਹਮਣੇ ਪਿੰਡ ਵੀ ਇਕ ਛੋਕਰਾ ਸਿੰਘ ਸੱਜ ਗਿਆ ਹੈ। ਓਸੇ ਵੇਲੇ ਉਸ ਨੂੰ ਫੜ ਮੰਗਵਾਉਣ ਦਾ ਹੁਕਮ ਦਿੱਤਾ ਅਤੇ ਕੁਝ ਆਦਮੀ ਉਸ ਪਿੰਡ ਵੱਲ ਘੱਲੇ ਗਏ। ਕਰਤਾਰ ਦੀ ਕੁਦਰਤ! ਉਹ ਅਜੇ ਵਿਆਹ ਕਰਵਾ ਕੇ ਆਇਆ ਹੀ ਸੀ ਕਿ ਇਹ ਜਮਦੂਤ ਅਪੜ ਪਏ। ਡੋਲਾ ਅਜੇ ਘਰ ਵੀ ਨਹੀਂ ਪੁੱਜਾ ਕਿ ਉਹ ਵਿਚਾਰਾ ਫੜ ਲਿਆ ਗਿਆ ਅਤੇ ਘਰ ਵਾਲਿਆਂ ਦੀ ਖੁਸ਼ੀ ਸੋਗ ਵਿਚ ਬਦਲ ਗਈ। ਵਿਚਾਰੇ ਦਾ ਪਿਤਾ ਮਰ

* ਤਾਰੀਖ ਖਾਫੀ ਖਾਂ, ਤਾਰੀਖ ਮਹੰਮਦ ਸ਼ਾਹੀ, ਅਤੇ 'ਕੰਪਨੀ' ਦੇ ਸਫੀਰਾਂ ਦੇ ਖਤ।



ਚੁਕਾ ਸੀ ਜੋ ਇਸ ਵੇਲੇ ਸਹਾਇਤਾ ਕਰਦਾ ਅਤੇ ਜਾਂਦੀਆਂ ਯਾ ਪਿੰਡ ਵਿਚੋਂ ਹੋਰ ਕਿਸੇ ਆਦਮੀ ਦਾ ਹੌਸਲਾ ਨਾ ਪਿਆ ਕਿ ਇਸ ਬੇਦੋਸੇ ਨੂੰ ਛਡਾਉਣ ਦੀ ਕੁਝ ਕੋਸ਼ਸ਼ ਕੀਤੀ ਜਾਵੇ। ਵਿਧਵਾ ਮਾਤਾ ਆਪਣੀ ਵਿਧਵਾ ਹੋ ਗਈ ਨੂੰਹ ਨੂੰ ਨਾਲ ਲੈ ਕੇ ਦਿੱਲੀ ਵਲ ਵਗੀ ਅੜੋ ਬਾਦਸ਼ਾਹ ਦੀ ਕਚਹਿਰੀ ਅਗੇ ਜਾ ਦੁਹਾਈ ਪਾਈ। ਕਹਿਰ ਦਾ ਸਮਾਂ! ਸੱਚ ਬੋਲਿਆਂ ਛੁਟਕਾਰਾ ਨਹੀਂ ਹੋਣਾ ਸੀ। ਜੇ ਕਰ ਆਖ ਦੇਵੇ ਕਿ ਮੇਰੇ ਪੁੱਤਰ ਨੂੰ ਬਦੋਬਦੀ ਫੜ ਲਿਆ ਹੈ, ਤਾਂ ਪੁੱਤਰ ਦੇ ਨਾਲ ਹੀ ਆਪਣਾ ਵੀ ਅੰਤ ਹੈ, ਇਸ ਲਈ ਉਸ ਨੇ ਇਹ ਸਾਖੀ ਘੜੀ ਕਿ ਇਕ ਵਾਰ ਸਿੰਘਾਂ ਨੇ ਪਿੰਡ ਜੋ ਲੁਟਿਆ ਤਾਂ ਮੇਰਾ ਨਵਾਂ ਵਿਆਹਿਆ ਪੁੱਤਰ ਵੀ ਲੁੱਟ ਵਿਚ ਹੀ ਲੈ ਗਏ, ਉਸ ਦੀ ਵਹੁਟੀ ਦੇ ਹਥਾਂ ਪੈਰਾਂ ਦੀ ਮੰਹਿਦੀ ਅਜੇ ਓਸੇ ਤਰ੍ਹਾਂ ਹੈ, ਅਤੇ ਗਾਨਾਂ ਅਜੇ ਤੀਕ ਕਿਸੇ ਨਹੀਂ ਖੋਲ੍ਹਿਆ।

ਬੁੱਢੀ ਦੇ ਵਰਲਾਪ ਨੇ ਪੱਥਰ ਦਿਲ ਹਾਕਮਾਂ ਨੂੰ ਮੋਮ ਕਰ ਦਿੱਤਾ ਅਤੇ ਬਾਦਸ਼ਾਹ ਤੋਂ ਅੰਤ ਨੂੰ ਹੁਕਮ ਲੈ ਹੀ ਲਿਆ ਕਿ ਇਸ ਦਾ ਪੁਤਰ ਛੱਡ ਦਿੱਤਾ ਜਾਵੇ। ਇਹ ਹੁਕਮ ਲੈ ਕੇ ਜਦ ਉਹ ਦਰੋਗੇ ਪਾਸ ਪੁੱਜੀ ਤਾਂ ਕੀ ਵੇਖਦੀ ਹੈ ਕਿ ਕੁਤਵਾਲੀ ਦੇ ਸਾਹਮਣੇ ਸਿੰਘਾਂ ਦੀ ਕਤਾਰ ਬੈਠੀ ਹੈ। ਇਕ-੨ ਸਿੰਘ ਨੂੰ ਮੁਸਲਮਾਨ ਹੋਣ ਲਈ ਕਿਹਾ ਜਾਂਦਾ ਹੈ। ਉਸ ਵੇਲੇ ਉਸ ਦੇ ਪੁੱਤਰ ਦੀ ਵਾਰੀ ਸੀ ਅਤੇ ਲਹੂ ਭਰੀ ਤਲਵਾਰ ਧੂਹੀ ਜੱਲਾਦ ਤਿਆਰ ਹੀ ਸੀ ਕਿ ਆਪਣਾ ਕੰਮ ਅਰੰਭੇ, ਜੋ ਇਸ ਨੇ ਦੁਹਾਈ ਪਾਈ ਅਤੇ ਬਾਦਸ਼ਾਹ ਦੇ ਹਜ਼ੂਰੋਂ ਆਏ ਆਦਮੀ ਨੇ ਉਸ ਦੇ ਛੱਡ ਦਿੱਤੇ ਜਾਣ ਲਈ ਦਰੋਗੇ ਨੂੰ ਕਹਿ ਦਿੱਤਾ। ਸ਼ਹੀਦ ਹੋਣ ਲੱਗੇ ਸਿੰਘ ਬੱਚੇ ਨੇ ਕਹਿਆਂ, 'ਮੈਂ ਨਹੀਂ ਜਾਣਦਾ, ਇਹ ਕਿਸ ਦੀ ਮਾਤਾ ਹੈ ਅਤੇ ਇਹ ਵਹੁਟੀ ਕਿਥੋਂ ਲਿਆਂਦੀ ਹੈ। ਇਹ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਮੇਰੇ ਸਾਥੀ ਤਾਂ ਗਏ ਪਰ ਮੇਰੇ ਜਾਣ ਦਾ ਸਮਾਂ ਹਥੋਂ ਜਾ ਰਿਹਾ ਹੈ, ਢਿਲ ਮੈਨੂੰ ਅਤੇ ਤੁਹਾਨੂੰ ਦੁਹਾਂ ਨੂੰ ਦੁਖ ਦਾਇਣੀ ਹੈ। ਬੁੱਢੀ ਬਥੇਰਾ ਰੋਈ, ਅਤੇ ਹਾਕਮਾਂ ਨੇ ਵੀ ਮਨ੍ਹੇ ਕੀਤਾ, ਪਰ ਉਹ ਮੁੰਡਾ ਨਾ ਹੀ ਮੰਨਿਆਂ, ਅਤੇ ਅੰਤ ਨੂੰ ਆਪਣਾ ਸਿਰ ਸੱਚ ਉਤੋਂ ਵਾਰ ਦਿੱਤਾ *।

ਏਸੇ ਤਰ੍ਹਾਂ ਸਭ ਕੈਦੀ ਕਤਲ ਕੀਤੇ ਗਏ ਅਤੇ ਸਿਵਾਏ ਬਾਬਾ ਕਾਹਨ ਸਿੰਘ ਜੀ ਦੇ ਇਕ ਜਣਾ ਵੀ ਨਾ ਬਚਿਆ। ਬਾਬਾ ਸਰੂਪ ਦਾਸ ਜੀ 'ਭੱਲੇ' ਨੇ 'ਮਹਿਮਾ ਪ੍ਰਕਾਸ਼' ਵਿਚ ਇਹ ਸਾਖੀ ਇਸ ਤਰ੍ਹਾਂ ਲਿਖੀ ਹੈ ਕਿ ਜਦ ਮਾਤਾ ਸੁੰਦਰੀ ਜੀ ਨੂੰ ਪਤਾ ਲੱਗਾ ਜੋ ਇਨ੍ਹਾਂ ਕੈਦੀਆਂ ਵਿਚ ਇਕ ਭੱਲੇ ਸਾਹਿਬਜ਼ਾਦੇ ਵੀ ਹਨ, ਤਾਂ ਸ਼ਹਿਰ ਦੇ ਸਿੱਖਾਂ ਨੂੰ ਕਹਿਆ ਕਿ ਜਿਸ ਤਰ੍ਹਾਂ ਹੋ ਸਕੇ ਬਾਬਾ

* ਤਾਰੀਖ ਮੁਹੰਮਦ ਸ਼ਾਹੀ।

ਕਾਹਨ ਸਿੰਘ ਜੀ ਨੂੰ ਬਚਾਓ। ਉਨ੍ਹਾਂ ਨੇ ਦਰਬਾਨਾ ਤੇ ਪਹਿਰੇਦਾਰਾਂ ਨੂੰ ਭਾਰੀ ਰਿਸ਼ਵਤ ਦਿੱਤੀ ਅਤੇ ਬਾਬਾ ਜੀ ਦੀ ਥਾਂ ਇਕ ਹੋਰ ਸਿੰਘ ਨੂੰ ਬਿਠਾ ਕੇ ਆਪ ਨੂੰ ਕੈਦੋਂ ਬਾਹਰ ਲੈ ਆਏ ਅਤੇ ਸਨਮਾਨ ਸਹਿਤ ਪੰਜਾਬ ਵੱਲ ਤੋਰਿਆ।

ਸੱਤਾਂ ਕੁ ਦਿਨਾਂ ਵਿਚ ਸਾਰੇ ਸਿੰਘ ਮੁੱਕ ਗਏ, ਪਰ ਉਨ੍ਹਾਂ ਵਿੱਚੋਂ ਇਕ ਨੇ ਵੀ ਮੁਸਲਮਾਨੀ ਮੱਤ ਅੰਗੀਕਾਰ ਨਾ ਕੀਤਾ। ਜਿਸ ਦਿਨ ਆਖਰੀ ਜਥਾ ਕਤਲ ਕੀਤਾ ਗਿਆ, ਉਸ ਦਿਨ ਫੱਗਣ ਦੀ ਸੰਗਰਾਂਦ (ਫਗਣ ਵਦੀ ੧) ਸੀ। ਬੁੱਢੇ-੨ ਆਦਮੀ ਦੱਸਦੇ ਹਨ ਕਿ ਅਜੇਹੀ ਖੂੰਰੇਜ਼ੀ ਅਗੇ ਕਦੇ ਨਹੀਂ ਵੇਖੀ*ਪਰ ਜ਼ੁਲਮ ਦੀ ਅਜੇ ਹੱਦ ਨਹੀਂ ਹੋਈ ਸੀ। ਸਭ ਸਿੰਘਾਂ ਨੂੰ ਕਤਲ ਕਰ ਕੇ ਉਨ੍ਹਾਂ ਦੇ ਸਿਰ ਸ਼ਹਿਰ ਦੇ ਰੁਖਾਂ ਨਾਲ ਲਟਕਾਏ ਗਏ। ਉਨ੍ਹਾਂ ਦੇ ਧੜਾਂ ਦੇ ਟੋਟੇ-੨ ਕਰ ਕੇ ਕਿਤੇ ਲੱਤ, ਕਿਤੇ ਬਾਂਹ, ਅਤੇ ਕਿਤੇ ਸਾਰਾ ਧੜ ਹੀ ਦਰਖਤ ਨਾਲ ਲਟਕਾ ਦਿੱਤਾ। ਕਈ ਥਾਈਂ ਜ਼ਮੀਨ ਵਿੱਚ ਨੇਜੇ ਤੇ ਬਰਛੀਆਂ ਗੱਡ ਕੇ ਸਿੰਘਾਂ ਦੇ ਸਿਰ ਟੰਗੇ ਹੋਏ ਸਨ। ਸਿੰਘਾਂ ਵਿਚੋਂ ਇਕ ਦੀ ਲੋਥ ਵੀ ਸਾੜੀ ਯਾ ਫੂਕੀ ਨਹੀਂ ਗਈ। ਸਾਰੀਆਂ ਇਸੇ ਤਰ੍ਹਾਂ ਹੀ ਸ਼ਹਿਰ ਦੇ ਵਿਚ ਯਾ ਇਰਦੇ ਗਿਰਦੇ ਟੰਗੀਆਂ ਹੋਈਆਂ ਸਨ। ਚਾਰ ਕੁ ਹਜ਼ਾਰ ਸਿਰ ਅਤੇ ਹਜ਼ਾਰ ਕੁ ਲੱਤ ਬਾਂਹ ਧੜ ਦਾ ਰੁਖਾਂ ਨਾਲ ਲਟਕਣਾ, ਉਨ੍ਹਾਂ ਦੇ ਮਾਸ ਨੂੰ ਗਿਰਝਾਂ ਅਤੇ ਕਾਵਾਂ ਦਾ ਖਾਣਾ ਅਤੇ ਸਾਰੇ ਸ਼ਹਿਰ ਵਿਚ ਬਦਬੂ ਦਾ ਫੈਲਨਾ, ਬੜੇ ਭੈ ਭੀਤ ਕਰਨ ਵਾਲੇ ਨਜ਼ਾਰੇ ਸਨ। ਇਸ ਤਰ੍ਹਾਂ ਹੀ ਕਈ ਦਿਨ ਲੰਘ ਗਏ, ਅਤੇ ਅੰਤ ਨੂੰ ਜਦ ਹੱਡੀਆਂ ਹੀ ਹੱਡੀਆਂ ਰਹਿ ਗਈਆਂ, ਤਾਂ ਹੌਲੀ-੨ ਪਿੰਜਰ ਵੀ ਜ਼ਮੀਨ ਉੱਤੇ ਡਿਗ ਪਏ। ਐਸਾ ਕਰਨਾ ਉਸ ਵੇਲੇ ਦੀ ਆਮ ਰਸਮ ਸੀ, ਅਤੇ ਇਹ ਇਸ ਲਈ ਕੀਤਾ ਜਾਂਦਾ ਸੀ ਕਿ ਐਸੇ ਨਜ਼ਾਰੇ ਵੇਖ ਕੇ ਲੋਕ ਡਰ ਜਾਣ ਅਤੇ ਕਿਸੇ ਵਿਚ ਬਗਾਵਤ ਕਰਨ ਦਾ ਹੌਸਲਾ ਨਾ ਪਵੇ।

ਹੁਣ ਵਾਰੀ ਆਈ ਬੰਦੇ ਦੀ। ਸਿੰਘ ਤਾਂ ਫੱਗਣ ਦੀ ਸੰਗਰਾਂਦ ਨੂੰ ਹੀ ਮੁੱਕ ਗਏ ਸਨ, ਪਰ ਬੰਦੇ ਤੇ ਉਸ ਦੇ ਚੁਣਵੇਂ ਸਰਦਾਰਾਂ ਨੂੰ ਉਸੇ ਵੇਲੇ ਨਹੀਂ ਮਾਰਿਆ ਗਿਆ। ਇਹ ਪਹਿਲੇ ਵਾਂਗ ਹੀ ਕਿਲ੍ਹੇ ਵਿਚ ਕੈਦ ਰਹੇ। ਐਸਾ ਕਰਨ ਦਾ ਅਸਲੀ ਭਾਵ ਇਹ ਸੀ ਕਿ ਬੰਦੇ ਯਾ ਉਸ ਦੇ ਸਰਦਾਰਾਂ ਪਾਸੋਂ ਉਨ੍ਹਾਂ ਖਜ਼ਾਨਿਆਂ ਦਾ ਪਤਾ ਲਗ ਸਕੇ**, ਜੋ ਸਰਹੰਦ ਜੈਸੇ ਸ਼ਹਿਰਾਂ ਦੀ ਲੁੱਟ ਤੋਂ ਇਨ੍ਹਾਂ ਨੇ ਬਣਾਏ ਅਤੇ ਕਿਸੇ ਬੇਮਲੂਮੀ ਉਜਾੜ ਜਹੀ ਜਗਾਹ ਵਿਚ ਦੱਬ ਛੱਡੇ ਸਨ। ਰੋਜ਼ ਕਈ ਅਫਸਰ ਆਉਂਦੇ, ਕਈ ਪ੍ਰਕਾਰ ਦੀਆਂ ਗੱਲਾਂ ਕਰ ਕੇ ਭੇਤ ਲੈਣਾ ਚਾਹੁੰਦੇ, ਪਰ ਸਵਾ ਕੁ ਮਹੀਨੇ ਦੀ ਵਿਅਰਥ ਕੋਸ਼ਸ਼ ਮਗਰੋਂ ਉਨ੍ਹਾਂ ਨੂੰ

* ਤਾਰੀਖ ਮੁਹੰਮਦ ਸ਼ਾਹੀ। ** ਕੰਪਨੀ ਦੇ ਸਫੀਰਾਂ ਦੇ ਖਤ



ਨਿਸ਼ਚਾ ਹੋ ਗਿਆ ਕਿ ਹੁਣ ਇਨ੍ਹਾਂ ਨੂੰ ਕਤਲ ਕਰਨਾ ਹੀ ਠੀਕ ਹੈ। ਸ਼ਹਿਰ ਦੇ ਸਿੱਖਾਂ ਨੇ ਬੰਦੇ ਦੇ ਬਚਾਉਣ ਲਈ ਮਹੰਮਦ ਅਮੀਨ ਖਾਂ ਅਤੇ ਹੋਰ ਅਮੀਰਾਂ ਨੂੰ ਦਿੱਲ ਖੋਲ੍ਹ ਕੇ ਰੁਪੈ ਦਿਤੇ, ਪਰ ਕੋਈ ਪੇਸ਼ ਨਾ ਗਈ। ਅੰਤ * ਨੂੰ ਬੰਦਾ, ਬੰਦੇ ਦਾ ਪੁੱਤਰ ਬੰਦੇ ਦੀ ਇਸਤ੍ਰੀ ਅਤੇ ਬੰਦੇ ਦੇ ਮੁਖੀਏ-2 ਸ੍ਰਦਾਰ ਬਾਜ ਸਿੰਘ, ਰਾਮ ਸਿੰਘ ਆਦਿ ਮੀਰ ਪੁਰ ਦੇ, ਆਲੀ ਸਿੰਘ, ਸਲੋਕੀ ਵਾਲਾ ਤੇ ਗੁਲਾਬੂ** ਆਦਿ ਜੋ ਬੰਦੇ ਨਾਲ ਕਿਲ੍ਹੇ ਵਿਚ ਕੈਦ ਸਨ, ਕਤਲ ਕਰਨ ਲਈ ਕਿਲ੍ਹਿਓਂ ਬਾਹਰ ਲਿਆਂਦੇ ਗਏ। ਸੰਜੋਗ ਦੀ ਗੱਲ ਹੈ ਕਿ ਉਸ ਦਿਨ ਹੀ ਸੰਮਤ ਚੜ੍ਹਿਆ ਸੀ, ਅਤੇ ਜਦ ਕਿ ਹਿੰਦੂ ਜਮਨਾਂ ਦੇ ਅਸ਼ਨਾਨ ਲਈ ਦਰਿਆ ਵੱਲ ਜਾ ਰਹੇ ਸਨ, ਇਹ ਬਹਾਦਰ ਕਤਲ ਕਰਨ ਲਈ ਕੁਤਵਾਲੀ ਵਲ ਲਿਆਂਦੇ ਗਏ।

ਇਕ-੨ ਸਰਦਾਰ ਬੜੀ ਬੇ-ਤਰਸੀ ਨਾਲ ਮਾਰਿਆ ਗਿਆ, ਪਰ ਸਾਰਿਆ ਨੇ ਹੀ ਇਸ ਔਕੜ ਨੂੰ ਬੜੇ ਸਬਰ ਤੇ ਹੌਸਲੇ ਨਾਲ ਨਿਭਾਇਆ। ਅੰਤ ਨੂੰ ਜਦ ਬੰਦਾ, ਉਸ ਦਾ ਪੁੱਤਰ ਤੇ ਔਰਤ, ਹੀ ਰਹਿ ਗਏ , ਤਦ ਉਨ੍ਹਾਂ ਨੂੰ ਉੱਥੇ ਕੁਤਵਾਲੀ ਅਗੇ ਮਾਰਨਾ ਚੰਗਾ ਨਾ ਸਮਝ ਕੇ ਅਜਮੇਰੀ ਦਰਵਾਜ਼ਿਓਂ ਬਾਹਰ ਕੁਤਬ ਦੀਨ ਬਖਤਿਆਰ ਕਾਕੀ ਦੀ ਦਰਗਾਹ ਉੱਤੇ ਲੈ ਗਏ।

ਸਾਰੇ ਸ਼ਹਿਰ ਵਿਚ ਬੰਦੇ ਦੇ ਅੱਗੇ-੨ ਢੋਲ ਵੱਜਦੇ ਅਤੇ ਗਲੀ-੨ ਡੌਂਡੀ ਪਿੱਟਦੀ ਗਈ, ਅਤੇ ਜਦ ਦਰਗਾਹ ਪਾਸ ਪੁਜੇ ਤਾਂ ਤਮਾਸ਼ਾ ਵੇਖਣ ਵਾਲਿਆਂ ਦੀ ਗਿਣਤੀ ਹਜ਼ਾਰਾਂ ਤੋਂ ਵੀ ਵਧ ਗਈ। ਤਿੰਨਾਂ ਨੂੰ ਮੁੜ ਕੇ ਉਹੋ ਗੱਲ ਸੁਣਾਈ ਗਈ ਜੋ ਹਰ ਇਕ ਸਿੰਘ ਨੂੰ ਕਤਲ ਕਰਨ ਲਗਿਆਂ ਸੁਣਾਈ ਜਾਂਦੀ ਸੀ ਕਿ ਜੇ ਕਰ ਮੁਸਲਮਾਨ ਹੋ ਜਾਓ ਤਾਂ ਛੱਡੇ ਜਾਓਗੇ। ਪਰ ਜਿਸ ਗੱਲ ਨੂੰ ਅੱਠ ਨੌ ਸੌ ਸਿੰਘਾਂ ਵਿਚੋਂ ਇਕ ਨੇ ਵੀ ਨਹੀਂ ਮੰਨਿਆ ਸੀ, ਉਸ ਨੂੰ ਬੰਦਾ ਕਦ ਮੰਨ ਸਕਦਾ ਸੀ? ਇਸ ਲਈ ਉਸ ਦੇ ਪੰਜਾਂ ਵਰ੍ਹਿਆਂ ਦੇ ਪੁਤਰ ਨੂੰ, ਜੋ ਤਾਰੀਖ ਮਹੰਮਦ ਸ਼ਾਹੀ ਦੇ ਲੇਖ ਮੁਜਬ ਬਹੁਤ ਹੀ ਸੋਹਣਾ ਤੇ ਪਰਲੇ ਦਰਜੇ ਦਾ ਸ਼ਕੀਲ ਸੀ, ਮਾਤਾ ਪਿਤਾ ਦੇ ਸਾਹਮਣੇ ਬੜੀ ਬੇ-ਰੈਹਮੀ ਨਾਲ ਬੇਰ-੨ ਕੀਤਾ ਗਿਆ। ਉਸ ਦਾ

*ਖਾਫੀ ਖਾਂ।

** ਇਹ ਗੁਲਾਬੂ ਬਹਾਦਰ ਸ਼ਾਹ ਦੇ ਦਰਬਾਰ ਵਿਚ ਤਮਾਕੂ ਵੇਚਿਆ ਕਰਦਾ ਸੀ। ਜਦ ਲੋਹ ਗੜ੍ਹ ਦੀ ਲੜਾਈ ਹੋਈ ਇਹ ਬੰਦੇ ਵੱਲ ਚਲਿਆ ਗਿਆ। ਜਦ ਬੰਦਾ ਭੱਜਾ ਤਾਂ ਇਸ ਨੇ ਉਸ ਦੀ ਪੁਸ਼ਾਕ ਪਹਿਣ ਕੇ ਸ਼ਾਹੀ ਫੌਜ ਨੂੰ ਧੋਖਾ ਦਿਤਾ। ਬਾਦਸ਼ਾਹ ਨੇ ਇਸ ਨੂੰ ਸਣੇ ਨਾਹਣੀਏ ਰਾਜੇ ਦੇ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਕੇ ਦਿੱਲੀ ਨੂੰ ਘੱਲ ਦਿੱਤਾ। ਬਾਦਸ਼ਾਹ ਤਾਂ ਲਾਹੌਰ ਹੀ ਮਰ ਗਿਆ ਅਤੇ ਗੁਲਾਬੂ ਦਿੱਲੀ ਵਿਚ ਕੈਦ ਰਿਹਾ। ਜਦ ਬੰਦਾ ਫੜਿਆ ਆਇਆ ਤਾਂ ਹੋਰਨਾਂ ਸਿੰਘਾਂ ਨਾਲ ਇਹ ਵੀ ਸ਼ਹੀਦ ਕੀਤਾ ਗਿਆ।

ਕਲੇਜਾ ਕਢ ਕੇ ਨਿਕੇ-੨ ਟੋਟੇ ਕੀਤੇ ਅਤੇ ਮਾਸ ਦੇ ਲੋਥੜੇ ਬੰਦੇ ਦੇ ਮੂੰਹ ਉੱਤੇ ਮਾਰ ਕੇ ਟੋਟੇ ਕੀਤਾ ਕਲੇਜਾ ਉਸ ਦੇ ਮੂੰਹ ਵਿਚ ਤੁੰਨ ਦਿੱਤਾ ਗਿਆ। ਫਿਰ ਲਾਲ ਜੰਬੂਰ ਕਰ ਕੇ ਉਸ ਦੇ ਪੱਟਾਂ, ਪਿੰਨੀਆਂ ਅਤੇ ਡੌਲਿਆਂ ਦਾ ਮਾਸ ਨੋਚਿਆਂ ਗਿਆ, ਅਤੇ ਓਹ-੨ ਤਸੀਹੇ ਦਿੱਤੇ, ਜੋ ਕਿ ਜ਼ਾਲਮ ਆਦਮੀ ਆਪਣੇ ਵੈਰੀ ਨੂੰ ਦੇ ਸਕਦਾ ਹੈ।

ਬੰਦੇ ਨੇ ਇਨ੍ਹਾਂ ਦੁੱਖਾਂ ਨੂੰ ਬੜੀ ਬਹਾਦਰੀ ਨਾਲ ਝੱਲਿਆ ਅਤੇ ਭਜਨ ਵਿਚ ਮਗਨ ਹੋਏ ਸੰਤ ਵਾਂਗ ਸ਼ਾਂਤਿ ਚਿਤ ਬੈਠਾ ਰਿਹਾ। ਪਰ ਉਸ ਦੀ ਔਰਤ ਇਹ ਗੱਲ ਵੇਖ ਨਾ ਸਕੀ ਅਤੇ ਜਦ ਫੇਰ ਕਹਿਆ ਗਿਆ ਕਿ ਜੇ ਕਰ ਮੁਸਲਮਾਨ ਹੋ ਜਾਓ, ਤਾਂ ਛੱਡ ਦਿਤੇ ਜਾਓਗੇ, ਤਦ ਉਸ ਨੇ ਮੁਸਲਮਾਨ ਹੋਣਾ ਕਬੂਲ ਕਰ ਲਿਆ। ਇਸ ਵਿਚ ਢਿੱਲ ਕਾਹਦੀ ਹੋਣੀ ਸੀ, ਓਸੇ ਵੇਲੇ ਮੁਸਲਮਾਨੀ ਕਰ ਕੇ 'ਦਖਣੀ ਬੇਗਮ' ਦੇ ਹਵਾਲੇ ਕੀਤੀ ਗਈ, ਜਿਸ ਨੇ ਉਸ ਦੀ ਖਾਹਸ਼ ਮੁਜਬ ਆਪਣੇ ਪਾਸੋਂ ਸਮਾਨ ਦੇ ਕੇ ਉਸ ਨੂੰ ਹੱਜ ਕਰਨ ਲਈ ਮੱਕੇ ਵੱਲ ਘੱਲ ਦਿਤਾ।

ਬੰਦੇ ਨੇ ਮੁਸਲਮਾਨ ਹੋਣੋਂ ਜਦ ਨਾਂਹ ਕੀਤੀ ਤਾਂ ਬਾਦਸ਼ਾਹ ਨੇ ਅਗੇ ਹੋ ਕੇ ਪੁਛਿਆਂ-'ਤੂੰ ਆਪ ਹੀ ਦੱਸ, ਤੈਨੂੰ ਕਿਸ ਮੌਤੇ ਮਾਰੀਏ?' ਬੰਦੇ ਨੇ ਉੱਤਰ ਦਿੱਤਾ 'ਜਿਸ ਮੌਤੇ ਆਪ ਮਰਨਾ ਹਈ।' ਓਸੇ ਵੇਲੇ ਇਕ ਹਾਥੀ ਮੰਗਵਾ ਕੇ ਉਸ ਦੇ ਪੈਰ ਮਗਰ ਬੰਦਾ ਪਾਇਆ ਗਿਆ, ਅਤੇ ਸਾਰੇ ਸ਼ਹਿਰ ਵਿਚ ਫਿਰਵਾ ਕੇ, ਜਦ ਸਮਝਿਆ ਕਿ ਸਭ ਨੂੰ ਇਸ ਗੱਲ ਦਾ ਪਤਾ ਲਗ ਗਿਆ ਹੈ ਅਤੇ ਵਜ਼ੀਰ ਖਾਂ ਦਾ ਬਦਲਾ ਲੈ ਲਿਆ ਹੈ, ਤਾਂ ਬੰਦੇ ਦੀ ਲੋਥ ਨੂੰ ਜਮਨਾ ਦੀ ਬਰੇਤੀ ਵਿਚ ਸੁੱਟ ਦਿੱਤਾ। ਸ਼ਾਮ ਦਾ ਵੇਲਾ ਅਤੇ ਦਰਿਆ ਦੀ ਬਰੇਤੀ, ਬਾਦਸ਼ਾਹ ਨੇ ਸਮਝਿਆ ਸੀ ਕਿ ਗਿੱਦੜ ਕੁੱਤੇ ਖਾ ਜਾਣਗੇ, ਪਰ ਜਿਸ ਭਾਵੀ ਨੇ ਬੰਦੇ ਜੈਸੇ ਬਹਾਦਰ ਨੂੰ ਫਰਖਸੀਯਰ ਜੈਸੇ ਜ਼ਾਲਮ ਦੇ ਹਥ ਪਾਇਆ ਸੀ, ਉਹ ਹੁਣ ਇਕ ਹੋਰ ਕੌਤਕ ਕਰਨ ਵਾਲੀ ਸੀ। ਇਹ ਸਮਾਚਾਰ ਚੇਤ ਸੁਦੀ ੧ ਸੰਮਤ ੧੭੭੩ ਬਿ: ਦਾ ਹੈ।*

ਜਿਥੇ ਬੰਦੇ ਦੀ ਲੋਥ ਸੁੱਟੀ ਗਈ ਸੀ, ਉਸ ਦੇ ਪਾਸ ਹੀ ਇਕ ਫਕੀਰ ਦੀ ਕੁੱਲੀ ਸੀ, ਉਸ ਨੇ ਜਦ ਵੇਖਿਆ ਕਿ ਇਸ ਲੋਥ ਵਿਚ ਅਜੇ ਜਾਨ ਬਾਕੀ ਹੈ, ਤਾਂ ਉਸ ਨੂੰ ਚੁਕ ਕੇ ਆਪਣੀ ਕੁੱਲੀ ਵਿਚ ਲੈ ਆਇਆ ਅਤੇ ਲਗਾ ਦਵਾ ਦਾਰੂ ਕਰਨ। ਕਰਤਾਰ ਦੀ ਮਰਜ਼ੀ ਹੀ ਇਹ ਸੀ ਕਿ ਬੰਦਾ ਅਜੇ ਕੁਝ ਸਮਾਂ ਹੋਰ ਜੀਉਂਦਾ ਰਹੇ, ਇਸ ਲਈ ਹੌਲੀ ੨ ਜਾਨ ਫਿਰਨ ਲਗ ਪਈ, ਅਤੇ ਕਈ ਮਹੀਨਿਆਂ ਦੀ ਬੀਮਾਰੀ ਮਗਰੋਂ ਬੰਦਾ ਨੌਂ-ਬਰ-ਨੌਂ ਹੋ ਗਿਆ। ਉਥੋਂ ਭੇਸ ਵਟਾ ਕੇ ਪੰਜਾਬ ਵੱਲ ਆਇਆ, ਪਰ ਇੱਧਰ ਹੋਰ ਹੀ ਗੱਲ ਹੋ ਚੁਕੀ ਸੀ।

ਲੋਕੀਂ ਸਮਝੀ ਬੈਠੇ ਸਨ ਕਿ ਬੰਦਾ ਮਰ ਚੁਕਾ ਹੈ। ਅਬਦੁਲ ਸੱਮਦ ਖਾਂ ਦੇ ਜ਼ੁਲਮ ਨੇ ਸਿੰਘਾਂ ਦਾ ਜ਼ੋਰ ਤੋੜ ਦਿੱਤਾ ਸੀ, ਅਤੇ ਸਿੰਘ ਤੇ ਬੰਦਈ ਆਪੋ ਵਿਚ ਲੜ ਕੇ ਅੱਡੋ ਅੱਡ ਹੋ ਚੁਕੇ ਸਨ, ਇਸ ਲਈ ਬੰਦੇ ਦਾ ਹੌਸਲਾ ਨਾ ਪਿਆ ਕਿ ਆਪਣੇ ਆਪ ਨੂੰ ਜ਼ਾਹਰ ਕਰ ਕੇ ਇਕ ਵਾਰ ਫੇਰ ਸਿੰਘਾਂ ਨੂੰ ਇਕੱਠਾ ਕਰੇ। ਓਹ ਸਿੱਧਾ ਹੀ ਨੱਕੇ ਦੇ ਇਲਾਕੇ ਵਲ ਚਲਿਆ ਗਿਆ। ਜਿਧਰ 'ਭੁੱਚੋ ਕੇ ਠਕਰ' ਪਿੰਡ ਦੇ ਸੰਧੂ ਜ਼ਿਮੀਂਦਾਰ ਇਸ ਦੇ ਸੇਵਕ ਸਨ। ਜਦ ਇਹ ਉਥੇ ਪੁੱਜਾ ਤਾਂ ਉਨ੍ਹਾਂ ਤਨੋਂ ਮਨੋਂ ਹੋ ਕੇ ਇਸ ਦੀ ਸੇਵਾ ਕੀਤੀ, ਪਰ ਮਾਲੂਮ ਹੁੰਦਾ ਹੈ ਕਿ ਇਸ ਸਮੇਂ ਬੰਦਾ ਮੂਲੋਂ ਹੀ ਨਾ-ਕਾਬਲ ਹੋ ਚੁਕਾ ਸੀ, ਕਿਉਂਕਿ ਜਦ ਜ਼ਿਮੀਦਾਰਾਂ ਨੇ ਇਹ ਬੇਨਤੀ ਕੀਤੀ ਕਿ ਪਚਾਧੇ ਆ ਕੇ ਸਾਨੂੰ ਲੁਟ ਲਜਾਂਦੇ ਹਨ, ਤਦ ਬਜਾਏ ਇਸ ਦੇ ਕਿ ਆਪ ਮੋਹਰੀ ਹੋ ਕੇ ਉਨ੍ਹਾਂ ਨੂੰ ਦੰਡ ਦੇਂਦਾ ਇਸ ਨੇ ਕਿਹਾ ਕਿ ਕੜਾਹ ਪ੍ਰਸ਼ਾਦ ਕਰ ਕੇ ਅਰਦਾਸ ਸੋਧੋ ਅਤੇ ਲੜਾਈ ਵਿਚ ਪਿੱਛੇ ਨਾ ਹਟੋ, ਤੁਹਾਡੀ ਹੀ ਜਿੱਤ ਹੋਇਆ ਕਰੇਗੀ।

ਇਸ ਪਿੰਡੋਂ ਉਠ ਕੇ ਆਪ ਜੰਮੂ ਦੇ ਪਹਾੜ ਵਿਚ ਗਏ, ਅਤੇ ਰਿਆਸੀ ਪਾਸ ਬੱਬਰ ਪਿੰਡ ਇਕ ਬੋਹੜ ਹੇਠ ਜਾ ਬੈਠੇ। ਪਰ ਉਹ ਜਗਾਹ ਵੀ ਪਸੰਦ ਨਾ ਆਈ, ਇਸ ਲਈ ਉਥੋਂ ਉਠ ਕੇ ਦੋ ਕੁ ਕੋਹ ਜਮੂੰ ਵੱਲ ਇਕ ਜੰਗਲ ਵਿਚ

---

* ਗਜਾਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਇਸ ਸਮਾਚਾਰ ਦੀ ਤਰੀਕ 'ਸੱਤ੍ਹਾਂ ਸੈ ਛਿਹੱਤ੍ਰੇ ਸਾਲ, ਮੱਘਰ ਨੌਮੀ ਸਿਤਾ ਬਿਸਾਲੇ' ਦਿੱਤੀ ਹੈ ਅਤੇ ਲਿਖਿਆ ਹੈ ਕਿ ਫਰਖਸੀਯਰ ੧੭੭੨ ਫੱਗਣ ਸੰਮਤ ੧੭੭੫ ਨੂੰ ਕੈਦ ਕੀਤਾ ਅਤੇ ਕੁਝ ਕੁ ਮਹੀਨਿਆਂ ਮਗਰੋਂ ਮਾਰਿਆ ਜਾਂਦਾ ਹੈ। ਇਸ ਲਈ ਮੱਘਰ ਨੌਮੀ ਸੰਨ ੧੭੭੬ ਨੂੰ ਬਾਬਾ ਜੀ ਦਾ ਮਰਨਾ ਮੂਲੋਂ ਹੀ ਅਸੰਭਵ ਹੈ।

ਖਾਫੀ ਖਾਂ ਨੇ ਮੰਨਿਆ ਹੈ ਕਿ ਬੰਦਾ ੧੧੨੮ ਹਿ: ਵਿਚ ਸਮਾਇਆ। ਖੁਸ਼ਹਾਲ ਚੰਦ ਮੰਨਦਾ ਹੈ ਕਿ ਇਸੇ ਸਾਲ ਦੇ 'ਸਫਰ' ਮਹੀਨੇ ਦੀ ਸੱਤ ਤਰੀਕ ਨੂੰ ਸਿੰਘ ਦਿੱਲੀ ਵਿਚ ਆਏ। 'ਕੰਪਣੀ' ਦੇ ਸਫੀਰਾਂ ਦੇ ੧੦ ਮਾਰਚ ੧੭੧੬ ਈ: ਦੇ ਖਤ ਵਿਚ

(ਪਿਛਲੇ ਫੁਟ ਨੋਟ ਦਾ ਬਾਕੀ ਹਿੱਸਾ)

ਲਿਖਿਆ ਹੈ ਕਿ ਸਿੰਘ ਤਾਂ ਕਤਲ ਹੋ ਗਏ ਹਨ, ਪਰ ਬੰਦਾ ਅਜੇ ਕੈਦ ਹੀ ਹੈ। ਇਸ ਤੋਂ ਸੱਤ ਕੁ ਦਿਨ ਮਗਰੋਂ ਬਾਦਸ਼ਾਹ ਸ਼ਿਕਾਰ ਖੇਡਣ ਲਈ ਸ਼ਹਿਰੋਂ ਬਾਹਰ ਚਲਿਆ ਜਾਂਦਾ ਹੈ ਅਤੇ ਦੋ ਕੁ ਮਹੀਨੇ ਬਾਹਰ ਹੀ ਰਹਿੰਦਾ ਹੈ। ੨੦ ਮਾਰਚ ਦੇ ਖਤ ਵਿਚ ਬੰਦੇ ਦਾ ਕੋਈ ਜ਼ਿਕਰ ਨਹੀਂ, ਬਾਦਸ਼ਾਹ ਦਾ ਬਾਹਰ ਜਾਣਾ ਹੀ ਦਸਿਆ ਹੈ। ਇਸ ਤੋਂ ਮਾਲੂਮ ਹੁੰਦਾ ਹੈ ਕਿ ੧੦ ਤੇ ੧੮ ਮਾਰਚ ਦੇ ਵਿਚਕਾਰ ੨ ਹੀ ਬੰਦਾ ਮਾਰਿਆ ਜਾਂਦਾ ਹੈ। ੧੩ ਮਾਰਚ ੧੭੧੬ ਈ: ਨੂੰ ਚੇਤ ਸੁਦੀ ਪਹਿਲੀ ਹੈ, ਇਸ ਲਈ ਮੈਂ ਇਸ ਤਰੀਕ ਨੂੰ ਹੀ ਮੰਨ ਲਿਆ ਹੈ।

ਚੰਦਰ ਭਾਗਾ ਦੇ ਕੰਢੇ ਆਣ ਬੈਠੇ, ਜਿੱਥੇ ਹੁਣ ਆਪ ਦਾ ਦੇਹੁਰਾ ਹੈ। ਇਸ ਦੇ ਪਾਸ ਹੀ ਲੁਬਾਣਿਆਂ ਦਾ ਇਕ ਪਿੰਡ 'ਟਾਂਡਾ' ਸੀ, ਜਿਥੋਂ ਦਾ ਪੈਂਚ 'ਢੋਟੀ' ਨਾਮੀ ਦਸਮ ਗੁਰੂ ਜੀ ਦਾ ਮਸੰਦ ਅਤੇ ਆਪ ਦਾ ਜਾਣੂ ਸੀ, ਉਸ ਨੇ ਬੰਦੇ ਨੂੰ ਪਛਾਣ ਲਿਆ ਅਤੇ ਸੇਵਾ ਕਰਦਾ ਰਿਹਾ।

ਇਕ ਮੇਹਰ ਸਿੰਘ ਨਾਮੀ ਬੰਦਈ, ਜੋ ਇਲਾਕਾ ਝੰਗ ਵਿਚ ਡੱਬੇ ਪਿੰਡ ਦਾ ਵਸਨੀਕ ਸੀ, ਆਪ ਦਾ ਬੜਾ ਸ਼ਰਧਾਲੂ ਸੀ, ਉਸ ਨੂੰ ਲੁਬਾਣਿਆਂ ਤੋਂ ਸੂੰਧਕ ਮਿਲੀ ਕਿ ਬੰਦਾ ਬਹਾਦਰ ਫਲਾਣੇ ਅਸਥਾਨ ਹੈ, ਝਟ ਉਥੇ ਪੁਜਾ ਅਤੇ ਸੇਵਾ ਵਿਚ ਲਗ ਗਿਆ। ਇਸੇ ਦੀ ਪ੍ਰੇਰਨਾ ਦੇ ਕਾਰਨ ਬੰਦੇ ਨੇ ਵਜੀਰਾਬਾਦ ਦੇ ਕਪੂਰ ਖੱਤ੍ਰੀਆਂ ਦੇ ਘਰ ਵਿਆਹ ਕੀਤਾ। ਮੇਹਰ ਸਿੰਘ ਆਪ ਹੀ ਵਜੀਰਾਬਾਦ ਗਿਆ ਅਤੇ ਵਿਆਹ ਦੀ ਗੱਲ ਤੋਰੀ, ਪਹਿਲੋਂ ਤਾਂ ਇਹ ਗੱਲ ਖੱਤ੍ਰੀਆਂ ਨੂੰ ਬੁਰੀ ਮਾਲੂਮ ਹੋਈ, ਪਰ ਅੰਤ ਨੂੰ ਜਦ ਲੜਕੀ 'ਸਾਹਿਬਾਂ' ਨੇ ਹੀ ਕਹਿ ਦਿੱਤਾ ਕਿ ਮੇਰਾ ਸੰਜੋਗ ਉਨ੍ਹਾਂ ਨਾਲ ਹੈ, ਤਦ ਉਸ ਦਾ ਪਿਤਾ ਸੰਤਾਂ ਦੇ ਕਹਿਰ ਤੋਂ ਡਰਦਾ ਉਸ ਨੂੰ ਪਹਾੜਾਂਵਿਚ ਲੈ ਗਿਆ ਅਤੇ ਬੰਦੇ ਨਾਲ ਫੇਰੇ ਦੇ ਦਿੱਤੇ। ਸੰਮਤ ੧੭੮੫ ਵਿਚ ਇਕ ਪੁੱਤਰ ਕਰਤਾਰ ਨੇ ਬਖਸ਼ਿਆ ਜਿਸ ਦਾ ਨਾਮ ਰਣਜੀਤ ਸਿੰਘ ਰਖਿਆ ਗਿਆ, ਅਤੇ ਅਜੇ ਉਹ ਤੇਰ੍ਹਾਂ ਕੁ ਬਰਸ ਦਾ ਹੋਇਆ ਸੀ ਕਿ ਬਾਬਾ ਜੀ ਜੇਠ ਸੁਦੀ ੧੪ ਸੰਮਤ ੧੭੯੮ ਬਿ: ਨੂੰ ਅੰਮ੍ਰਿਤ ਵੇਲੇ ਦੋ ਘੜੀ ਰਾਤ ਰਹਿੰਦੇ ਆਪਣੀ ਕੁਟੀਆ ਵਿਚ ਸਮਾ ਗਏ।

❖❖❖❖❖❖❖❖❖❖



## ਬੰਦੇ ਦਾ ਕੈਰੈਕਟਰ

ਬੰਦੇ ਦਾ ਸਰੀਰ ਪਤਲਾ, ਕੱਦ ਵਿਚਲੇ ਮੇਲ ਦਾ ਅਤੇ ਰੰਗ ਕਣਕ ਭਿੰਨਾ ਸੀ। ਪਿਛਲੇ ਦਿਨਾਂ ਵਿਚ ਜਦ ਕਿ ਉਸ ਨੂੰ ਵੀਹ ਕੁ ਵਰ੍ਹੇ ਚੁਪ ਚਾਪ ਪਹਾੜਾਂ ਵਿਚ ਗੁਜ਼ਾਰਨੇ ਪਏ, ਤਾਂ ਉਸ ਦਾ ਸਰੀਰ ਰਤਾ ਕੁ ਗੋਗੜ ਦਾਰ ਅਤੇ ਰੰਗ ਕੁਝ ਗੋਰਾ ਜਿਹਾ ਹੋ ਗਿਆ ਸੀ। ਉਸ ਦਾ ਚੇਹਰਾ ਸਮਝਦਾਰ ਅਤੇ ਜੋਸ਼ੀਲੇ ਆਦਮੀਆਂ ਵਰਗਾ, ਅਤੇ ਉਸ ਦੀਆਂ ਅੱਖਾਂ ਚਮਕੀਲੀਆਂ ਤੇ ਤੁੰਦ ਸਨ। ਉਹ ਇਤਨਾ ਜ਼ੋਰਾਵਰ ਨਹੀਂ ਸੀ, ਜਿਤਨਾ ਕਿ ਛੋਹਲਾ ਸੀ, ਅਤੇ ਤੀਰ ਤੇ ਖੰਜਰ ਤੋਂ ਬਿਨਾਂ ਹੋਰ ਕੋਈ ਹਥਿਆਰ ਉਸ ਦੇ ਮਨ ਨੂੰ ਨਾ ਭਾਉਂਦਾ। ਉਹ ਤਕੜਾ ਸਵਾਰ ਅਤੇ ਸਰੀਰ ਦਾ ਸਖ਼ਤਾ ਸੀ, ਅਤੇ ਲਗਾਤਾਰ ਕਈ ਦਿਨਾਂ ਦੀਆਂ ਮਜ਼ੰਲਾਂ ਉਸ ਉੱਤੇ ਰਤਾ ਵੀ ਅਸਰ ਨਹੀਂ ਕਰਦੀਆਂ ਸਨ।

ਜਿਸ ਵੇਲੇ ਉਸ ਨੇ ਆਪਣਾ ਕੰਮ ਅਰੰਭਿਆ, ਉਸ ਦੇ ਸਾਹਮਣੇ ਦੋ ਦੁਸ਼ਮਣ ਸਨ, ਦੋਵੇਂ ਹੀ ਭਿਆਨਕ -ਇਕ ਤਾਂ ਸ਼ਾਹੀ ਹਾਕਮ, ਦੂਜੇ ਉਨ੍ਹਾਂ ਦੇ ਪਿੱਛੇ ਲਗਦੇ ਪਿੰਡਾਂ ਦੇ ਚੌਧਰੀ। ਜਿਸ ਸ਼ਾਂਤੀ ਅਤੇ ਪੱਕੇ ਵਿਸ਼ਵਾਸ਼ ਨਾਲ ਉਸ ਨੇ ਇਸ ਮੁਹਿੰਮ ਨੂੰ ਆਪਣੇ ਸਿਰ ਉੱਤੇ ਚੁਕਿਆ, ਇਹ ਉਸ ਦੇ ਵਿਚਿੱਤ੍ਰ ਜੀਵਨ ਵਿਚ ਬੜੀਆਂ ਮਸ਼ਹੂਰ ਘਟਨਾਵਾਂ ਵਿਚੋਂ ਇਕ ਹੈ। ਉਸ ਨੇ ਵੈਰੀਆਂ ਨਾਲ ਟਕਰਾਉਨ ਲਈ ਕੋਈ ਸੈਨਾ ਨਹੀਂ ਲਈ, ਉਹ ਕਿਸੇ ਡੂੰਘੀ ਅਤੇ ਨੀਚ ਗੋਂਦ ਦੇ ਗੁੰਦਣ ਵਿਚ ਨਾ ਸੀ ਰੁੱਝਾ। ਆਪਣੀ ਹਿੰਮਤ ਅਤੇ ਲੋਕਾਂ ਦੀ ਹਮਦਰਦੀ ਦੇ ਭਰੋਸੇ ਉੱਤੇ ਉਹ ਇੱਕਲਾ ਹੀ ਠਿੱਲ੍ਹ ਪਿਆ, ਅਤੇ ਆਪਣੇ ਨਾਲ ਕੇਵਲ ਪੰਜ ਸੱਤ ਆਦਮੀ ਹੀ ਲਏ। ਉਨ੍ਹਾਂ ਪਾਸੋਂ ਉਸ ਨੇ ਕੋਈ ਗੱਲ ਲੁਕਾ ਕੇ ਨਾ ਰੱਖੀ, ਅਤੇ ਆਪਣੇ ਕੰਮ ਦਾ ਸਾਰਾ ਪ੍ਰੋਗਰਾਮ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ।

ਇਹ ਯਾਦ ਰੱਖਣਾ ਚਾਹੀਦਾ ਹੈ ਕਿ ਉਸ ਨੇ ਆਪਣਾ ਕੰਮ ਵੱਡੇ ਆਦਮੀਆਂ ਨਾਲ ਰਲ ਕੇ ਨਹੀਂ ਤੋਰਿਆ, ਬਲਕਿ ਇਸ ਦੇ ਸਾਰੇ ਸਹਾਇਕ, ਮਾਝੇ ਮਾਲਵੇ ਦੇ, ਨਫ਼ਰਤ ਕੀਤੇ ਗਏ ਅਤੇ ਭੁੱਖੇ ਮਰਦੇ ਜੱਟ ਕਿਸਾਨ ਸਨ।

ਇਸ ਦੇਸ਼ ਵਿਚ ਇਹ ਗੱਲ ਮੁੱਢ ਤੋਂ ਹੀ ਰਹੀ ਹੈ, ਕਿ ਬਗ਼ਾਵਤ ਦੀ ਜਵਾਲਾ ਉਤੇ ਅਹੁਤੀਆਂ ਪਾਉਣ ਵਾਲਾ ਬਹੁਤ ਸਾਰਾ ਮਸਾਲਾ ਪਿੰਡਾਂ ਵਿਚ

ਤਿਆਰ ਰਿਹਾ ਹੈ, ਪਰ ਜਦ ਤੀਕ ਉਹ ਬਗ਼ਾਵਤ ਸਿਰੇ ਨਹੀਂ ਚੜ੍ਹ ਗਈ, ਉਨਾਂ ਚਿਰ ਤੀਕ ਐਸਾ ਇਕ ਆਦਮੀ ਵੀ ਉਨ੍ਹਾਂ ਵਿਚ ਨਹੀਂ ਰਲਿਆ, ਜਿਸ ਨੂੰ ਪੁੱਠੀ ਹਵਾ ਵਗਿਆਂ ਆਪਣੀ ਜ਼ਮੀਨ ਦੇ ਖੁੱਸ ਜਾਣ ਦਾ ਡਰ ਹੋਵੇ। ਐਸੇ ਜ਼ਿਮੀਂਦਾਰ ਗੱਲਾਂ ਕਰਨਗੇ, ਹਮਦਰਦੀ ਕਰਨਗੇ, ਗੋਂਦਾਂ ਗੁੰਦਣਗੇ, ਪਰ ਬਾਗੀਆਂ ਨਾਲ ਰਲਣਗੇ ਕਦੀ ਨਹੀਂ ਜਦ ਤੀਕ ਕੋਈ ਸ਼ਾਹੀ ਹਾਕਮ ਉਨ੍ਹਾਂ ਦੀ ਇੱਜ਼ਤ ਨੂੰ ਹੱਥ ਨਾ ਪਾਏ, ਯਾ ਕੋਈ ਅਵਤਾਰੀ ਜੀਵ ਉਨ੍ਹਾਂ ਨੂੰ ਗੁਮਰਾਹ ਨਾ ਕਰੇ। ਮਿਸਲਾਂ ਦੇ ਜਿੰਨੇ ਜੋਧੇ ਸਰਦਾਰ ਹੋਏ ਹਨ, ਸਭ ਹਾਕਮਾਂ ਤੋਂ ਦੁਖੇ ਹੋਏ ਅਤੇ ਭੁਖੇ ਮਰਦੇ ਕਿਸਾਨ ਸਨ, ਅਤੇ ਜਦ ਤੀਕ ਇਨ੍ਹਾਂ ਦਾ ਪਾਸਾ ਬਹੁਤ ਭਾਰਾ ਨਹੀਂ ਹੋ ਗਿਆ, ਕੋਈ ਜ਼ਿਮੀਂਦਾਰ ਇਨ੍ਹਾਂ ਨਾਲ ਨਹੀਂ ਰਲਿਆ।

ਵੱਡਾ ਆਦਮੀ ਭਾਵੇਂ ਬੰਦੇ ਨਾਲ ਕੋਈ ਨਾ ਰਲਿਆ, ਪਰ ਜ਼ਾਲਮ ਹਾਕਮਾਂ ਤੋਂ ਦੁਖੀ ਹੋਈ ਪਰਜਾ ਸਭ ਇਸ ਦੇ ਨਾਲ ਸੀ, ਉਸ ਸਮੇਂ ਦੇ ਹਾਕਮ ਦੈਂਤਾ ਦੇ ਅਵਤਾਰ ਸਨ। ਸਭ ਤੋਂ ਵੱਡੇ ਲੁਟੇਰੇ, ਪਰਲੇ ਦਰਜੇ ਦੇ ਬੇ-ਰਹਿਮ। ਲੋਕਾਂ ਦੇ ਘਰ ਲੁੱਟ ਕੇ ਆਪਣੀਆਂ ਮਾੜੀਆਂ ਭਰਦੇ, ਜ਼ਿਮੀਂਦਾਰ ਨੂੰ ਨਚੋੜ ਕੇ ਵੇਸ਼ਵਾਵਾਂ ਦੇ ਘਰ ਪੂਰਦੇ, ਇਕ-੨ ਦੇ ਘਰ ਸੌ-੨ ਤੋਂ ਵਧੀਕ ਬੇਗਮਾਂ ਤੇ ਇਸ ਤੋਂ ਪੰਜ-੨ ਗੁਣਾਂ ਲੌਂਡੀਆਂ, ਉਨ੍ਹਾਂ ਦੇ ਮਹੱਲਾਂ ਵਿਚ ਕਾਮ ਦਾ ਰਾਜ ਤੇ ਉੱਨ੍ਹਾਂ ਦੇ ਦਿਲਾਂ ਵਿਚ ਜ਼ੁਲਮ ਦਾ ਨਿਵਾਸ ਹੁੰਦਾ। ਉਹ ਆਪਣੀਆਂ ਬੇਗਮਾਂ ਉੱਤੇ ਸਬਰ ਨਾ ਕਰ ਕੇ ਆਪਣੇ ਸਪੁਰਦ ਕੀਤੀ ਗਈ ਪਰਜਾ ਦੇ ਦਿਲ ਦੁਖਾਉਂਦੇ,ਉਨ੍ਹਾਂ ਦੀਆਂ ਨੂੰਹਾਂ, ਧੀਆਂ ਦਾ ਸਤ ਤੋੜਦੇ ਅਤੇ ਫੜ ਕੇ ਬਦੋ-ਬਦੀ ਮੁਸਲਮਾਨ ਕਰਦੇ। ਉਨ੍ਹਾਂ ਦਾ ਕਾਮੀ ਮਨ ਅਜ ਇਕ ਨਾਲ ਪਰਚਿਆ ਹੈ ਤਾਂ ਕਲ੍ਹ ਉਸੇ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਜਾਂਦਾ। ਉਹ ਨਿਯਾਏ ਦਾ ਖ਼ੂਨ ਕਰਦੇ ਅਤੇ ਸੱਚ ਝੂਠ ਦਾ ਨਿਰਨਾ ਰੁਪੈ ਦੀ ਥੈਲੀ ਨਾਲ ਹੁੰਦਾ। ਗਰੀਬਾਂ ਦੀ ਕੋਈ ਨਾ ਸੁਣਦਾ, ਉਹ ਹੀਣੀ ਅਸਾਮੀ ਸਨ, ਜਿਸ ਉਤੇ ਸਭ ਦਾ ਗੱਚ ਨਿਕਲਦਾ। ਉਨ੍ਹਾਂ ਵਿਚ ਤਰਸ ਦਾ ਰਤਾ ਵੀ ਅੰਸ਼ ਨਹੀਂ ਸੀ, ਬੇ-ਰਹਿਮ, ਬੇ-ਕਿਰਕ ਤੇ ਪਰਲੇ ਦਰਜੇ ਦੇ ਕਸਾਈ। ਵੱਢੀ ਲੈ ਕੇ ਹੱਕ ਗਵਾਉਂਦੇ, ਅਤੇ ਫੇਰ ਬੇ-ਦੋਸੇ ਨੂੰ ਦੁੱਖ ਦੇ ਕੇ, ਉਸ ਦਾ ਮਾਸ ਤੁੜਵਾ ਅਤੇ ਸ਼ਕੰਜੇ ਵਿਚ ਉਸ ਦੀਆਂ ਹੱਡੀਆਂ ਕੜਕਵਾ ਕੇ, ਉਸ ਨੂੰ ਲੁਛਣੀਆਂ ਲੈਂਦਿਆਂ ਵੇਖਕੇ ਅਤੇ ਮਰਨ ਤੋਂ ਪਹਿਲਾਂ ਦੀਆਂ ਚੀਕਾਂ ਸੁਣ-੨ ਕੇ ਖੁਸ਼ ਹੁੰਦੇ। ਉਸ ਦਾ ਮਾਲ ਜ਼ਬਤ ਹੁੰਦਾ, ਘਰ ਫੂਕਿਆ ਜਾਂਦਾ, ਅਤੇ ਘਰ ਛਡ ਕੇ ਜਾਨ ਬਚਾਉਣ ਲਈ ਭੱਜੇ ਜਾਂਦੇ ਟੱਬਰ ਮਗਰ ਕੁੱਤੇ ਪਾਏ ਜਾਂਦੇ ,ਜੋ ਕਪੜੇ ਪਾੜਦੇ ਅਤੇ ਚੱਕ ਭਰ-੨ ਬੋਟੀਆਂ ਉਡਾਉਂਦੇ, ਉਸ ਹਾਲਤ ਵਿਚ ਉਹ ਨਿਰਦਈ ਉਨ੍ਹਾਂ ਆਦਮੀ ਜਾਇਆਂ ਨੂੰ ਮੰਡੀ ਵਿਚ ਨਿਲਾਮ ਕਰਦੇ, ਅਤੇ ਸਾਰੀ ਲੁੱਟ ਆਪਣੇ ਪੇਟੇ ਪਾ ਕੇ ਖਿੜੇ ਮਥੇ



ਮੁਸਾਹਿਬਾਂ, ਨੂੰ ਕਹਿੰਦੇ-'ਅੱਜ ਮੈਂ ਨਿਆਂ ਕੀਤਾ ਹੈ।'

ਐਸੇ ਹਾਕਮਾਂ ਦੇ ਅੱਤਿਆਚਾਰਾਂ ਕਰ ਕੇ ਉਸ ਸਮੇਂ ਦੇ ਲੋਕਾਂ ਦੀ ਹਾਲਤ ਅਤੇ ਉਨ੍ਹਾਂ ਦੇ ਖਿਆਲਾਤ ਬੰਦੇ ਦੀ ਸਹਾਇਤਾ ਉੱਤੇ ਸਨ। ਬੰਦਾ ਲੋਕਾਂ ਵੱਲੋਂ ਹੋ ਕੇ ਜ਼ਾਲਮਾਂ ਨਾਲ ਲੜਨ ਲੱਗਾ ਸੀ, ਉਸ ਦਾ ਇਹ ਕੰਮ ਲੋਕਾਂ ਦਾ ਹੀ ਕੰਮ ਸੀ। ਇਹ ਬਾਦਸ਼ਾਹ ਨਾਲ ਲੜਾਈ ਨਹੀਂ ਸੀ, ਬਲਕਿ ਲੋਕਾਂ ਦਾ ਜ਼ੁਲਮ ਦੇ ਮੁਕਾਬਲੇ ਉੱਤੇ ਉਠ ਖੜੋਣਾ ਯਾ ਰਾਜਾ ਤੇ ਪਰਜਾ ਦੀ ਲੜਾਈ ਸੀ। ਲੋਕੀਂ ਬਹੁਤ ਚਿਰ ਤੋਂ ਮੁਸਲਮਾਨੀ ਜੂਲੇ ਹੇਠ ਸਿਸਕ ਰਹੇ ਸਨ, ਇਸ ਲਈ ਦਿਲੋਂ ਤਾਂ ਸਾਰਿਆਂ ਹੀ, ਪਰ ਖੁਲ੍ਹਮ ਖੁੱਲ੍ਹੇ ਕੁਝ ਕੁ ਨੇ, ਆਪਣੇ ਦੇਸ ਤੇ ਜ਼ਾਤੀ ਦੇ ਸੁਤੰਤਰ ਕਰਨ ਵਾਲੇ ਨੂੰ ਆਪਣਾ ਆਗੂ ਮੰਨ ਲਿਆ।

ਬੰਦੇ ਨੂੰ ਜੋ ਆਦਮੀ ਆਪਣੇ ਕੰਮ ਲਈ ਮਿਲੇ, ਉਹ ਭਾਵੇਂ ਗਿਣਤੀ ਵਿਚ ਤਾਂ ਥੋੜ੍ਹੇ ਸਨ, ਪਰ ਬਹਾਦਰੀ ਤੇਜ਼ੀ ਤੇ ਬਰਦਾਸ਼ਤ ਵਿਚ ਉਹ ਮੁਗਲਾਂ ਨਾਲੋਂ ਕਈ ਗੁਣਾਂ ਵਧ ਕੇ ਸਨ। ਐਸ਼ ਅਤੇ ਅਰਾਮ ਨੇ ਮੁਗਲਾਂ ਦੀ ਜੜ੍ਹੀਂ ਤੇਲ ਦੇ ਛੱਡਿਆ ਸੀ। ਪਲਾਂ ਵਿਚ ਕਿਤੇ ਦਾ ਕਿਤੇ ਚਲੇ ਜਾਣਾ, ਦੋ ਦੋ ਚਾਰ ਚਾਰ ਦਿਨ ਘੋੜੇ ਦੀ ਪਿੱਠ ਉਤੇ ਦੋ ਮੁੱਠ ਛੋਲਿਆਂ ਨਾਲ ਗੁਜ਼ਾਰਾ ਕਰ ਲੈਣਾ, ਅਤੇ ਲੜਾਈ ਵੇਲੇ ਜਾਨਾਂ ਤੋਂ ਹੱਥ ਧੋ ਕੇ ਵੈਰੀ ਨਾਲ ਟੱਕਰਨਾ ਸਿੰਘਾਂ ਦੀਆਂ ਇਹ ਗੱਲਾਂ ਮੁਗਲਾਂ ਦੀ ਮੱਤ ਮਾਰ ਦੇਂਦੀਆਂ ਸਨ, ਅਤੇ ਮਾੜੀਆਂ ਵਿਚ ਪਲੇ ਸਰਦਾਰ ਤਲਵਾਰ ਦੀ ਚਮਕ ਤੋਂ ਹੀ ਡਰ ਕੇ ਭੈੜੇ ਪੈ ਜਾਂਦੇ ਸਨ।

ਬੰਦੇ ਦੇ ਲੜਾਈ ਦੇ ਢੰਗ ਉਸ ਸਮੇਂ ਦੇ ਢੰਗਾਂ ਤੋਂ ਅਨੋਖੇ ਨਹੀਂ ਸਨ। ਭਾਵੇਂ ਆਪ ਬਹਾਦਰ ਸੀ, ਪਰ ਜਦ ਤੀਕ ਉਸ ਨੂੰ ਆਪਣੀ ਜਿੱਤ ਦਾ ਪੱਕਾ ਵਿਸ਼ਵਾਸ ਨਾ ਹੁੰਦਾ ਉਹ ਮੈਦਾਨ ਵਿਚ ਨਾ ਆਉਂਦਾ ਅਤੇ ਲੜ ਕੇ ਭਾਂਜ ਖਾਣ ਨਾਲੋਂ ਲੜਾਈ ਤੋਂ ਪਹਿਲਾਂ ਹੀ ਪਿੱਛੇ ਹਟ ਜਾਣਾ ਚੰਗਾ ਸਮਝਦਾ। ਲੜਾਈ ਤੋਂ ਉਸ ਨੂੰ ਕੋਈ ਡਰ ਨਹੀਂ ਸੀ, ਪਰ ਭਾਂਜ ਦੇ ਬੇ-ਹੌਸਲਾਂ ਕਰ ਦੇਣ ਵਾਲੇ ਅਸਰਾਂ ਦਾ ਉਸ ਨੂੰ ਬੜਾ ਖਿਆਲ ਸੀ। ਉਹ ਘਾਤਕ ਚਾਲਾਂ ਤੋਂ ਪੁੱਜਕੇ ਘ੍ਰਿਣਾ ਕਰਦਾ, ਅਤੇ ਮੈਦਾਨ ਵਿਚ ਖੜੋ ਕੇ ਭੱਜ ਜਾਣ ਨੂੰ ਬੁਰਾ ਸਮਝਦਾ। ਉਸ ਪਾਸ ਕਦੇ ਵੀ ਇਤਨੇ ਆਦਮੀ ਨਹੀਂ ਹੋਏ, ਜਿਨ੍ਹਾਂ ਨਾਲ ਉਹ ਪੰਜ ਸੱਤ ਫੌਜਦਾਰਾਂ ਦਾ ਟਾਕਰਾ ਕਰ ਸਕਦਾ ਅਤੇ ਧਾੜਵੀਆਂ ਦੀ ਗਿਣਤੀ ਤੋਂ ਉਸ ਨੇ ਕਦੇ ਵੀ ਧੋਖਾ ਨਹੀਂ ਖਾਧਾ ਸੀ, ਜੋ ਰਣ ਪੈਂਦਿਆਂ ਹੀ ਭੱਜ ਜਾਣ ਨੂੰ ਤਿਆਰ ਸਨ।

ਇਹ ਕਹਿਣਾ ਮੂਲੋਂ ਹੀ ਗਲਤ ਹੈ ਕਿ ਬੰਦਾ ਬਹੁਤੀ ਫੌਜ ਹੋਣ ਦੇ ਕਾਰਨ ਜਿੱਤਦਾ ਰਿਹਾ। ਉਸ ਪਾਸ ਕਦੀ ਵੀ ਇਤਨੀ ਫੌਜ ਨਹੀਂ ਹੋਈ, ਜਿਤਨੀ ਕਿ ਇਕ ਫੌਜਦਾਰ ਇਕੱਠੀ ਕਰ ਸਕਦਾ ਸੀ। ਉਸ ਦੀ ਜਿੱਤ ਦਾ ਮੂਲ

ਕਾਰਨ ਉਸ ਦੀ ਤੇਜ਼ੀ ਅਤੇ ਜੱਕੋ ਤੱਕੇ ਵਿਚ ਨਾ ਪੈਣਾ ਸੀ। ਉਹ ਏਕਾ ਏਕ ਹੀ ਵੈਰੀ ਉੱਤੇ ਪੈਂਦਾ ਅਤੇ ਉਸ ਦੇ ਸੰਭਲਣ ਤੋਂ ਪਹਿਲਾਂ-੨ ਹੀ ਉਸ ਦੇ ਜਥਿਆਂ ਨੂੰ ਅੱਡੋ ਅੱਡ ਮਾਰ ਲੈਂਦਾ। ਬੰਦੇ ਦੀ ਇਹ ਖ਼ੂਬੀ ਸੀ ਕਿ ਜੰਗ ਵਿਚ ਜੋ ਕੁਝ ਉਹ ਕਰਦਾ, ਏਕਾ ਏਕ ਹੀ ਕਰਦਾ, ਉਹ ਬਹੁਤਾ ਚਿਰ ਸੋਚਦਾ ਨਹੀਂ ਰਹਿਦਾ ਸੀ, ਉਸ ਦਾ ਮਨ ਅੱਖ ਦੇ ਫੋਰ ਵਿਚ ਸਭ ਕੁਝ ਜਾਂਚ ਜਾਂਦਾ ਅਤੇ ਤੜੱਕ ਹੀ ਸਿੱਟੇ ਤੀਕ ਅੱਪੜ ਪੈਂਦਾ। ਇਹੋ ਕਰਾਨ ਸੀ ਕਿ ਉਹ ਲੜਾਈ ਵਿਚ ਘਾਬਰਦਾ ਨਹੀਂ ਸੀ, ਜੋ ਕੁਝ ਕਰਨਾ ਹੁੰਦਾ, ਉਹ ਤੜੱਕ ਹੀ ਉਸ ਨੂੰ ਫੁਰ ਪੈਂਦਾ ਅਤੇ ਉਸੇ ਵੇਲੇ ਕੀਤਾ ਜਾਂਦਾ । ਇਹੋ ਹੀ ਉਸ ਦੀ ਜਿੱਤ ਦਾ ਭੇਦ ਸੀ, ਜੋ ਕੁਝ ਦੂਜੇ ਆਦਮੀ ਦਿਨਾਂ ਵਿਚ ਕਰਦੇ, ਉਹ ਘੜੀਆਂ ਵਿਚ ਕਰ ਲੈਂਦਾ।

ਇਹੋ ਕਾਰਨ ਸਨ, ਜਿਨ੍ਹਾਂ ਕਰਕੇ ਆਮ ਆਦਮੀਆਂ ਵਿਚ ਉਸ ਦਾ ਜਾਦੂਗਰ ਹੋਣਾ ਉੱਘਾ ਹੋ ਰਿਹਾ ਸੀ। ਜੋ ਕੰਮ ਉਸ ਦੀ ਹਿੰਮਤ ਤੇ ਬਾਹਦਰੀ ਨਾਲ ਸੰਬੰਧ ਰੱਖਦੇ ਹਨ, ਆਮ ਆਦਮੀ ਉਨ੍ਹਾਂ ਨੂੰ ਜਾਦੂਗਰੀ ਦਾ ਕਾਰਾ ਦਸੱਦੇ ਇਸ ਖਿਆਲ ਨੇ ਉਸ ਸਮੇਂ ਦੇ ਵਹਿਮੀ ਮੁਸਲਮਾਨਾਂ ਨੂੰ ਪਰਲੇ ਦਰਜੇ ਦਾ ਬੇ ਹੌਸਲਾ ਕਰ ਛਡਿਆ ਸੀ, ਅਤੇ ਬੰਦੇ ਦੇ ਆ ਪੈਣ ਦੀ ਖ਼ਬਰ ਹੀ ਉਨ੍ਹਾਂ ਨੂੰ ਭਜਾ ਦੇਣ ਲਈ ਬਥੇਰੀ ਹੁੰਦੀ । ਉਸ ਸਮੇਂ ਦੇ ਅਮੀਰ ਬਹੁਤ ਕੁਝ ਸੁਖ ਰਹਿਣੇ ਸਨ, ਅਤੇ ਉਹ ਵੀ ਦਿਲ ਦੇ ਕੇ ਲੜਾਈ ਕਰਨੀ ਨਹੀਂ ਚਾਹੁੰਦੇ ਸਨ। ਟਾਕਰੇ ਵੇਲੇ ਵਕਤ ਟਾਲਦੇ ਅਤੇ ਘੇਰੇ ਦੇ ਸਮੇਂ ਸਮਾਂ ਟਪਾਉਂਦੇ । ਉਨ੍ਹਾਂ ਦੀ ਹਰ ਦਮ ਇਹੋ ਬੇਨਤੀ ਰਹਿੰਦੀ ਕਿ ਕਿਲ੍ਹਾ ਛਡ ਕੇ ਬੰਦਾ ਭੱਜ ਜਾਵੇ, ਤਾਂਕਿ ਸਾਡਾ ਵੀ ਇਥੋਂ ਛੁਟਕਾਰਾ ਹੋਵੇ। ਅਮੀਰਾਂ ਨੂੰ ਬਾਦਸ਼ਾਹ ਦੇ ਕੰਮ ਦਾ ਇਤਨਾ ਖਿਆਲ ਨਹੀਂ ਹੁੰਦਾ, ਅਤੇ ਇਕ ਅਮੀਰ ਨੂੰ ਬਾਦਸ਼ਾਹ ਦੀ ਨਜ਼ਰੋਂ ਹੀਣਾ ਕਰਨ ਵਿਚ ਜਿੰਨਾਂ ਚਿਰ ਜ਼ੋਰ ਲਾਇਆ ਜਾਂਦਾ, ਉਸ ਤੋਂ ਦਸਵਾਂ ਹਿੱਸਾ ਵੀ ਦੁਸ਼ਮਣ ਵੱਲ ਖਰਚ ਨਾ ਕੀਤਾ ਜਾਂਦਾ। ਚੂੰਕਿ ਅਮੀਰਾਂ ਦੇ ਆਪੋ ਵਿਚ ਦੇ ਝਗੜੇ ਹੀ ਉਨ੍ਹਾਂ ਦੀ ਤਾਕਤ ਨੂੰ ਗਵਾ ਚੁਕਦੇ ਸਨ, ਇਸ ਲਈ ਦੁਸ਼ਮਣ ਨੂੰ ਆਪਣਾ ਆਪਾ ਬਚਾਉਣ ਯਾ ਸ਼ਾਹੀ ਸੈਨਾ ਨੂੰ ਹੱਥਾਂ ਪੈਰਾ ਦੀ ਪਾ ਛਡਣ ਵਿਚ ਕੋਈ ਔਖ ਨਾ ਹੁੰਦਾ। ਇਹੋ ਕਾਰਨ ਸਨ ਜਿਨ੍ਹਾਂ ਕਰ ਕੇ ਗਿਣਤੀ ਦੇ ਸਿੰਘ ਹੁੰਦਿਆ ਹੋਇਆਂ ਵੀ ਬੰਦਾ ਬਾਦਸ਼ਾਹੀ ਫੌਜ ਦੇ ਕਾਬੂ ਨਹੀਂ ਆਉਂਦਾ ਸੀ।

ਉਸ ਦਾ ਇਹ ਵਤੀਰਾ ਸੀ ਕਿ ਜੇ ਕਰ ਟਾਕਰੇ ਜਿੰਨੀ ਫੌਜ ਉਸ ਪਾਸ ਨਾ ਹੁੰਦੀ, ਤਦ ਉਹ ਲੜਾਈ ਤੋਂ ਪਹਿਲਾਂ ਹੀ ਪ੍ਰਿੱਛੇ ਹਟ ਜਾਂਦਾ , ਅਤੇ ਲੜ ਕੇ ਹਾਰ ਜਾਣ ਨਾਲੋਂ ਲੜਾਈ ਨਾ ਕਰਨ ਨੂੰ ਹੀ ਚੰਗਾ ਸਮਝਦਾ। ਉਸ ਦਾ ਪਿੱਛੇ ਹਟਣਾ ਭਾਂਜ ਨਹੀਂ ਅਖਵਾ ਸਕਦਾ, ਬਲਕਿ ਇਹ ਵੀ ਲੜਾਈ ਦੀ ਇਕ



ਚਾਲ ਸੀ। ਤਾਤਾਰੀਆਂ ਦਾ ਇਹ ਤਰੀਕਾ ਸੀ ਕਿ ਲੜਦੇ-੨ ਏਕਾ ਏਕ ਹੀ ਪਿੱਛੇ ਨਠ ਉਠਦੇ। ਵੈਰੀ ਉਨ੍ਹਾਂ ਨੂੰ ਭੱਜਦਾ ਦੇਖ ਕੇ ਬੇ-ਮੁਹਾਰਾ ਹੋ ਪਿਛੇ ਆਉਂਦਾ ਅਤੇ ਖੇਰੂੰ-੨ ਹੋ ਆਪਣੀ ਤਾਕਤ ਨੂੰ ਗਵਾ ਬੈਠਦਾ। ਉਸ ਸਮੇਂ ਏਕਾ ਏਕ ਹੀ ਤਾਤਾਰੀ ਖੜੇ ਜਾਂਦੇ, ਅਤੇ ਜੰਮ ਕੇ ਐਸਾ ਕਰੜਾ ਟਾਕਰਾ ਕਰਦੇ ਕਿ ਜਿੱਤ ਦੇ ਖਿਆਲ ਵਿਚ ਮੱਤੇ ਹੋਏ ਵੈਰੀ ਨੂੰ ਭੱਜ ਜਾਣ ਵਿਚ ਹੀ ਬਚਾਉ ਨਜ਼ਰ ਆਉਂਦਾ। ਇਹੋ ਤਰੀਕਾ ਮਰਹਟੇ ਵਰਤਦੇ ਰਹੇ ਅਤੇ ਏਹੋ ਤਰੀਕਾ ਮਿਸਲਾਂ ਦੇ ਅੰਤ ਤੀਕ ਸਿੰਘਾਂ ਵਿਚ ਪ੍ਰਚੱਲਤ ਰਿਹਾ। ਇਸ ਪਿਛੇ ਹਟ ਜਾਣ ਨੂੰ ਹੀ ਸ਼ਮਸ਼ ਖਾਂ ਅਤੇ ਕੁਤਬ ਖਾਂ ਨੇ ਭਾਂਜ ਸਮਝ ਕੇ ਐਸੇ ਕੌੜਾ ਫਲ ਪਾਇਆ ਕਿ ਮੁੜ ਕੇ ਇਸ ਭੁੱਲ ਦੇ ਸੁਧਾਰ ਕਰਨ ਦਾ ਉਨ੍ਹਾਂ ਨੂੰ ਸਮਾਂ ਹੀ ਨਾ ਲੱਭਾ ਅਤੇ ਚਾਚਾ ਭਤੀਜਾ ਦੋਵੇਂ ਇਸ ਭੁੱਲ ਦੀ ਹੀ ਭੇਟਾ ਹੋ ਗਏ।

ਜਦ ਬੰਦਾ ਵੇਖਦਾ ਕਿ ਟਾਕਰੇ ਜਿੰਨੀ ਤਾਂ ਫੌਜ ਭਾਵੇਂ ਨਹੀਂ, ਪਰ ਇਤਨੀ ਵੀ ਘਟ ਨਹੀਂ ਕਿ ਭੱਜ ਉਠਣਾ ਹੀ ਚੰਗਾ ਸਮਝਿਆ ਜਾਵੇ, ਤਦ ਉਹ ਕਿਲੇ ਬੰਦ ਹੋ ਜਾਂਦਾ । ਐਸੀ ਹਾਲਤ ਵਿਚ ਉਸ ਦਾ ਇਹੋ ਵਤੀਰਾ ਰਹਿੰਦਾ ਕਿ ਉਹ ਵੇਲੇ ਕੁਵੇਲੇ ਬਾਹਰ ਨਿਕਲ ਕੇ ਕਿਸੇ ਇਕ ਮੋਰ ਚਾਲ ਉੱਤੇ ਜਾ ਪੈਂਦਾ ਅਤੇ ਵੱਢ ਟੁਕ, ਮਾਰ ਲੁਟ ਕਰ ਕੇ ਬਾਕੀ ਫੌਜ ਦੇ ਸੁਚੇਤ ਹੋਣ ਤੋਂ ਪਹਿਲਾਂ ਹੀ ਕਿਲ੍ਹੇ ਅੰਦਰ ਆ ਵੜਦਾ। ਸ਼ਾਹੀ ਅਮੀਰਾਂ ਦੀਆ ਸੁਸਤ ਤੇ ਸੁਖ ਰਹਿਣੀਆਂ ਆਦਤਾਂ ਬੰਦੇ ਦੀ ਸਹਾਇਤਾ ਕਰਦੀਆਂ ਅਤੇ ਸਿਪਾਹਿਆਂ ਦੇ ਡਰਾਕਲ ਤੇ ਵਹਿਮੀ ਮਨ ਉਸ ਦਾ ਹੌਸਲਾ ਵਧਾਉਂਦੇ।

ਪਰ ਜਦ ਬੰਦੇ ਪਾਸ ਇਤਨੀ ਫੌਜ ਹੁੰਦੀ, ਜਿਸ ਨਾਲ ਉਹ ਸ਼ਾਹੀ ਸੈਨਾ ਦੇ ਸਾਹਮਣੇ ਹੋ ਸਕੇ, ਤਦ ਉਸ ਦਾ ਪੈਰ ਸਦਾ ਅੱਗੇ ਹੀ ਵਧਦਾ, ਅਤੇ ਐਸੀ ਹਾਲਤਾਂ ਵਿੱਚ ਉਹ ਅਜਿਹੀ ਛੋਹਲੀ ਕਰਦਾ ਕਿ ਸ਼ਾਹੀ ਸੈਨਾ ਮੂੰਹ ਤੱਕਦੀ ਹੀ ਰਹਿ ਜਾਂਦੀ। ਜਦ ਬੰਦਾ ਪੱਕ ਕਰ ਲੈਂਦਾ ਕਿ ਪਿੱਛੇ ਨਹੀਂ ਹਟਣਾ ਤਦ ਉਹ ਦਲੀਲਾਂ ਵਿਚ ਵਕਤ ਨਾ ਲੰਘਾਉਂਦਾ। ਐਸੇ ਸਮੇਂ ਲਈ ਉਸ ਨੇ ਇਕੋ ਗੁਰ ਸਿੱਖ ਛੱਡਿਆ ਸੀ, ਸੋ ਉਸੇ ਉੱਤੇ ਅਮਲ ਕਰਦਾ। ਉਸ ਦਾ ਪਾਰਖੂ ਮਨ ਝੱਟ ਤਾੜ ਜਾਂਦਾ ਕਿ ਫਲਾਣੀ ਬਾਹੀ ਕਮਜ਼ੋਰ ਹੈ, ਬਿਜਲੀ ਵਾਂਗ ਉਸ ਉੱਤੇ ਜਾ ਪੈਂਦਾ ਅਤੇ ਮਿੰਟਾਂ ਵਿਚ ਹੀ ਵੈਰੀ ਨੂੰ ਭਜਾ ਦੇਂਦਾ ਅਤੇ ਬੰਦੇ ਦੀ ਛੋਹਲੀ ਅਤੇ ਜੱਕੋ ਤੱਕਾ ਨਾ ਕਰਨ ਦੀ ਆਦਤ ਸੁਖ ਰਹਿਣੇ ਅਮੀਰਾਂ ਦੀ ਮੱਤ ਮਾਰ ਦੇਂਦੀ, ਅਤੇ ਜਿੱਤ ਦਾ ਸੇਹਰਾ ਸਦਾ ਸਿੰਘਾਂ ਦੇ ਸਿਰ ਸੋਂਹਦਾ।

ਮੁਸਲਮਾਨ ਇਤਿਹਾਸਕਾਰਾਂ ਨੇ ਬੰਦੇ ਨੂੰ ਪਰਲੇ ਦਰਜੇ ਦਾ ਜ਼ਾਲਮ ਸਿੱਧ ਕੀਤਾ ਹੈ, ਅਤੇ ਇਸ ਗੱਲ ਦੀ ਪਰੋੜਤਾ ਲਈ ਅਣ ਹੋਈਆਂ ਗੱਲਾਂ ਇਤਿਹਾਸ

ਵਿਚ ਲਿਖ ਮਾਰੀਆਂ ਹਨ। ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਜ਼ਾਲਮ ਉੱਤੇ ਜ਼ੁਲਮ ਕਰਨਾ ਉਸ ਸਮੇਂ ਜ਼ੁਲਮ ਨਹੀਂ ਸਮਝਿਆ ਜਾਂਦਾ ਸੀ। ਬੰਦਾ ਜ਼ਾਲਮਾਂ ਦਾ ਵੈਰੀ ਤੇ ਗਰੀਬਾਂ ਦਾ ਸਹਾਇਕ ਸੀ, ਅਤੇ ਇਹ ਗੱਲ ਇਸ ਤੋਂ ਹੀ ਸਿਧ ਹੈ ਕਿ ਉਸ ਨੇ ਚੁਣ-੨ ਕੇ ਕਈ ਜ਼ਾਲਮ ਬੜੀ ਬੇ-ਕਿਰਕੀ ਨਾਲ ਮਾਰੇ।

ਇਹ ਉਸ ਸਮੇਂ ਦਾ ਰਵਾਜ ਹੀ ਸੀ ਕਿ ਵੈਰੀ ਨਾਲ ਸੰਬੰਧ ਰੱਖਣ ਵਾਲਾ ਹਰ ਇਕ ਆਦਮੀ ਕਤਲ ਕੀਤਾ ਜਾਂਦਾ। ਮੁਸਲਮਾਨ ਤਾਂ ਉਸ ਇਲਾਕੇ ਦੀ ਵੀ ਸ਼ਾਮਤ ਲਿਆ ਦੇਂਦੇ ਜਿਸ ਇਲਾਕੇ ਦਾ ਇਕ ਆਦਮੀ ਵੀ ਉਨ੍ਹਾਂ ਦੇ ਵੈਰੀਆਂ ਵੱਲ ਹੋ ਜਾਂਦਾ ਸੀ। ਜੋ ਕੋਈ ਲੜਾਈ ਵਿਚ ਆਉਂਦਾ , ਉਹ ਪੱਕੇ ਯਕੀਨ ਨਾਲ ਆਉਂਦਾ ਸੀ ਕਿ ਭਾਂਜ ਸਮੇਂ ਜਾਨ ਬਖਸ਼ੀ ਕੀਤੀ ਨਹੀਂ ਜਾਏਗੀ। ਬੰਦਾ ਜੇ ਉਨ੍ਹਾਂ ਨੂੰ ਛੱਡਣਾ ਵੀ ਚਾਹੁੰਦਾ, ਤਾਂ ਕਿਸ ਇਤਬਾਰ ਉਤੇ ਛਡਦਾ ਤੁਰਕਾਂ ਵਿਚ ਨੇਮ ਪਾਲਨ ਦੀ ਅੰਸ਼ ਵੀ ਨਹੀਂ ਸੀ, ਅਤੇ ਉਹ ਨੇਮ ਪਾਲਦੇ ਕਿਸ ਨਾਲ ? ਇਕ ਕਾਫਰ ਸਿੱਖ ਨਾਲ, ਜਿਸ ਨੂੰ ਸੱਚ ਝੂਠ ਮਾਰ ਕੇ ਮਾਰ ਸੁੱਟਣਾ ਹੀ ਉਨ੍ਹਾਂ ਨੇ ਆਪਣਾ ਧਰਮ ਸਮਝਿਆ ਹੋਇਆ ਸੀ?

ਬੰਦੇ ਦਾ ਨੇਮ ਸੀ ਕਿ ਲੜਾਈ ਤੋਂ ਪਹਿਲਾਂ ਉਹ ਆਪਣੇ ਵੈਰੀ ਵੱਲ ਇਕ ਆਦਮੀ ਘੱਲ ਦੇਂਦਾ ਕਿ ਲੜਾਈ ਤੋਂ ਬਿਨਾਂ ਹੀ ਈਨ ਮੰਨ ਲਓ। ਪਰ ਹੰਕਾਰੀ ਤੁਰਕ ਉਸੇ ਨੂੰ ਮਾਰ ਕੇ ਉਸ ਦਾ ਸਿਰ ਕੱਟ ਬਰਛੀ ਉਤੇ ਟੰਗਦੇ ਅਤੇ ਮੋਰਚੇ ਅਗੇ ਗੱਡਦੇ, ਤਦ ਕਿਸ ਦਾ ਜਿਗਰਾ ਸੀ ਕਿ ਉਸ ਨਜ਼ਾਰੇ ਨੂੰ ਵੇਖ ਕੇ ਦਿਲ ਵਿਚ ਜਰ ਸਕਦਾ। ਮਲੇਰ ਕੋਟਲੇ ਦੇ ਆਦਮੀਆਂ ਦਾ ਈਨ ਮੰਨ ਲੈਣਾ ਅਤੇ ਕਤਲ ਤੇ ਲੁੱਟ ਤੋਂ ਬਚ ਰਹਿਣਾ ਸਾਫ ਸਾਫ ਦੱਸਦਾ ਹੈ ਕਿ ਬੰਦੇ ਦਾ ਸੁਭਾਉ ਵੱਢ ਟੁਕ ਕਰਨ ਦਾ ਹੀ ਨਹੀਂ ਸੀ, ਬਲਕਿ ਰਹਿਮ ਤੇ ਬੀਰਤਾ ਵੀ ਉਸ ਦੀ ਖਮੀਰ ਵਿਚ ਰਲੇ ਹੋਏ ਸਨ।

ਜੋ ਸ਼ਹਿਰ ਲੜ ਕੇ ਜਿੱਤਿਆ ਜਾਵੇ, ਜੋ ਦਰਦਨਾਕ ਨਜ਼ਾਰੇ ਉੱਥੇ ਵੇਖਣੇ ਪੈਂਦੇ ਹਨ, ਦੁਨੀਆਂ ਦੇ ਹੋਰ ਕਿਸੇ ਅਸਥਾਨ ਉੱਤੇ ਨਹੀਂ ਵੇਖਦੇ। ਫੌਜ ਦੇ ਨਾਲ ਵਡੀ ਧਾੜ ਪਰਲੇ ਦਰਜੇ ਦੇ ਸ਼ੋਹਦਿਆਂ ਅਤੇ ਲੁੱਚਿਆਂ ਦੀ ਹੁੰਦੀ ਸੀ, ਜਿਨ੍ਹਾਂ ਦਾ ਜਨਮ ਹੀ ਜ਼ੁਲਮ ਲਈ ਹੋਇਆ ਜਾਪਦਾ ਹੈ। ਗੁੱਸੇ ਨਾਲ ਭੜਕੇ ਹੋਏ ਹਜ਼ਾਰਾਂ ਐਸੇ ਆਦਮੀ ਜਦ ਹੱਲਾ ਕਰ ਕੇ ਸ਼ਹਿਰ ਵਿਚ ਵੜਦੇ ਹਨ, ਉਸੇ ਨਜ਼ਾਰੇ ਨੂੰ ਅੱਖਾਂ ਅੱਗੇ ਲਿਆਂਦਿਆਂ ਵੀ ਦਿਲ ਕੰਬ ਉਠਦਾ ਹੈ। ਲੋਕੀਂ ਘਰਾਂ ਅੰਦਰੋਂ ਲੜਦੇ ਹਨ, ਉਨ੍ਹਾਂ ਘਰਾਂ ਨੂੰ ਉਸੇ ਵੇਲੇ ਅੱਗ ਲਾਈ ਜਾਂਦੀ ਹੈ, ਉਹ ਗਲੀਆਂ ਤੇ ਬਜ਼ਾਰਾਂ ਵਿਚ ਨਠਦੇ ਹਨ, ਪਰ ਉਥੇ ਤਲਵਾਰ ਦੀ ਭੇਟਾ ਹੁੰਦੇ ਹਨ। ਲਹੂ ਨਾਲ ਭਿਜੇ ਤੇ ਭੱਜ ੨ ਕੇ ਘਰਕਦੇ ਹੋਏ ਜਦ ਮਸੀਤਾਂ ਅੰਦਰ ਵੜ



ਜਾਂਦੇ ਹਨ, ਮਸੀਤਾਂ ਸਾੜੀਆਂ ਅਤੇ ਆਦਮੀ ਮਾਰੇ ਜਾਂਦੇ ਹਨ। ਦੁਨੀਆਂ ਵਿਚ ਅੱਜ ਤੀਕ ਕੋਈ ਲੜਾਈ ਨਹੀਂ ਹੋਈ, ਜਿਸ ਵਿਚ ਆਦਮੀ ਵੱਢੇ, ਘਰ ਲੁੱਟੇ, ਮਹਲ ਫੂਕੇ ਅਤੇ ਔਰਤਾਂ ਬੇਪਤਿ ਨਾ ਕੀਤੀਆਂ ਗਈਆਂ ਹੋਣ। ਇਨ੍ਹਾਂ ਪਾਪਾਂ ਦਾ ਹੋਣਾ ਇਹ ਸਿੱਧ ਨਹੀਂ ਕਰਦਾ ਕਿ ਇਨ੍ਹਾਂ ਦਾ ਮੂਲ ਕਾਰਨ ਬੰਦਾ ਸੀ, ਬਲਕਿ ਅਸਲ ਗੱਲ ਇਹ ਹੈ ਕਿ ਇਹ ਗੱਲਾਂ ਲੜਾਈ ਨਾਲੋਂ ਅੱਡ ਹੋ ਹੀ ਨਹੀਂ ਸਕਦੀਆਂ। ਸਰਵਾਹੀ ਸੂਤੀ ਸਵਾਰ ਆਦਮੀ, ਤਰਸ ਦੇ ਅੰਸ਼ ਦਿਲ ਵਿਚ ਰੱਖ ਕੇ ਹੱਲਾ ਨਹੀਂ ਕਰਦੇ, ਤੱਤੀ ਗੋਲੀ ਯਾ ਜ਼ਹਰੀਲਾ ਤੀਰ ਲੁਛਦੀ ਔਰਤ ਯਾ ਪੰਘੂੜੇ ਪਏ ਬਾਲ ਦਾ ਰਤਾ ਲਿਹਾਜ਼ ਨਹੀਂ ਕਰਦੇ। ਜਦ ਤੀਕ ਦੁਨੀਆਂ ਵਿਚ ਲੜਾਈ ਦਾ ਨਾਮ ਹੈ, ਇਹ ਖੌਫਨਾਕ ਨਜ਼ਾਰੇ ਦੇਖਣੇ ਹੀ ਪੈਣਗੇ।

ਸਰਹੰਦ ਦੀ ਹਾਲਤ ਇਕ ਖਾਸ ਹਾਲਤ ਸੀ, ਉਸ ਨਾਲ ਬੰਦੇ ਦਾ ਵੈਰ ਹੋਣਾ ਇਕ ਕੁਦਰਤੀ ਗੱਲ ਸੀ। ਸਰਹੰਦ ਦੀ ਬਰਬਾਦੀ ਦਾ ਮੂਲ ਕਾਰਨ ਉਸ ਦਾ ਆਪਣਾ ਹੀ ਜ਼ੁਲਮ ਸੀ, ਜਿਸ ਨੇ ਦੋ ਮਸੂਮਾਂ ਨੂੰ ਕੰਧ ਵਿਚ ਚਿਣਨੋਂ ਰਤਾ ਵੀ ਸੰਕੋਚ ਨਾ ਕੀਤਾ। ਇਸ ਗੱਲ ਨੇ ਅੰਦਰੋਂ ਅੰਦਰ ਹੀ ਅੱਗ ਲਾ ਦਿੱਤੀ ਅਤੇ ਬਦਲੇ ਦੀ ਅੰਗ ਨੇ ਕਈਆਂ ਨੂੰ ਮਰਨ ਮਾਰਨ ਉਤੇ ਤਿਆਰ ਕਰ ਦਿੱਤਾ। ਮਾਝਾ ਮਾਲਵਾ ਇਕ ਜਵਾਲਾਮੁਖੀ ਪਹਾੜ ਸੀ, ਜਿਸ ਦੇ ਲਾਵੇ ਦੀ ਨਦੀ ਨੇ ਸਰਹੰਦ ਉਤੇ ਹੜ੍ਹ ਲੈ ਆਂਦਾ। ਲੋਕੀਂ ਹਥੇਲੀ ਉੱਤੇ ਜਾਨਾਂ ਧਰੀ ਖੜੇ ਸਨ, ਜ਼ਾਲਮਾਂ ਤੋਂ ਬਦਲੇ ਲੈਣ ਅਤੇ ਆਪਣੇ ਆਪ ਨੂੰ ਉਨ੍ਹਾਂ ਤੋਂ ਛੁਡਾਉਣ ਦੀ ਤੁੰਦ ਧੁਨ ਵਿਚ ਉਹ ਆਪਣੇ ਆਪੇ ਤੋਂ ਬਾਹਰ ਹੋ ਗਏ। ਅਮੀਰਾਂ ਦੇ ਮਹੱਲ, ਜ਼ੁਲਮ ਨਾਲ ਇੱਕਠੇ ਕੀਤੇ ਰੁਪੈ ਦੀਆਂ ਖੜੀਆਂ ਯਾਦਗਾਰਾਂ ਸਨ, ਭੜਕੇ ਹੋਏ ਲੋਕਾਂ ਨੇ ਘ੍ਰਿਣਾ ਭਰੀ ਕਿਲਕਾਰੀ ਮਾਰ ਕੇ ਉਹ ਢਾਹ ਕੇ ਢੇਰੀ ਕਰ ਦਿੱਤੇ। ਫੌਜਦਾਰ ਦੇ ਮਹੱਲ, ਜਿਥੇ ਦੋ ਸੌ ਸਾਲ ਤੋਂ ਉਥੋਂ ਦੇ ਵਿਸ਼ੈਈ ਹਾਕਮ, ਆਤਮਾਂ ਨੂੰ ਕਲੰਕਤ ਅਤੇ ਕਰਤਾਰ ਤੋਂ ਬੇ-ਮੁਖ ਕਰਨ ਵਾਲੀਆਂ ਮੌਜਾਂ ਮਾਣ ਰਹੇ ਸਨ, ਲੋਕਾਂ ਉਤੇ ਜ਼ੋਰ ਤੇ ਜ਼ੁਲਮ ਦੇ ਨਸ਼ਾਨ ਸਨ, ਗੁਸੇ ਭਰੇ ਲੋਕੀਂ ਹੜ੍ਹ ਵਾਂਗ ਉਨ੍ਹਾਂ ਵਿਚ ਦੀ ਹੋ ਨਿਕਲੇ, ਅਤੇ ਸੰਗ ਮਰਮਰ ਦੇ ਫਰਸ਼ ਤੇ ਤਸਵੀਰਾਂ ਨਾਲ ਸਜੇ ਕਮਰਿਆਂ ਵਿਚ ਆਪਣੇ ਗੁਸੇ ਤੇ ਕਹਿਰ ਦੇ ਨਸ਼ਾਨ ਛਡ ਗਏ।

ਜੋ ਕੁਝ ਦੇਸ ਵਿਚ ਵਰਤਿਆ ਉਸ ਦਾ ਸਾਰਾ ਦੋਸ਼ ਮੁਸਲਮਾਨਾ ਦੇ ਸਿਰ ਹੈ, ਜਿਨ੍ਹਾਂ ਨੇ ਜ਼ੁਲਮ ਕਰ ਕਰ ਕੇ ਲੋਕਾਂ ਨੂੰ ਬਦਲੇ ਲੈਣ ਲਈ ਤਿਆਰ ਕੀਤਾ ਸੀ। ਬਦਲੇ ਦੀ ਅੱਗ ਐਸੀ ਤੇਜ਼ ਹੈ ਕਿ ਅਕਲੱਯੇ ਤੋਂ ਅਕਲੱਯਾ ਵੀ ਆਪਣੀ ਸਮਝ ਸਾੜ ਬੈਂਹਦਾ । ਅਜੇ ਕੱਲ੍ਹ ਦੀ ਹੀ ਗੱਲ ਹੈ ਕਿ ਕਾਲਿਆਂ ਨੇ ਭੜਕ ਕੇ ਗ਼ਦਰ ਕੀਤਾ ਅਤੇ ਫਰੰਗੀਆਂ ਦੇ ਟੱਬਰਾਂ ਨੂੰ ਵੱਢ ਦਿੱਤਾ। ਜਦ ਗੋਰਿਆਂ ਦੀ

ਜਿੱਤ ਹੋਈ ਤਾਂ ਉਨ੍ਹਾਂ ਨੇ ਉਹ ਉਹ ਕੰਮ ਕੀਤਾ ਜਿਨ੍ਹਾਂ ਨੂੰ ਸੁਣਿਆਂ ਕਲੇਜਾ ਮੂੰਹ ਨੂੰ ਆਉਂਦਾ ਹੈ। ਦੋਹਾਂ ਸਮਿਆਂ ਅਤੇ ਦੋਹਾਂ ਸਮਿਆਂ ਦੀਆਂ ਵਧੀਕੀਆਂ ਦਾ ਜੇ ਕਰ ਮੁਕਾਬਲਾ ਕੀਤਾਜਾਵੇ, ਤਾਂ ਇਸ ਗੱਲ ਨੂੰ ਕੋਈ ਆਦਮੀ ਵੀ ਨਹੀਂ ਮੰਨੇਗਾ ਕਿ ਬੰਦੇ ਨੇ ਜ਼ੁਲਮ ਕੀਤਾ ਸੀ। ਜੋ ਕੁਝ ਹੋਇਆ, ਉਹ ਕੁਦਰਤੀ ਗੱਲ ਸੀ, ਅਤੇ ਵੈਸੇ ਸਮਾਨਾਂ ਦੇ ਹੁੰਦਿਆਂ ਹਰ ਹਾਲ ਵਿਚ ਵੈਸਾ ਹੀ ਹੋਣਾ ਸੀ।

ਬੰਦੇ ਅਤੇ ਸਿੰਘਾਂ ਦਾ ਬੰਦੇ ਦੇ ਸਮੇਂ ਹੀ ਆਪ ਵਿਚ ਵੈਰੀ ਹੋ ਜਾਣਾ ਸਾਰੇ ਇਤਿਹਾਸਕਾਰਾਂ ਨੇ ਮੰਨਿਆਂ ਹੈ, ਪਰ ਸਾਰੀਆਂ ਗੱਲਾਂ ਉਤੇ ਡੂੰਘੀ ਵਿਚਾਰ ਕੀਤਿਆਂ ਐਸਾ ਕੋਈ ਸਬੂਤ ਨਹੀਂ ਮਿਲਦਾ, ਜਿਸ ਤੋਂ ਪੂਰੀ ਤਰ੍ਹਾਂ ਸਿੱਧ ਹੋ ਸਕੇ ਕਿ ਬੰਦੇ ਦੇ ਜੀਉਂਦੇ ਜੀ ਸਿੰਘਾਂ ਨੇ ਉਸ ਦਾ ਸਾਥ ਛਡ ਦਿੱਤਾ ਹੋਵੇ, ਅਤੇ ਸ਼ਾਹੀ ਸੈਨਾ ਨਾਲ ਰਲ ਕੇ ਉਸ ਦੇ ਫੜੇ ਜਾਣ ਦਾ ਮੂਲ ਕਾਰਨ ਹੋਏ ਹੋਣ।

ਇਹ ਗੱਲ ਬੇਸ਼ਕ ਠੀਕ ਹੈ ਕਿ ਉਹ ਹੰਕਾਰੀ ਹੋ ਗਿਆ ਸੀ, ਉਸ ਨੇ ਆਪਣਾ ਨਵਾਂ ਮੱਤ ਤੋਰਿਆ ਅਤੇ 'ਵਾਹਿਗੁਰੂ ਜੀ ਕੀ ਫਤਹਿ' ਦੀ ਥਾਂ 'ਸਚੇ ਸਾਹਿਬ ਜੀ ਕੀ ਫਤਹਿ' ਜਿਸ ਨੂੰ 'ਫਤਹਿ ਦਰਸ਼ਣ' ਆਖਦੇ ਸਨ, ਪ੍ਰਚੱਲਤ ਕੀਤੀ, ਪਰ ਇਨ੍ਹਾਂ ਗੱਲਾਂ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਸਿੰਘਾ ਨੇ ਉਸ ਦਾ ਸਾਥ ਛਡ ਦਿੱਤਾ, ਯਾ ਉਹ ਖੁੱਲ੍ਹਮ ਖੁੱਲ੍ਹਾ ਸਿੰਘਾਂ ਤੋਂ ਉਲਟ ਹੋ ਤੁਰਿਆ। ਆਪਣਾ ਨਵਾਂ ਮਤ ਚਲਾਉਣਾ ਯਾ ਆਪ ਨੂੰ ਸੱਚਾ ਪਾਤਸ਼ਾਹ ਅਖਵਾਉਣਾ ਉਨ੍ਹਾਂ ਕਮਜ਼ੋਰੀਆਂ ਦਾ ਸੁਭਾਵਕ ਸਿੱਟਾ ਸੀ, ਜੋ ਬੰਦੇ ਅਤੇ ਓਸ ਸਮੇਂ ਦੇ ਆਮ ਲੋਕਾਂ ਵਿਚ ਪਾਈਆਂ ਜਾਂਦੀਆਂ ਸਨ। ਆਮ ਆਦਮੀਆਂ ਦੇ ਦਿਲਾਂ ਵਿਚ ਬੰਦੇ ਦੀ ਚੜ੍ਹਦੀ ਕਲਾ ਵੇਖ ਕੇ ਇਹ ਖਿਆਲ ਬੈਠ ਗਿਆ ਸੀ, ਕਿ ਦਸਮ ਪਾਤਸ਼ਾਹ ਜੀ ਨੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਵਾਸਤੇ ਬੰਦੇ ਦਾ ਰੂਪ ਧਾਰਿਆ ਹੈ, ਸਾਰੇ ਹੀ ਉਸਨੂੰ 'ਸੱਚਾ ਪਾਤਸ਼ਾਹ' ਆਖਣ ਲੱਗ ਪਏ ਅਤੇ ਸਮੇਂ ਨੇ ਐਸਾ ਬੇ-ਮਲੂਮਾ ਅਸਰ ਕੀਤਾ ਕਿ ਕਿਸੇ ਦੀ ਕੋਸ਼ਸ਼ ਤੋਂ ਬਿਨਾਂ ਹੀ 'ਬੰਦਈਆਂ' ਦਾ ਖਾਲਸੇ ਨਾਲੋਂ ਅੱਡ ਫਿਰਕਾ ਬਣ ਗਿਆ।

ਇਸ ਦਾ ਵੀ ਇਕ ਕਾਰਨ ਸੀ, ਅਤੇ ਉਸ ਕਾਰਨ ਨੂੰ ਲੱਭਣ ਲਈ ਬਹੁਤੀ ਟੋਲ ਕਰਨ ਦੀ ਲੋੜ ਨਹੀਂ। ਬੰਦਾ ਸਿੱਖ ਹੋਣ ਤੋਂ ਪਹਿਲਾਂ ਬੈਰਾਗੀ ਸੀ, ਅਤੇ ਜਦ ਉਹ ਏਕਾ ਏਕ ਹੀ ਸਿੱਖੀ ਦੇ ਮੰਡਲ ਵਿਚ ਆਇਆ ਤਾਂ ਬੈਰਾਗੀਆਂ ਦੇ ਬਹੁਤ ਸਾਰੇ ਖਿਆਲ ਆਪਣੇ ਨਾਲ ਲਿਆਇਆ। ਉਹ ਪੱਕਾ ਵੈਸ਼ਨੋ ਸੀ, ਇਸ ਲਈ ਮਾਂਹ ਪ੍ਰਸ਼ਾਦ ਤੋਂ ਘ੍ਰਿਣਾ ਕਰਦਾ, ਅਤੇ ਲਕੜੀਆਂ ਤੀਕ ਨੂੰ ਧੋ ਕੇ ਵਰਤਦਾ, ਇਸ ਦਾ ਵੇਖਾ ਵੇਖੀ ਬਹੁਤ ਸਾਰੇ ਆਦਮੀ ਘਾਸਾਹਾਰੀ ਹੋ ਗਏ, ਅਤੇ ਮਾਸਾ ਹਾਰੀਆਂ ਨਾਲੋਂ ਫਰਕ ਕਰਨ ਲਈ ਉਨ੍ਹਾਂ ਦਾ ਨਾਮ 'ਬੰਦਈ' ਪੈ ਗਿਆ।



ਇਹ ਗੱਲ ਇਥੋਂ ਤੀਕ ਵਧੀ ਕਿ ਥੋਹੜੇ ਸਮੇਂ ਵਿਚ ਹੀ 'ਬੰਦਈਆ' ਦਾ ਇਕ ਟੋਲਾ ਬਣ ਗਿਆ, ਅਤੇ ਬੰਦੇ ਦੇ ਦਿੱਲੀ ਜਾਣ ਤੋਂ ਮਗਰੋਂ ਖਾਲਸੇ ਤੋਂ ਭਿੰਨ 'ਬੰਦੇਈ ਖਾਲਸਾ' ਪੈਦਾ ਹੋ ਗਿਆ।

ਬੰਦੇ ਤੋਂ ਮਗਰੋਂ ਆਪੋ ਵਿਚ ਭਾਵੇਂ ਰੌਲਾ ਪੈ ਗਿਆ, ਪਰ ਬੰਦੇ ਦੇ ਹੁੰਦਿਆਂ ਐਸੀ ਕੋਈ ਗੱਲ ਨਹੀਂ ਹੋਈ। ਯਾ ਤਾਂ ਉਸ ਸਮੇਂ ਇਹ ਇਕ ਮਾਮੂਲੀ ਗੱਲ ਸਮਝੀ ਜਾਂਦੀ ਹੋਵੇਗੀ, ਅਤੇ ਯਾ ਬੰਦੇ ਦੀ ਤਾਕਤ ਤੇ ਨਿੱਤ ਨਵੇਂ ਸੂਰਜ ਦੀਆਂ ਲੜਾਈਆਂ ਨੇ ਇਸ ਨਵੀਂ ਗੱਲ ਨੂੰ ਰੋਕਣ ਦੀ ਆਗਿਆ ਨਹੀਂ ਦਿੱਤੀ ਹੋਵੇਗੀ। ਕੁਝ ਵੀ ਹੋਵੇ, ਇਹ ਇਤਿਹਾਸਕ ਗੱਲ ਹੈ ਕਿ ਬਾਬਾ ਕਾਹਨ ਸਿੰਘ ਜੀ, ਬਿਨੋਦ ਸਿੰਘ ਜੀ, ਅਤੇ ਬਾਜ ਸਿੰਘ ਜੀ, ਜੋ ਦਸਮ ਗੁਰੂ ਜੀ ਦੇ ਹਜ਼ੂਰੋਂ ਬੰਦੇ ਦੇ ਸਾਥੀ ਬਣ ਕੇ ਪੰਜਾਬ ਵੱਲ ਆਏ ਸਨ, ਅਖੀਰ ਦਮ ਤੀਕ ਬੰਦੇ ਦੇ ਨਾਲ ਰਹੇ, ਅਤੇ ਬਾਜ ਸਿੰਘ ਜੀ ਸਣੇ ਆਪਣੇ ਭਰਾਵਾਂ ਦੇ ਦਿੱਲੀ ਵਿਚ ਸ਼ਹੀਦ ਕੀਤੇ ਗਏ। ਇਸ ਲਈ ਦੋਹਾਂ ਵਿਚੋਂ ਇਕ ਗੱਲ ਮੰਨਣੀ ਪਊ, ਕਿ ਯਾ ਤਾਂ ਇਹ ਵੀ ਬੰਦੇਈ ਸਨ, ਯਾ ਖਾਲਸੇ ਤੇ ਬੰਦੇ ਦਾ ਅਖੀਰ ਦਮ ਤੀਕ ਦੇਹ ਜਾਨ ਵਾਲਾ ਸਾਥ ਰਿਹਾ।

ਅਸਲ ਗੱਲ ਇਹ ਹੈ ਕਿ ਬੰਦੇ ਦੇ ਸਮੇਂ ਕਿਸੇ ਨੂੰ ਇਹ ਗੱਲ ਬੁਰੀ ਲਗਦੀ ਹੀ ਨਹੀਂ ਸੀ ਕਿ ਫਲਾਣਾ 'ਬੰਦੇਈ' ਹੈ। ਖਾਲਸਾ ਅਤੇ ਬੰਦੇਈ ਦੋ ਭਰਾ ਸਨ, ਜੋ ਬੰਦੇ ਦੇ ਜ਼ੋਰਾਵਰ ਹੱਥ ਹੇਠ ਤਾਂ ਇਕ ਦੂਜੇ ਦੇ ਸਹਾਇਕ ਰਹੇ, ਪਰ ਉਸ ਦੇ ਓਹਲੇ ਹੁੰਦਿਆਂ ਹੀ ਇਕ ਦੂਜੇ ਦੇ ਪੱਕੇ ਵੈਰੀ ਬਣ ਗਏ। ਇਹ ਕਹਿਣਾ ਕਿ ਇਸ ਦੁਫੇੜ ਵਿਚ ਮੁਸਲਮਾਨਾਂ ਦਾ ਹੱਥ ਸੀ, ਸਚਾਈ ਤੋਂ ਬਹੁਤ ਦੂਰ ਹੈ,ਅਤੇ ਇਹ ਵੀ ਅਸੰਭਵ ਜਿਹੀ ਗੱਲ ਜਾਪਦੀ ਹੈ ਕਿ ਮਾਤਾ ਸੁੰਦਰੀ ਜੀ ਅਤੇ ਬੰਦੇ ਦਾ ਆਪੋ ਵਿਚ ਪੱਤ੍ਰ ਵਿਵਹਾਰ ਹੋਇਆ ਹੋਵੇ। ਜਿਸ ਨੇ ਬੰਗਾਲਿਓਂ ਚੱਲ ਕੇ ਦਿੱਲੀ ਦਾ ਤਖਤ ਮੱਲ ਲਿਆ, ਉਸ ਲਈ ਬੰਦੇ ਨੂੰ ਜਿੱਤਣਾ ਕੋਈ ਔਖੀ ਗੱਲ ਨਹੀਂ ਸੀ, ਅਤੇ ਜੋ ਆਦਮੀ ਕਹਿੰਦੇ ਹਨ ਕਿ ਬਾਦਸ਼ਾਹ ਦੀ ਡੂੰਘੀ ਗੋਂਦ ਨੇ ਖਾਲਸੇ ਨੂੰ ਬੰਦੇ ਨਾਲੋਂ ਅੱਡ ਕਰ ਦਿੱਤਾ, ਅਤੇ ਇਸੇ ਕਰ ਕੇ ਬੰਦਾ ਮੁਸਲਮਾਨਾ ਦੇ ਕਾਬੂ ਆਇਆ, ਉਹ ਆਦਮੀ ਉਸ ਸਮੇਂ ਦੇ ਸਿੰਘਾਂ ਦੀ ਤਾਕਤ ਅਤੇ ਰਾਜਸੀ ਚਾਲਾਂ ਤੋਂ ਧੋਖਾ ਖਾ ਰਹੇ ਹਨ।

ਸਿੰਘ ਕੇਵਲ ਗਿਣਤੀ ਦੇ ਸਨ, ਵੱਡੀ ਧਾੜ ਧਾੜਵੀਆਂ ਦੀ ਹੁੰਦੀ ਸੀ, ਜੋ ਲੁੱਟ ਵੇਲੇ ਤਾਂ ਸਭ ਤੋਂ ਅਗੇ,ਪਰ ਲੜਾਈ ਵੇਲੇ ਤੀਰ ਦੀ ਮਾਰ ਤੋਂ ਪਰ੍ਹੇ ਹੁੰਦੇ ਸਨ। ਸਿੰਘਾਂ ਦੀ ਜਿੱਤ ਇਸ ਕਰਕੇ ਨਹੀਂ ਹੁੰਦੀ ਰਹੀ ਕਿ ਏਹ ਤਕੜੇ ਸਨ, ਬਲਕਿ ਅਸਲ ਗੱਲ ਇਹ ਹੈ ਕਿ ਲੜਨ ਆਏ ਅਮੀਰ ਹੀ ਐਸੇ ਲੂਣ ਹਰਾਮੀ ਹੁੰਦੇ ਸਨ, ਕਿ ਬਾਦਸ਼ਾਹ ਦੇ ਕੰਮ ਨੂੰ ਪਿੱਛੇ ਸੁੱਟ ਕੇ ਉਹ ਸਵਾਰਥ ਸਿੱਧੀ ਲਈ

ਤਿਆਰ ਹੋ ਜਾਂਦੇ। ਉਨ੍ਹਾਂ ਦੀ ਗਰਜ਼ ਐਨੀ ਬੰਦੇ ਨੂੰ ਜਿੱਤਣ ਦੀ ਨਹੀਂ ਹੁੰਦੀ ਸੀ, ਜਿੰਨੀ ਕਿ ਦੂਜੇ ਅਮੀਰਾਂ ਨੂੰ ਵੈਰੀ ਪਾਸੋਂ ਹਰਵਾ ਕੇ ਬਦਨਾਮ ਕਰਨ ਦੀ ਹੁੰਦੀ। ਇਸੇ ਵਿਰੋਧ ਦੇ ਕਾਰਨ ਮੁਗਲਾਂ ਦੀਆਂ ਫੌਜਾਂ ਦੱਖਣ ਦੀਆਂ ਛੋਟੀਆਂ-੨ ਰਿਆਸਤਾਂ ਨੂੰ ਸਰ ਨਾ ਕਰ ਸਕੀਆਂ, ਅਤੇ ਜਦ ਤੀਕ ਔਰੰਗਜ਼ੇਬ ਆਪ ਨਾ ਗਿਆ, ਰੱਤੀ ਭਰ ਕੰਮ ਨਾ ਸੌਰਿਆ।

ਓਹ ਸ਼ਿਵਾ-ਜੀ ਜਿਸ ਦੇ ਨਾਮ ਤੋਂ ਮੁਗਲ ਪਏ ਕੰਬਦੇ ਸਨ, ਸੂਰਤ ਸ਼ਹਿਰ ਨੂੰ ਸਰ ਕਰ ਕੇ ਵੀ ਅੰਗਰੇਜ਼ਾਂ ਦੀ ਫੈਕਟਰੀ ਨੂੰ ਸਰ ਨਾ ਕਰ ਸਕਿਆ। ਕੌਣ ਨਹੀਂ ਜਾਣਦਾ ਕਿ ਜੇ ਕਰ ਅਮੀਰਾਂ ਦੀ ਨੀਤ ਸਾਫ ਹੁੰਦੀ, ਤਦ ਸ਼ਿਵਾ-ਜੀ ਐ ਹੀ ਗੁਮਨਾਮ ਆਦਮੀ ਹੁੰਦਾ, ਜੈਸਾ ਕਿ ਉਸ ਦੇ ਨਾਲ ਹੋ ਕੇ ਲੜਨ ਵਾਲਾ ਇਕ ਮਰਹੱਟਾ। ਇਹੋ ਹਾਲ ਬੰਦੇ ਦਾ ਸੀ, ਫੌਜਦਾਰ ਇਕ ਦੂਜੇ ਦੇ ਵੈਰੀ ਸਨ, ਇਕ ਦੀ ਦੂਜਾ ਸਹਾਇਤਾ ਨਹੀਂ ਕਰ ਸਕਦਾ ਸੀ, ਇਸ ਲਈ ਬੰਦੇ ਨੇ ਸਾਰਿਆਂ ਨੂੰ ਹੀ ਇਕ ਇਕ ਕਰ ਕੇ ਮਾਰ ਲਿਆ। ਸਰਹੰਦ ਤਾਂ ਬੰਦਾ ਭਾਵੇਂ ਲੈ ਲੈਂਦਾ, ਪਰ ਜਿਤਨਾਂ ਰੌਲਾ ਦੇਸ ਵਿਚ ਮਚਿਆ, ਇਸ ਦਾ ਪਾਸੰਗ ਮਾਤ੍ਰ ਵੀ ਨਾ ਮਚਦਾ, ਜੇ ਕਰ ਅਮੀਰਾਂ ਦੀ ਆਪੋ ਵਿਚ ਖਹਿ ਖਹਿ ਨਾ ਹੁੰਦੀ।

ਪਰ ਐਸਾ ਹੋਣਾ ਅਸੰਭਵ ਸੀ, ਇਹ ਮੂਲੋਂ ਹੀ ਅਨਹੋਣੀ ਸੀ। ਜੇ ਕਰ ਐਸਾ ਹੁੰਦਾ, ਤਦ ਤੈਮੂਰ , ਨਾਦਰ ਅਤੇ ਅਹਿਮਦ ਸ਼ਾਹ ਦਾ ਕਿਸੇ ਨਾਮ ਵੀ ਨਹੀਂ ਸੁਣਨਾ ਸੀ। ਸ਼ਿਵਾ-ਜੀ ਹੈਦਰ ਅਲੀ ਅਤੇ ਨਜ਼ਾਮਲ ਮੁਲਕ ਉਸੇ ਗੁਮਨਾਮੀ ਵਿਚ ਗੁਜ਼ਰ ਜਾਂਦੇ, ਜਿਸ ਵਿਚ ਕਿ ਉਨ੍ਹਾਂ ਨੇ ਅਵਤਾਰ ਧਾਰਿਆ ਸੀ। ਦੱਖਣ ਦੀਆਂ ਰਿਆਸਤਾਂ, ਬੰਗਾਲੇ ਦੀ ਨਵਾਬੀ ਅਤੇ ਅਵਧ ਦੀ ਹਕੂਮਤ ਸਭ ਐਸੀਆਂ ਹੀ ਨੇਸਤ ਹੁੰਦੀਆਂ ਜੈਸੀਆਂ ਕਿ ਅੱਜ ਕੱਲ੍ਹ ਹਨ। ਉਹ ਸਮਾਂ ਹੀ ਐਸਾ ਸੀ ਕਿ ਦਿਲਚਲਾ ਆਦਮੀ ਦਿਨਾਂ ਵਿਚ ਹੀ ਇਕ ਤਕੜੇ ਧਾੜਵੀਆਂ ਦੇ ਟੋਲੇ ਦਾ ਸਰਦਾਰ ਬਣ ਸਕਦਾ ਸੀ, ਇਸ ਲਈ ਉਸ ਸਮੇਂ ਦੇ ਬਹਾਦਰਾਂ ਦੀ ਤਾਕਤ ਜਾਚਣ ਲਈ ਸਾਨੂੰ ਉਸ ਸਮੇਂ ਦੀਆਂ ਹਾਲਤਾਂ ਉਤੇ ਨਜ਼ਰ ਮਾਰਨੀ ਚਾਹੀਦੀ ਹੈ।

ਉਹ ਹਾਲਤ ਭਾਵੇਂ ਕੁਝ ਹੀ ਹੋਵੇ, ਇਹ ਗੱਲ ਸਿੱਧ ਹੋਣੀ ਬੜੀ ਮੁਸ਼ਕਲ ਹੈ ਕਿ ਬੰਦੇ ਨੂੰ ਜਿੱਤਣ ਲਈ ਫਰਖਸੀਯਰ ਨੇ ਮਾਤਾ ਸੁੰਦਰੀ ਜੀ ਪਾਸੋਂ ਸਿੰਘਾਂ ਵੱਲ ਖਤ ਲਿਖਵਾ ਦਿੱਤੇ ਕਿ ਓਹ ਬੰਦੇ ਦਾ ਸਾਥ ਛੱਡ ਦੇਣ।

ਇਤਿਹਾਸ ਗਵਾਹੀ ਦੇਂਦਾ ਹੈ ਕਿ ਬੰਦਾ ਅਤੇ ਸਿੰਘ ਅਖੀਰ ਦਮ ਤੀਕ ਇਕੱਠੇ ਰਹੇ ਅਤੇ ਦੋਹਾਂ ਵਿਚ ਕਿਸੇ ਕਿਸਮ ਦਾ ਝਗੜਾ ਨਹੀਂ ਹੋਇਆ। ਨਾ ਹੀ ਉਸ ਸਮੇਂ ਦੀ ਹਾਲਤ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਬੰਦੇ ਦੀ ਬਗਾਵਤ



ਨੂੰ ਦੂਰ ਕਰਨ ਵਾਸਤੇ ਬਾਦਸ਼ਾਹ ਨੂੰ ਐਸੀ ਦੂਰ ਦੀ ਸੋਚ ਫੁਰ ਪਈ ਹੋਵੇ, ਜੇਹੜੀ ਕਿ ਉਸ ਸਮੇਂ ਦੇ ਵਡੇ ਤੋਂ ਵਡੇ ਅਕਲੱਯੇ ਨੂੰ ਫੁਰਨੀ ਵੀ ਅਸੰਭਵ ਜਾਪਦੀ ਹੈ।

ਬਗਾਵਤ ਤਾਂ ਦੂਰ ਹੋ ਗਈ, ਪਰ ਸੁਤੰਤ੍ਰਤਾ ਦੀ ਚਾਟ ਜੋ ਬੰਦਾ ਲਾ ਗਿਆ ਸੀ, ਉਸ ਨੇ ਸਿੰਘਾਂ ਦੀ ਕਾਇਆ ਹੀ ਪਲਟ ਦਿੱਤੀ, ਇਸ ਥੋੜ੍ਹੇ ਜਹੇ ਸਮੇਂ ਵਿਚ ਹੀ ਸਿੰਘਾਂ ਨੂੰ ਆਪਣੀ ਤਾਕਤ ਅਤੇ ਹਾਕਮਾਂ ਦੀ ਕਮਜ਼ੋਰੀ ਦਾ ਪੂਰਾ ੨ ਪਤਾ ਲਗ ਗਿਆ ਸੀ ਅਤੇ ਉਹ ਚੰਗੀ ਤਰ੍ਹਾਂ ਸਮਝ ਗਏ ਸਨ ਕਿ ਜੇ ਕਰ ਅਸੀਂ ਹਿੰਮਤ ਕਰੀਏ, ਤਾਂ ਹਾਕਮਾਂ ਨੂੰ ਦੇਸੋਂ ਕੱਢ ਸਕਦੇ ਹਾਂ। ਇਸ ਖਿਆਲ ਦੇ ਨਾਲ ਹੀ ਕੁਝ ਐਸੇ ਸਾਮਾਨ ਪੈਦਾ ਹੋ ਗਏ, ਜਿਨ੍ਹਾਂ ਨੇ ਸਿੰਘਾਂ ਨੂੰ ਸੁਤੰਤਰਤਾ ਹਾਸਲ ਕਰਨ ਲਈ ਮਜਬੂਰ ਕੀਤਾ। ਦਿੱਲੀ ਦੀ ਹਕੂਮਤ ਢਿੱਲੀ ਹੋ ਗਈ, ਜਿਸ ਕਰ ਕੇ ਹਾਕਮਾਂ ਦੇ ਸਿਰ ਉੱਤੇ ਕੋਈ ਕੁੰਡਾ ਨਾ ਰਿਹਾ। ਉਨ੍ਹਾਂ ਨੇ ਜ਼ੁਲਮ ਕਰਨਾ ਅਰੰਭਿਆ ਅਤੇ ਇਸ ਜ਼ੁਲਮ ਨੇ ਸਿੰਘਾਂ ਦੀ ਪਨੀਰੀ ਨੂੰ ਮਾਨੋ ਪਾਣੀ ਦਿੱਤਾ। ਆਲਮਾਂ ਤੇ ਚੌਧਰੀਆਂ ਦੇ ਜ਼ੁਲਮ ਨੇ ਕਈ ਜ਼ਿਮੀਦਾਰ ਬੇ-ਘਰ ਕਰ ਦਿੱਤੇ, ਜੋ ਘਰੋਂ ਨਿਕਲਦੇ ਹੀ ਸਿੰਘਾਂ ਨਾਲ ਰਲਦੇ ਅਤੇ ਮੁੜ ਉਨ੍ਹਾਂ ਹਾਕਮਾਂ ਦੀ ਹੀ ਖਬਰ ਚੰਗੀ ਤਰ੍ਹਾਂ ਲੈਂਦੇ। ਜਿਉਂ ਜਿਉਂ ਸੂਬੇ ਦੀ ਤਾਕਤ ਘਟੀ ਤਿਉਂ ੨ ਕਾਬਲੀਆਂ ਦਾ ਜ਼ੋਰ ਪੈਂਦਾ ਗਿਆ, ਅਤੇ ਸਿੰਘ ਦਿਨੋਂ-ਦਿਨ ਵਧਦੇ ਗਏ। ਅੰਤ ਨੂੰ ਗੱਲ ਇਥੇ ਮੁੱਕੀ ਕਿ ਜਮਨਾਂ ਤੋਂ ਲੈ ਕੇ ਅਟਕ ਤੀਕ ਸਿੰਘ ਹੀ ਸਿੰਘ ਪਸਰ ਗਏ ਅਤੇ ਦਿੱਲੀ ਤੇ ਕਾਬਲ ਦੇ ਹਾਕਮ ਮੂੰਹ ਵੇਖਦੇ ਹੀ ਰਹਿ ਗਏ।

❖❖❖❖❖❖❖❖❖

# ਬੰਦੇਈਆਂ ਦਾ ਹਾਲ

ਬੰਦੇ ਦੇ ਫੜੇ ਜਾਣ ਤੋਂ ਮਗਰੋਂ ਸਿੰਘਾਂ ਉਤੇ ਬੜੀ ਭਾਰੀ ਮੁਸੀਬਤ ਆਈ। ਸ਼ਾਹੀ ਹੁਕਮ ਨਾਲ ਸਾਰੇ ਫੜੇ ਜਾਣ ਲੱਗ ਪਏ। ਕੁਝ ਮਾਰੇ ਗਏ, ਕੁਝ ਛਿਪ ਗਏ ਅਤੇ ਬਹੁਤਿਆਂ ਇਹੋ ਕਹਿ ਕੇ ਆਪਣਾ ਬਚਾ ਕੀਤਾ, ਕਿ ਬੰਦੇ ਨਾਲ ਸਾਡਾ ਕੋਈ ਵਾਸਤਾ ਨਹੀਂ ਸੀ। ਬਾਬਾ ਕਾਹਨ ਸਿੰਘ ਜੀ ਲਾਹੌਰ ਜਾ ਨੌਕਰ ਹੋਏ ਅਤੇ ਆਏ ਗਏ ਸਿੰਘ ਨੂੰ ਪਨਾਹ ਦੇਣ ਲਗੇ। ਐਸਾ ਮਾਲੂਮ ਹੁੰਦਾ ਹੈ ਕਿ ਉਸ ਸਮੇਂ ਸਿੰਘਾਂ ਨੂੰ ਬਾਗ਼ੀ ਸਮਝਿਆ ਜਾਂਦਾ ਸੀ, ਅਤੇ ਬਗਾਵਤ ਦੇ ਜੁਰਮ ਵਿਚ ਸਾਰੇ ਮਾਰੇ ਜਾਂਦੇ ਸਨ, ਪਰ ਜਿਸ ਸਿੰਘ ਉਤੇ ਐਸਾ ਸ਼ੁਭਾ ਨਹੀਂ ਪੈਂਦਾ ਸੀ, ਉਸ ਨੂੰ ਕੁਝ ਨਹੀਂ ਕਿਹਾ ਜਾਂਦਾ ਸੀ। ਇਸ ਕਰਕੇ ਬਾਬਾ ਕਾਹਨ ਸਿੰਘ ਜੀ ਅਤੇ ਸੁਬੇਗ ਸਿੰਘ ਜੀ ਆਦਿ ਕਈ ਸਿੰਘ ਐਸੀ ਕਤਲਾਮ ਦੇ ਸਮੇਂ ਖਾਸ ਲਾਹੌਰ ਵਿਚ ਅਰਾਮ ਨਾਲ ਦਿਨ ਕੱਟ ਰਹੇ ਸਨ।

ਕੁਝ ਸਮੇਂ ਮਗਰੋਂ ਅਬਦੁਲ ਸਮਦ ਖਾਂ ਦਾ ਧਿਆਨ ਹੋਰਨਾਂ ਰਾਜਸੀ ਮਾਮਲਿਆਂ ਵੱਲ ਰੁੱਝ ਗਿਆ ਅਤੇ ਸਿੰਘਾਂ ਦੇ ਸਿਰੋਂ ਬਲਾ ਟਲ ਗਈ। ਬੰਦੇ ਦੇ ਸਮੇਂ ਬੰਦੇਈਆਂ ਦਾ ਇਤਨਾ ਜ਼ੋਰ ਵਧ ਗਿਆ ਸੀ ਕਿ ਵੱਡੇ ੨ ਗੁਰਦਵਾਰਿਆਂ ਉੱਤੇ ਵੀ ਉਹ ਆਪਣਾ ਹੱਕ ਜਮਾ ਬੈਠੇ ਸਨ। ਜਦ ਦਾ ਦਸਮ ਪਾਤਿਸ਼ਾਹ ਜੀ ਨੇ ਅਨੰਦ ਪੁਰ ਨੂੰ ਛੱਡਿਆ, ਉਹ ਨਗਰੀ ਪਹਾੜੀ ਰਾਜਿਆਂ ਅਤੇ ਸ਼ਾਹੀ ਫੌਜ ਦੇ ਹਥੋਂ ਲੁੱਟੀ ਜਾਣ ਕਰ ਕੇ ਉਜਾੜ ਪਈ ਸੀ, ਅਤੇ ਜਦ ਤੀਕ ਮਿਸਲਾਂ ਦੇ ਦੜਕਣ ਸਮੇਂ ਕੀਰਤ ਪੁਰ ਦੇ ਸੋਢੀ ਉਥੇ ਜਾ ਨਹੀਂ ਵਸੇ, ਉਸ ਦੀ ਵੈਸੀ ਹੀ ਹਾਲਤ ਰਹੀ। ਇਸ ਲਈ ਸੁਭਾਵਕ ਹੀ ਸਭ ਸਿੰਘਾਂ ਦਾ ਧਿਆਨ ਅੰਮ੍ਰਿਤਸਰ ਵੱਲ ਹੋ ਗਿਆ, ਅਤੇ ਇਸ ਨਗਰੀ ਦਾ ਇਤਿਹਾਸ ਪੰਥ ਦੀਆਂ ਵੱਡੀਆਂ ੨ ਘਟਨਾਵਾਂ ਵਿਚੋਂ ਗਿਣਿਆਂ ਜਾਣ ਲਗ ਪਿਆ।

ਦਸਮ ਪਾਤਸ਼ਾਹ ਜੀ ਤੱਕ ਇਹ ਰਹੀ ਕਿ ਜੋ ਚੜ੍ਹਾਵਾ ਇੱਥੇ ਚੜ੍ਹਦਾ, ਉਹ ਗੁਰੂ ਪਾਸ ਭੇਜ ਦਿੱਤਾ ਜਾਂਦਾ, ਭਾਵੇਂ ਉਹ ਚੜ੍ਹਾਵਾ ਬਿਲਕੁਲ ਹੀ ਥੋਹੜਾ ਸੀ, ਪਰ ਫੇਰ ਵੀ ਇਸ ਤੋਂ ਇਹ ਗੱਲ ਜ਼ਰੂਰ ਸਾਬਤ ਹੁੰਦੀ ਹੈ ਕਿ ਇਸ ਦੇ ਗੁਰੂ ਸਾਹਿਬ ਜੀ ਮਾਲਕ ਸਨ। ਦਸਮ ਪਾਤਿਸ਼ਾਹ ਜੀ ਤੋਂ ਮਗਰੋਂ ਇਹ ਚੜ੍ਹਾਵਾ



ਦਿੱਲੀ ਵਿਚ ਮਾਤਾ ਸੁੰਦਰੀ ਜੀ ਪਾਸ ਜਾਂਦਾ ਰਿਹਾ, ਅਤੇ ਜੋ ਰੀਤ ਅਜ ਤੀਕ ਹੁੰਦੀ ਆਈ ਸੀ, ਓਹੋ ਹੀ ਇਥੇ ਵਰਤੀ ਜਾਂਦੀ ਰਹੀ।

ਬੰਦੇਈਆਂ ਨੇ ਜੋ ਜ਼ੋਰ ਬੰਦੇ ਦੇ ਸਮੇਂ ਪਾ ਲਿਆ ਸੀ, ਉਹ ਬੰਦੇ ਦੇ ਦਿੱਲੀ ਜਾਣ ਤੋਂ ਮਗਰੋਂ ਰਤਾ ਵੀ ਨਾ ਘਟਿਆ। ਅਬਦੁਲ ਸਮਦ ਖਾਂ ਦਾ ਧਿਆਨ ਈਸਾ ਖਾਂ ਆਦਿ ਦੇ ਫਸਾਦਾਂ ਵੱਲ ਹੋ ਜਾਣ ਕਰ ਕੇ ਸਿੰਘ ਅੰਮ੍ਰਿਤਸਰ ਵੀ ਆਉਣ ਲੱਗ ਪਏ, ਅਤੇ ਦਿਨੋਂ ਦਿਨ ਇਸ ਗੁਰਦਵਾਰੇ ਦੀ ਰੌਣਕ ਵਧਣ ਲੱਗੀ। ਰੌਣਕ ਦੇ ਨਾਲ ਹੀ ਬੰਦੇਈਆਂ ਦਾ ਫਸਾਦ ਵੀ ਵਧਿਆ, ਅਤੇ ਹਰ ਮੇਲੇ ਉੱਤੇ ਉਹ ਅੱਧ ਦੇ ਹਿੱਸੇ ਉਤੇ ਜ਼ੋਰ ਦੇਣ ਲੱਗੇ।

ਇਹ ਹਾਲ ਵੇਖ ਕੇ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਛੇ ਆਦਮੀ ਹੋਰ ਦੇ ਕੇ ਹਰਿਮੰਦਰ ਦੇ ਇੰਤਜ਼ਾਮ ਲਈ ਘਲਿਆ, ਅਤੇ ਇਹ ਹੁਕਮ ਕੀਤਾ ਕਿ ਉਥੋਂ ਦੇ ਚੜ੍ਹਾਵੇ ਨੂੰ ਦਿੱਲੀ ਘੱਲਣ ਦੀ ਕੋਈ ਲੋੜ ਨਹੀਂ, ਉਥੇ ਹੀ ਲੰਗਰ ਵਿਚ ਪਾ ਕੇ ਸਾਧ ਸੰਗਤ ਨੂੰ ਛਕਾ ਦਿਆ ਕਰੋ। ਭਾਈ ਸਾਹਿਬ ਜੀ ਛੇ ਆਦਮੀਆਂ ਸਣੇ, ਜਿਨ੍ਹਾਂ ਦੀ ਉਲਾਦ ਅੱਜ ਕਲ੍ਹ ਹਰਿ ਮੰਦਰ ਦੇ ਛੇ ਪੱਤੀਆਂ ਦੇ ਪੁਜਾਰੀ ਹਨ, ਸੰਮਤ ੧੭੭੮ ਦੇ ਅਰੰਭ ਵਿਚ ਅੰਮ੍ਰਿਤਸਰ ਜੀ ਅੱਪੜੇ। ਇਸ ਤਰ੍ਹਾਂ ਕਬਜ਼ਾ ਹਥੋਂ ਜਾਂਦਾ ਵੇਖ ਕੇ ਬੰਦੇਈਆਂ ਨੇ ਆਉਣ ਵਾਲੀ ਵਿਸਾਖੀ ਉੱਤੇ ਤਲਵਾਰ ਦੇ ਜ਼ੋਰ ਫੈਸਲਾ ਕਰਨਾ ਚਾਹਿਆ, ਅਤੇ ਆਪਣੀ ਤਾਕਤ ਵਧਾਉਣ ਲਈ ਮਾਲਵੇ ਤੀਕ ਦੇ ਬੰਦੇਈ ਇਸ ਸਮੇਂ ਲਈ ਮੰਗਵਾ ਲਏ। ਸਿੰਘਾਂ ਨੂੰ ਵੀ ਖਬਰਾਂ ਪੁਜ ਪਈਆਂ, ਇਸ ਲਈ ਉਨ੍ਹਾਂ ਵੀ ਤਿਆਰੀਆਂ ਕਰ ਲਈਆਂ। ਪਰ ਸੱਚੀ ਗੱਲ ਇਹ ਹੈ ਕਿ ਬੰਦੇਈਆਂ ਦੀ ਤਾਕਤ ਸਿੰਘਾਂ ਨਾਲੋਂ ਬਹੁਤ ਹੀ ਵਧ ਕੇ ਸੀ।

ਵਿਸਾਖੀ ਆਈ, ਅਤੇ ਬੰਦੇਈਆਂ ਤੇ ਸਿੰਘਾਂ ਦੇ ਜੱਥੇ ਵੀ ਆ ਗਏ। ਬੰਦੇਈਆਂ ਨੇ ਆਪਣੀ ਚੜ੍ਹਦੀ ਕਲਾ ਦੇ ਕਾਰਨ ਦਰਸ਼ਨੀ ਡਿਉੜੀ ਦੇ ਪਾਸ ਉਸ ਜਗਹਿ ਡੇਰਾ ਕੀਤਾ, ਜਿਥੇ ਅੱਜ ਕਲ੍ਹ ਝੰਡਾ ਬੁੰਗਾ ਹੈ, ਅਤੇ ਆਪਣੇ ਡੇਰੇ ਦੇ ਉਦਾਲੇ ਕੰਡੇ ਦਾਰ ਵਾੜ ਕਰ ਕੇ ਆਪਣੇ ਮਹੰਤ ਨੂੰ ਗੱਦੀ ਲਾ ਕੇ ਬੈਠਾ ਦਿੱਤਾ। ਮੇਲੇ ਉਤੇ ਸੰਗਤ ਬਹੁਤ ਆਈ ਅਤੇ ਚੜ੍ਹਾਵਾ ਵੀ ਅਗੇ ਨਾਲੋਂ ਕੁਝ ਵਧੀਕ ਹੀ ਚੜ੍ਹਿਆ। ਮੇਲੇ ਦੇ ਮਗਰੋਂ ਹੀ ਬੰਦੇਈਆਂ ਜ਼ੋਰ ਦਿੱਤਾ ਕਿ ਅੱਧ ਦੇ ਮਾਲਕ ਅਸੀਂ ਹਾਂ, ਸਿੰਘਾਂ ਨੇ ਨਾਂਹ ਕੀਤੀ, ਇਸ ਲਈ ਬੰਦੇਈ ਜ਼ੋਰੋ ਜ਼ੋਰੀ ਅੱਧ ਲੈਣ ਲਈ ਤਿਆਰ ਹੋ ਪਏ। ਕੁਝ ਤਾਂ ਸਿੰਘਾਂ ਦੀ ਕਮਜ਼ੋਰੀ ਅਤੇ ਕੁਝ ਅਜਾਈਂ ਲਹੂ ਡੁੱਲ੍ਹਣ ਲਗਾ ਵੇਖ ਕੇ ਭਾਈ ਮਨੀ ਸਿੰਘ ਜੀ ਨੇ ਦੋਹਾਂ ਧਿਰਾਂ ਨੂੰ ਇਸ ਗੱਲ ਉਤੇ ਰਾਜੀ ਕਰ ਲਿਆ ਕਿ ਲੜ ਕੇ ਫੈਸਲਾ ਕਰਨ ਦੀ ਥਾਂ ਅਕਾਲ ਪੁਰਖ ਪਾਸੋਂ ਫੈਸਲਾ ਕਰਵਾਉਣਾ ਚਾਹੀਦਾ ਹੈ, ਜੋ ਉਸ ਕਚਹਿਰੀਓਂ ਜਿੱਤ ਗਿਆ, ਉਹੋ

ਹੀ ਚੜ੍ਹਾਵੇ ਦਾ ਮਾਲਕ। ਸਲਾਹ ਇਹ ਹੋਈ ਕਿ ਦੋ ਪਰਚੀਆਂ ਲੈ ਕੇ ਇਕ ਉਤੇ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਅਤੇ ਦੂਜੀ ਉਤੇ 'ਫਤਹਿ ਸਚੇ ਸਾਹਿਬ ਜੀ ਕੀ' ਲਿਖ ਕੇ ਹਰਿ ਕੀ ਪੌੜੀ ਪਾਈਆਂ ਜਾਣ, ਜੇ 'ਫਤਹਿ ਦਰਸ਼ਣ' ਤਰ ਆਈ, ਤਦ ਬੰਦੇਈ ਜਿੱਤੇ, ਨਹੀਂ ਤਾਂ ਸਿੰਘ।

ਸਿੰਘਾਂ ਦੀ ਕਮਜ਼ੋਰੀ ਇਸ ਗੱਲ ਤੋਂ ਹੀ ਸਿੱਧ ਹੈ ਕਿ ਉਹ ਇਸ ਸਲਾਹ ਨੂੰ ਮੰਨ ਗਏ, ਜੇ ਕਰ ਐਸਾ ਨਾ ਹੁੰਦਾ ਤਦ ਇਸ ਗੱਲ ਤੀਕ ਨੌਬਤ ਆਉਣੀ ਹੀ ਨਹੀਂ ਸੀ, ਅਤੇ ਬੰਦੇਈਆਂ ਨੂੰ ਅੱਧ ਉਤੇ ਜ਼ੋਰ ਦੇਣ ਦਾ ਹੌਸਲਾ ਹੀ ਨਹੀਂ ਪੈਣਾ ਸੀ। ਦੋਵੇਂ ਪਰਚੀਆਂ ਲਿਖ ਕੇ ਹਰਿ ਕੀ ਪੌੜੀ ਪਾਈਆਂ ਗਈਆਂ, ਅਤੇ ਕਈ ਮਿੰਟਾਂ ਦੀ ਸਹਿਮ ਭਰੀ ਉਡੀਕ ਤੋਂ ਮਗਰੋਂ ਸਿੰਘਾਂ ਦੀ ਪਰਚੀ ਤਰ ਪਈ। ਇਸ ਜਿੱਤ ਨੇ ਸਿੰਘਾਂ ਨੂੰ ਨਿਸਚਾ ਦਿਲਾ ਦਿੱਤਾ ਕਿ ਗੁਰੂ ਮਹਾਰਾਜ ਸਾਡੇ ਵੱਲ ਹਨ ਅਤੇ ਅਕਾਲ ਪੁਰਖ ਦੀ ਸਹਾਇਤਾ ਦੇ ਹੁੰਦਿਆਂ ਸੁੰਦਿਆਂ ਜੇ ਕਰ ਬੰਦੇਈਆਂ ਨੂੰ ਹੱਥ ਨਾ ਵਖਾਏ ਜਾਣ, ਤਦ ਤਾਂ ਬੜੀ ਹੀ ਬੁਰੀ ਗੱਲ ਹੈ।

ਜਿੱਤ ਦੇ ਜੈਕਾਰੇ ਸੁਣ ਕੇ ਮਹੰਤ ਸਿੰਘ, ਬੰਦੇਈਆਂ ਦੇ ਮਹੰਤ, ਨੇ ਇਸ ਫੈਸਲੇ ਤੋਂ ਨਾਂਹ ਕੀਤੀ, ਅਤੇ ਆਪਣੇ ਖਿਆਲ ਪ੍ਰਗਟ ਕਰਨ ਲਈ ਲਾਹੌਰਾਂ ਸਿੰਘ ਕਲਾਲ ਨੂੰ ਸਿੰਘਾਂ ਪਾਸ ਘਲਿਆ। ਲਾਹੌਰਾ ਸਿੰਘ ਨਾਲ ਉਸ ਦਾ ਪੁਤਰ ਸੰਗਤ ਸਿੰਘ ਵੀ ਸੀ, ਜਿਸ ਨੂੰ ਦੇਖ ਕੇ ਬਾਬਾ ਕਾਹਨ ਸਿੰਘ ਜੀ ਨੇ ਕਹਿਆ ਕਿ ਸਾਡੇ ਪੁਤਰ ਮੀਰੀ ਸਿੰਘ ਅਤੇ ਤੁਹਾਡੇ ਪੁਤਰ ਸੰਗਤ ਸਿੰਘ ਦਾ ਘੋਲ ਕਰਵਾਇਆ ਜਾਵੇ, ਜੋ ਜਿੱਤ ਜਾਵੇ, ਉਸ ਦਾ ਪਾਸਾ ਜਿੱਤਿਆ। ਲਾਹੌਰਾ ਸਿੰਘ ਮੰਨ ਗਿਆ, ਅਤੇ ਅਕਾਲ ਬੁੰਗੇ ਦੇ ਸਾਹਮਣੇ ਦੋਹਾਂ ਭੁਜੰਗੀਆਂ ਦਾ ਘੋਲ ਹੋਣ ਲਗਾ। ਕਰਤਾਰ ਦੀ ਕੁਦਰਤ, ਕਿ ਸੰਗਤ ਸਿੰਘ ਢੱਠ ਗਿਆ, ਉਸ ਦੇ ਹੇਠ ਆਉਂਦਿਆਂ ਹੀ ਸਿੰਘਾਂ ਨੇ ਉਸ ਦੇ ਮੂੰਹ ਵਿਚ ਸੂਰ ਦਾ ਡਲਾ ਪਾ ਕੇ ਉਸ ਨੂੰ 'ਭੁਜੰਗੀ' ਕਰ ਲਿਆ, ਅਤੇ ਲਾਹੌਰਾ ਸਿੰਘ ਨੇ ਵੀ ਓਸੇ ਵੇਲੇ ਤਨਖਾਹ ਬਖਸ਼ਾ ਕੇ ਬੰਦੇਈਆਂ ਦਾ ਸਾਥ ਛੱਡ ਦਿੱਤਾ।

ਹੁਣ ਤਾਂ ਸਿੰਘਾਂ ਦੇ ਹੌਸਲੇ ਵਧ ਗਏ, ਇਨ੍ਹਾਂ ਨੇ ਜ਼ੋਰ ਨਾਲ ਬੰਦੇਈਆਂ ਨੂੰ ਜਗਾਹ ਛੱਡਣ ਲਈ ਕਿਹਾ, ਇਸ ਕਰ ਕੇ ਦੁਵੱਲਿਓਂ ਕੁਝ ਰੌਲਾ ਜਿਹਾ ਪੈ ਗਿਆ, ਸਿੰਘ ਜਿੱਤ ਦੇ ਕਾਰਣ ਦੂਣੇ ਹੋ ਰਹੇ ਸਨ, ਇਸ ਲਈ ਜ਼ੋਰ ਦੇ ਕੇ ਵਾੜੇ ਉਤੇ ਜਾ ਪਏ, ਅਤੇ ਖਿੱਤੀਆਂ ਪੁੱਟਦੇ ਸਾਰ ਹੀ ਕਟਾ ਵੱਢ ਅਰੰਭ ਦਿੱਤੀ। ਜਿਸ ੨ ਨੇ ਸ਼ਸਤ੍ਰ ਰੱਖ ਦਿਤੇ ਯਾ ਸ਼ਰਨ ਲੈ ਲਈ, ਓਹ ਤਾਂ ਛੱਡ ਦਿੱਤਾ ਗਿਆ, ਬਾਕੀਆਂ ਉਤੇ ਇਕ ਰਸ ਤਲਵਾਰ ਚੱਲਦੀ ਗਈ।



ਪਰਚੀਆਂ ਦੀ ਹਾਰ ਤੋਂ ਬਹੁਤ ਸਾਰੇ ਬੰਦੇਈ ਇਹ ਸਮਝਣ ਲਗ ਪਏ ਸਨ, ਕਿ ਸਾਡਾ ਪਾਸਾ ਝੂਠਾ ਹੈ। ਇਸ ਲਈ ਸੁਭਾਵਕ ਹੀ ਉਨ੍ਹਾਂ ਦੇ ਮਨ ਸਿੰਘਾਂ ਵੱਲ ਝੁਕ ਪਏ। ਬੰਦੇ ਦੇ ਸਮੇਂ ਉਨ੍ਹਾਂ ਨੇ ਇਹ ਸਮਝਿਆ ਸੀ ਕਿ ਅਸਲ ਵਿਚ ਬੰਦਾ ਕੋਈ ਨਹੀਂ ਹੈ, ਦਸਮ ਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਲਈ ਬੰਦੇ ਦਾ ਰੂਪ ਧਾਰਿਆ ਹੈ। ਉਹ ਇਹ ਸਮਝਦੇ ਸਨ ਕਿ ਜਿਸ ਤਰ੍ਹਾਂ ਦਸਮ ਗੁਰੂ ਜੀ ਦੇ ਸਮੇਂ ਬਹੁਤ ਸਾਰੇ ਸਹਿਜਧਾਰੀ ਸਿੰਘ ਨਹੀਂ ਸਜਦੇ ਸਨ, ਇਸੇ ਤਰ੍ਹਾਂ 'ਸਤਿਗੁਰ ਬੰਦਾ ਸਾਹਿਬ ਸਚੇ ਸਾਹਿਬ ਜੀ' ਦੇ ਸਮੇਂ ਸਿੰਘ ਬੰਦੇਈ ਨਹੀਂ ਬਣਦੇ ਹਨ, ਪਰ ਜਦ ਪਰਚੀਆਂ ਦੀ ਹਾਰ ਹੋਈ, ਤਦ ਉਹ ਸਮਝ ਗਏ ਕਿ ਅਸੀਂ ਝੂਠੇ ਹਾਂ ਅਤੇ ਬੰਦੇ ਦੇ ਮਗਰ ਲੱਗਣ ਵਿਚ ਅਸਾਂ ਭੁਲ ਕੀਤੀ ਹੈ।

ਇਸ ਖਿਆਲ ਨੇ ਬੰਦੇਈਆਂ ਦੀ ਤਾਕਤ ਮੂਲੋਂ ਹੀ ਗਵਾ ਦਿੱਤੀ, ਅਤੇ ਸਿੰਘ ਦਣ-ਦਣਾਉਂਦੇ ਉਸ ਗੱਡੇ ਉਤੇ ਆ ਪਏ, ਜਿਸ ਉਤੇ ਬੰਦੇਈਆਂ ਦਾ ਮਹੰਤ ਬਰਾਜ ਰਿਹਾ ਸੀ। ਇਹ ਜ਼ਾਤ ਦਾ ਕੰਬੋ ਅਤੇ ਖੇਮ ਕਰਨ ਦਾ ਰਹਿਣ ਵਾਲਾ ਮਹੰਤ ਸਿੰਘ ਨਾਮ ਦਾ ਤਕੜਾ ਆਦਮੀ ਸੀ, ਲੜਾਈ ਦੇ ਅਰੰਭ ਵਿਚ ਹੀ ਆਪਣਾ ਪਾਸਾ ਪੀਣਾ ਵੇਖ ਕੇ ਇਹ ਨੱਠ ਗਿਆ, ਅਤੇ ਇਸ ਦੀ ਗੱਦੀ ਭਾਈ ਮਨੀ ਸਿੰਘ ਜੀ ਨੇ ਜਾ ਮੱਲੀ। ਬੰਦੇਈਆਂ ਵਿਚੋਂ ਕਿਸੇ ਨੇ ਵੀ ਟਾਕਰਾ ਨਾ ਕੀਤਾ, ਕੁਝ ਭੱਜ ਗਏ ਅਤੇ ਬਾਕੀ ਆਪਣੀ ਭੁੱਲ ਉੱਤੇ ਪਛਤਾਉਂਦੇ ਹੋਏ ਤਨਖਾਹ ਬਖਸ਼ਾਉਣ ਲਈ ਤਿਆਰ ਹੋ ਗਏ। ਹਜ਼ਾਰਾਂ ਬੰਦੇਈ 'ਭੁਜੰਗੀ' ਕੀਤੇ ਗਏ, ਜੋ ਆਉਂਦਾ, ਉਸ ਦੇ ਮੂੰਹ ਵਿਚ ਮਹਾਂ ਪ੍ਰਸ਼ਾਦਿ ਦੀ ਤਰੀ ਪਾਈ ਜਾਂਦੀ, ਜਿਸ ਨਾਲ ਉਹ ਬੰਦੇਈ ਨਾ ਰਹਿੰਦਾ ਅਤੇ 'ਭੁਜੰਗੀ' ਬਣ ਜਾਂਦਾ।

ਨਾਨੂ ਸਿੰਘ ਢੇਸੀਏ ਵਾਲਾ, ਕਿਸ਼ੋਰਾ ਸਿੰਘ ਤੇ ਸਜਾਮ ਸਿੰਘ ਕਲਾਲ, ਬਖਸ਼ੀਸ਼ ਸਿੰਘ ਚੁਮਯਾਰੀ ਵਾਲਾ ਤੇ ਭਾਈ ਭਗਤੂ ਦੇ ਦੋਵੇਂ ਪੋਤਰੇ, ਜਿਨ੍ਹਾਂ ਨੂੰ ਬੰਦੇ ਨੇ ਨਵਾਬ ਕੀਤਾ ਸੀ, ਆਦਿ ਕਈ ਮੁਖੀਏ ੨ ਬੰਦੇਈ ਤਨਖਾਹਾਂ ਲਵਾ ਕੇ ਸਿੰਘ ਸਜ ਗਏ। ਇਸ ਹਾਰ ਨੇ ਪੰਜਾਬ ਭਰ ਵਿਚ ਕੋਈ ਬੰਦੇਈ ਨਾ ਛਡਿਆ, ਬੰਦੇਈ ਬਹੁਤੇ ਮਾਝੇ ਮਾਲਵੇ ਵਿਚ ਹੀ ਸਨ, ਸੋ ਉਨ੍ਹਾਂ ਵਿਚੋਂ ਕੋਈ ਟਾਵਾਂ ੨ ਹੀ ਰਹਿ ਗਿਆ। ਜੋ ਰਹਿ ਗਏ, ਉਨ੍ਹਾਂ ਨੂੰ ਇਸ ਗੱਲ ਦਾ ਕੁਝ ਪਤਾ ਨਹੀਂ ਸੀ ਕਿ ਬੰਦਾ ਅਜੇ ਜੀਉਂਦਾ ਹੈ, ਅਤੇ ਕੋਈ ਦਿਨ ਐਸਾ ਆਵੇਗਾ ਕਿ ਉਸ ਦੀ ਉਲਾਦ ਤੇ ਤੁਫੈਲ ਇਹ ਫਿਰਕਾ ਕਸ਼ਮੀਰ ਦੇ ਪਹਾੜਾਂ ਤੋਂ ਲੈ ਕੇ ਸਿੰਧ ਹੈਦਰਾਬਾਦ ਤੀਕ ਖਿਲਰ ਜਾਏਗਾ।

ਬੰਦੇਈਆਂ ਦਾ ਇਤਿਹਾਸ ਹੁਣ ਸਿਮਟ ਸਿਮਟਾ ਕੇ ਬੰਦੇ ਦੀ ਉਲਾਦ ਦੇ ਹਾਲਾਂ ਨਾਲ ਹੀ ਆ ਰਲਦਾ ਹੈ। ਇਹ ਤਾਂ ਦੱਸਿਆ ਹੀ ਜਾ ਚੁਕਾ ਹੈ ਕਿ ਬੰਦੇ

ਦਾ ਇਕੋ ਪੁਤਰ ਸੀ, ਸੋ ਜਦ ਆਪ ਸਮਾਏ, ਤਾਂ ਰਣਜੀਤ ਸਿੰਘ ਹੀ ਗੱਦੀ ਦਾ ਮਾਲਕ ਹੋ ਗਿਆ। ਇਸ ਦੇ ਸਮੇਂ ਕੋਈ ਐਸੀ ਘਟਨਾ ਨਹੀਂ ਹੋਈ ਜੋ ਲਿਖੇ ਜਾਣ ਦੇ ਲਾਇਕ ਹੋਵੇ। ਆਪ ਦੀ ਸਾਰੀ ਅਵਸਥਾ 'ਡੇਹਰੇ' ਵਿਚ ਹੀ ਗੁਜ਼ਰੀ, ਅਤੇ ਬਾਹਰ ਅੰਦਰ ਨਾ ਜਾਣ ਦੇ ਕਾਰਨ ਸਿੱਖੀ ਸੇਵਕੀ ਵੀ ਨਾ ਵਧੀ, ਗਿਣਤੀ ਦੇ ਹੀ ਘਰੇ ਸਨ, ਜੋ ਆਪ ਨੂੰ ਮੰਨਦੇ ਅਤੇ ਦਿਵਾਲੀ ਉਤੇ ਆਪਣੇ 'ਭਾਈ' ਦੀ ਰਾਹੀਂ ਚੜ੍ਹਾਵਾ ਚੜ੍ਹਾ ਜਾਇਆ ਕਰਦੇ ਸਨ। ਆਪ ਸਾਵਣ ਵਦੀ ੬ ਸੰਮਤ ੧੮੧੦ ਬਿ: ਨੂੰ ਚਾਰ ਘੜੀਆਂ ਦਿਨ ਰਹਿੰਦੇ ਆਪਣੇ ਬੰਗਲੇ ਵਿਚ ਸਮਾ ਗਏ।

ਆਪ ਦੇ ਦੋ ਪੁੱਤਰ ਸਨ, ਵੱਡਾ ਜੁਝਾਰ ਸਿੰਘ ਅਤੇ ਛੋਟਾ ਜ਼ੋਰਾਵਰ ਸਿੰਘ। ਜੁਝਾਰ ਸਿੰਘ ਜੀ ਵਡੇ ਹੋਣ ਦੇ ਕਾਰਨ ਗੱਦੀ ਨਸ਼ੀਨ ਹੋਏ ਅਤੇ ਆਪਣੇ ਬਜ਼ੁਰਗਾਂ ਵਾਂਗ ਪੁਰਾਣੀਆਂ ਰਸਮਾਂ ਰੀਤਾਂ ਨੂੰ ਨਿਭਾਉਂਦੇ ਰਹੇ। ਆਪ ਦਿਲ ਦੇ ਉਦਾਰ ਅਤੇ ਰਹਿਮ ਦਿਲ ਸਨ। ਦਿਲਾ ਰਾਮ ਨਾਮੀਂ ਪੰਡਤ ਕਥਾ ਕਰਿਆ ਕਰਦਾ, ਉਸ ਨੂੰ ਨਵੀਂ ਆਈ ਕੜਿਆਂ ਦੀ ਜੋੜੀ ਹੀ ਦੇ ਦਿੱਤੀ। ਆਪ ਨੇ ਮਹਿਲ ਬਣਵਾਏ ਅਤੇ ਬਾਗ ਲਵਾਇਆ, ਅਤੇ ਇਕ ਵਾਰ ਮਾਝੇ ਤੀਕ ਆਪਣੀ ਸਿੱਖੀ ਵਿਚ ਦੌਰਾ ਵੀ ਕੀਤਾ। ਇਸ ਦੌਰੇ ਨਾਲ ਕੁਝ ਕੁ ਸਿੱਖੀ ਵਿਚ ਵਾਧਾ ਹੋਇਆ, ਕਿਉਂਕਿ ਮਿਸਲਾਂ ਦਾ ਸਮਾਂ ਅਤੇ ਸਿੰਘਾਂ ਦੀ ਚੜ੍ਹਦੀ ਕਲਾ ਹੋਣ ਦੇ ਕਾਰਨ ਜਿੱਥੇ ਆਪ ਜਾਂਦੇ, ਉਹ ਪਿੰਡ ਆਪ ਦੇ ਪਿੱਛੇ ਹੋ ਤੁਰਦਾ।

ਰਣਜੀਤ ਸਿੰਘ ਜੀ ਸ਼ੈਦ ਇਸ ਕਰ ਕੇ ਹੀ ਪੰਜਾਬ ਵੱਲ ਨਹੀਂ ਆਏ ਸਨ ਕਿ ਉਸ ਸਮੇਂ ਖਾਨ ਬਹਾਦਰ ਅਤੇ ਮੀਰ ਮਨੂੰ ਦੇ ਹਥੋਂ ਸਾਰੀ ਪਰਜਾ ਪੁਰ ੨ ਦੁਖੀ ਅਤੇ ਸਿੰਘ ਘਰ ਬਾਰ ਛੱਡ ਕੇ ਜੰਗਲਾਂ ਤੇ ਪਹਾੜਾਂ ਦੇ ਵਸਨੀਕ ਹੋ ਰਹੇ ਸਨ। ਆਪ ਸਾਵਣ ਵਦੀ ੧੪ ਸੰਮਤ ੧੮੬੪ ਬਿ: ਨੂੰ ਅੰਮ੍ਰਿਤ ਵੇਲੇ ਇਕ ਘੜੀ ਰਾਤ ਰਹਿੰਦੇ ਠੀਕ ਉਸ ਸਮੇਂ, ਜਦ ਨਗਾਰੇ ਨੂੰ ਚੋਟ ਲੱਗੀ, ਸੋਮਵਾਰ ਵਾਲੇ ਦਿਨ ਆਪਣੇ ਖਾਸੇ ਅੰਦਰ ਸਮਾ ਗਏ। ਅੰਤ ਸਮੇਂ ਸਿੱਖਾਂ ਨੂੰ ਬਾਣੀ ਪੜ੍ਹਨ ਦਾ ਉਪਦੇਸ਼ ਕੀਤਾ ਅਤੇ ਕਿਹਾ ਕਿ ਜੋ ਬਾਣੀ ਨਾ ਪੜ੍ਹ ਸਕੇ, ਉਹ ਵਾਹਿਗੁਰੂ ੨ ਹੀ ਕਰਦਾ ਰਹੇ।

ਆਪ ਦੇ ਦੋ ਪੁੱਤਰ ਸਨ, ਫਤਹਿ ਸਿੰਘ ਜੀ ਅਤੇ ਸੁਚੇਤ ਸਿੰਘ ਜੀ। ਚੂੰਕਿ ਫਤਹਿ ਸਿੰਘ ਜੀ ਵਡੇ ਸਨ, ਇਸ ਲਈ ਗੱਦੀ ਦੇ ਮਾਲਕ ਇਹੋ ਹੋਏ। ਆਪ ਦੇ ਸਮੇਂ ਸਿੱਖੀ ਸੇਵਕੀ ਬਹੁਤ ਵਧੀ, ਅਤੇ ਜਿਤਨੇ ਬੰਦੇਈ ਅੱਜ ਕਲ੍ਹ ਨਜ਼ਰ ਆ ਰਹੇ ਸਨ, ਸਭ ਇਨ੍ਹਾਂ ਦੇ ਸਮੇਂ ਦੇ ਹੀ ਬਣੇ ਹੋਏ ਹਨ। ਸਾਰੇ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਸੀ, ਇਸ ਲਈ ਆਪ ਕਈ ਵਾਰ ਪੰਜਾਬ ਵਿਚ ਆਏ ਅਤੇ ਹਰ ਵਾਰ ਸਿੱਖਾਂ ਦੀ ਗਿਣਤੀ ਵਧਦੀ ਹੀ ਗਈ।

ਆਪ ਨੇ ਇਰਾਦਾ ਕੀਤਾ ਸੀ ਕਿ ਬਾਬੇ ਬੰਦੇ ਜੀ ਦੇ ਦਰਬਾਰ ਨੂੰ



ਬਣਾਇਆ ਜਾਵੇ, ਸੋ ਇਸ ਮਤਲਬ ਲਈ ਆਪ ਨੂੰ ਬਹੁਤ ਸਾਰੇ ਰੁਪੈ ਦੀ ਲੋੜ ਨੇ ਮਜਬੂਰ ਕੀਤਾ ਕਿ ਸਿੰਧ ਪੰਜਾਬ ਵਿਚ ਫਿਰ ਕੇ ਸਿੱਖੀ ਵਧਾਈ ਅਤੇ ਰੁਪਿਆ ਇੱਕਠਾ ਕੀਤਾ ਜਾਵੇ। ਪਹਿਲਾ ਦੌਰਾ ਆਪ ਨੇ ਸਿੰਧ ਤੀਕ ਕੀਤਾ, ਅਤੇ ਲਾੜਕਾਣੇ ਅਤੇ ਹੈਦਰਾਬਾਦ ਦੇ ਇਲਾਕਿਆਂ ਵਿਚੋਂ ਬੇਅੰਤ ਬੰਦੇਈ ਬਣਾਏ, ਦੂਜੀ ਵਾਰੀ ਆਪ ਬਹਾਵਲ ਪੁਰੋਂ ਹੀ ਮੁੜ ਆਏ ਅਤੇ ਫੇਰ ਕਦੀ ਸਿੰਧ ਵਲ ਨਹੀਂ ਗਏ। ਚੂੰਕਿ ਆਪ ਦੀਆਂ ਚਾਰ ਇਸਤਰੀਆਂ ਵਿਚੋਂ ਇਕ ਵਜ਼ੀਰਾਂ ਬਾਦੋਂ ਵੀ ਸੀ, ਇਸ ਲਈ ਬਹੁਤਾ ਚਿਰ ਉਥੇ ਹੀ ਰਹਿੰਦੇ। ਆਪ ਦਾ ਤਰੀਕਾ ਸੀ ਕਿ ਛੇ ਮਹੀਨੇ ਆਰਾਮ ਕਰਦੇ ਅਤੇ ਛੇ ਮਹੀਨੇ ਸਿੱਖੀ ਸੇਵਕੀ ਵਿਚ ਫਿਰਦੇ, ਇਸ ਕਰ ਕੇ ਆਪ ਦੀ ਸਿੱਖੀ ਹਜ਼ਾਰਾਂ ਦੀ ਗਿਣਤੀ ਵਿਚ ਵਧ ਗਈ। ਆਪ ਜਿੱਥੇ ਜਾਂਦੇ, ਉਥੇ ਹੀ ਮਕਾਨ ਬਣਵਾ ਲੈਂਦੇ, ਇਸ ਲਈ ਰਿਯਾਸੀ, ਅਖਨੂਰ, ਜੰਮੂ, ਪਰਮੰਡਲ, ਵਜ਼ੀਰਾਬਾਦ, ਅੰਮ੍ਰਿਤਸਰ ਅਤੇ ਹਰਿਦਵਾਰ ਆਦਿ ਅਨੇਕ ਸ਼ਹਿਰਾਂ ਵਿਚ ਆਪ ਦੇ ਮਕਾਨ ਬਣੇ ਹੋਏ ਹਨ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਰਾਜਾ ਧਿਆਨ ਸਿੰਘ ਦੇ ਕਹਿਣ ਕਰ ਕੇ ਰਾਜਾ ਗੁਲਾਬ ਸਿੰਘ ਨੇ 'ਡੇਹਿਰੇ' ਅਤੇ ਬਨੌਰ ਦਾ ਪਟਾ ੧੬ ਫਗਣ ਸੰਮਤ ੧੮੯੦ ਬਿ: ਨੂੰ ਫਤਹਿ ਸਿੰਘ ਜੀ ਨੂੰ ਦਿੱਤਾ, ਉਸ ਦੀ ਨਕਲ ਇਹ ਹੈ-

*"ਸ੍ਰੀ ਰਾਮ ਜੀ ਸਹਾਇ।*

*ਪਟਾ ਲਿਖਿਆ ਆਪ ਸ੍ਰੀ ਰਾਜਾ ਜੀ ਸ੍ਰੀ ਮਹਾ-ਰਾਜਾ ਸ੍ਰੀ ਗੁਲਾਬ ਸਿੰਘ ਜੀ ਹੁਕਮ ਸ੍ਰੀ ਰਾਜਾ ਧਿਆਨ ਸਿੰਘ ਜੀ ਹਥੋਂ ਮਾਜਰਾ ਇਕ ਥਨੌਰ ਤਥਾ ਡੇਹਿਰਾ ਸਮੇਤ ਪਟਾ ਸਾਹਿਬ ਜਾਦੇ ਫਤਹਿ ਸਿੰਘ ਜੀ ਕੀ ਲਿਖੀ ਦਿਤਾ। ਘਾਂਗੂ ਤਥਾ ਚੰਗੂ ਕੀ ਬੰਡ ਧਨੌਰ ਦੀ ਸਾਹਿਬਜ਼ਾਦੇ ਕੀ ਬਖਸ਼ੀ ਜਮੀਨ, ਸ੍ਰੀ ਸਰਕਾਰ ਦੀ ਧਰਮ ਪਾਲਣਾ। ਸੰਮਤ ੧੮੯੦ ਫਗਣ ਪਰਵਿਸ਼ਟੇ ੧੬ ਲਿਖਿਆ।" "ਪਰਵਾਨਾ ਹੁਕਮ ਬਮੂਜਬ ਪਰਵਾਨਗੀ ਸ੍ਰੀ ਖਾਸ ਹਜ਼ੂਰ ਜੀ ਦੀ ਪਟਾ ਲਿਖਿਆ। ਲਿਖ ਤੁਮ ਫੀਨਾ ਕੋਛੜ। ਹੁਕਮ ਬਮੂਜਬ ਲਿਖਿਆ, ਜੋ ਥਨੌਰੇ ਦੀ ਸੀ, ਜਾੜ, ਝੁਹਾੜ, ਖੱਡ, ਜੇ ਕੁਛ ਥਨੌਰੇ ਦਾ ਹੈ ਥਾਂ, ਸੈ ਉਸ ਉਪਰ ਅਮਲ ਸਾਹਿਬਜ਼ਾਦੇ ਦਾ ਜ਼ਮੀਨ ਢੇਰੀ ਗਾਲੂ*

***ਬੰਡ ਥੀ ਸੇ ਗਾਲੂ ਬੰਡ ਬਖਸ਼ੀ। ਗਾਲੂ ਬੰਡ ਦਾ ਨਜਰਾਨਾ ਲੈਤਾ, ਜਿਮੀਦਾਰੀ ਬਖਸ਼ੀ ਜੋ ਕੋਈ ਏਥੇ, ਵੱਸੇ, ਕਾਰ ਬਗਾਰ ਸਭ ਕੁਝ ਸਰਕਾਰ ਮਾਫ।। ”***

ਇਸ ਤੋਂ ਬਿਨਾਂ ਮਹਾਰਾਜ ਰਣਜੀਤ ਸਿੰਘ ਜੀ ਵੱਲੋਂ ਵੀ ਮਿਲਖਾਂ ਵਾਲਾ (ਤਸੀਲ ਡਸਕਾ ਜ਼ਿਲ੍ਹਾ ਸਿਆਲਕੋਟ), ਬੁਢਾ ਰਜਾਦਾ (ਤਸੀਲ ਵਜ਼ੀਰਾਬਾਦ ਜ਼ਿਲ੍ਹਾ ਗੁਜਰਾਂ ਵਾਲਾ) ਤੇ ਦੋ ਹੋਰ ਖੂਹ ਵਜ਼ੀਰਾ ਬਾਦ ਦੇ ਆਪ ਨੂੰ ਮਾਫ ਸਨ। ਮਿਲਖਾਂ ਵਾਲੇ ਦੀ ਆਮਦਨ ੩੧੫ ਰੁ: ਅਤੇ ਬੁਢੇ ਰਜਾਦੇ ਦੀ ੫੨੫ ਸੀ। ਇਨ੍ਹਾਂ ਤੋਂ ਬਿਨ੍ਹਾਂ ਚੌਦਾਂ ਪਿੰਡ ਅਖਨੂਰ ਤੇ ਊਧਮ ਪੁਰ ਦੇ ਇਲਾਕਿਆਂ ਵਿਚੋਂ ਵੀ ਆਪ ਨੂੰ ਮਾਫ ਸਨ।

ਆਪ ਨੇ ਆਪਣੀ ਸਿੱਖੀ ਵਿਚ ਇਕ ਇਹ ਰਸਮ ਵੀ ਤੋਰੀ ਕਿ ਬੰਦੇਈ ਆਪਣੀ ਲੜਕੀ ਬੰਦੇਈ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਦੇਵੇ। ਇਸ ਬੰਦਸ਼ ਦਾ ਕਾਰਨ ਇਹ ਸੀ ਕਿ ਕਿਸੇ ਬੰਦੇਈ ਦੀ ਲੜਕੀ ਪਿੰਡ ਖਾਨੇ ਵਾਲ (ਤਸੀਲ ਕਬੀਰ ਵਾਲਾ, ਜ਼ਿਲ੍ਹਾ ਮੁਲਤਾਨ) ਵਿਚ ਕਿਸੇ ਐਸੇ ਦੇ ਘਰ ਵਿਆਹੀ ਹੋਈ ਸੀ, ਜੋ ਬੰਦੇਈ ਨਹੀਂ ਸੀ।

ਇਕ ਵਾਰ ਆਪ ਫਿਰਦੇ ੨ ਜੋ ਓਧਰ ਗਏ ਤਾਂ ਉਸ ਸਿੱਖਣੀ ਨੇ ਆਪ ਦਾ ਪ੍ਰਸ਼ਾਦਿ ਵਰਜਿਆ। ਰਸਮ ਇਹ ਹੈ ਕਿ ਉਸ ਸਮੇਂ ਜਿਤਨੀ ਸੰਗਤ ਜੁੜ ਜਾਏ, ਸਭ ਨੂੰ ਪ੍ਰਸ਼ਾਦਿ ਛਕਾਉਣਾ ਪੈਂਦਾ ਹੈ। ਜਦ ਪ੍ਰਸ਼ਾਦਿ ਲਈ ਕਿਹਾ ਸੀ, ਓਦੋਂ ਤਾਂ ਗਿਣਤੀ ਦੇ ਹੀ ਆਦਮੀ ਸਨ, ਪਰ ਜਦ ਵੇਲਾ ਆਇਆ ਤਾਂ ਸੰਗਤ ਬਹੁਤ ਹੋ ਗਈ।

ਇਹ ਹਾਲ ਵੇਖ ਕੇ ਘਰ ਦੇ ਆਦਮੀ ਜੋ ਬੰਦੇਈ ਨਹੀਂ ਸਨ, ਘਰ ਨੂੰ ਜਿੰਦਰਾ ਮਾਰ ਕੇ ਬਾਹਰ ਚਲੇ ਗਏ। ਸਿੱਖਣੀ ਵਿਚਾਰੀ ਨੇ ਘਰ ਆਈ ਸੰਗਤ ਨੂੰ ਸਭ ਕਥਾ ਕਹਿ ਸੁਣਾਈ, ਅਤੇ ਸੰਗਤ ਨੇ ਪੱਕੇ ਪ੍ਰਸ਼ਾਦ ਨੂੰ ਵੰਡ ਕੇ ਹੀ ਤ੍ਰਿਪਤੀ ਪ੍ਰਗਟ ਕਰ ਦਿੱਤੀ। ਇਸ ਗੱਲ ਤੋਂ ਫਤਿਹ ਸਿੰਘ ਜੀ ਨੂੰ ਐਸਾ ਗੁੱਸਾ ਆਇਆ ਕਿ ਅਗੇ ਨੂੰ ਉਨ੍ਹਾਂ ਨੇ ਇਹ ਹੁਕਮ ਦੇ ਦਿੱਤਾ ਕਿ ਬੰਦੇਈ ਆਪਣੀ ਲੜਕੀ ਬੰਦਈ ਨੂੰ ਹੀ ਦੇਵੇ ਕਿਸੇ ਹੋਰਸ ਨੂੰ ਨਾ ਦੇਵੇ, ਸੋ ਇਹ ਰਸਮ ਅੱਜ ਤੀਕ ਉਨ੍ਹਾਂ ਵਿਚ ਵਰਤੀ ਜਾਂਦੀ ਹੈ।

ਆਪ ਦੀਆਂ ਚਾਰ ਇਸਤ੍ਰੀਆਂ ਸਨ, ਜ਼ਿਲ੍ਹੇ ਸਿਆਲ ਕੋਟ ਦੇ ਸਿੰਗਿਆਲ ਪਿੰਡ ਦੇ ਤੁਲੀ ਖੱਤ੍ਰੀ ਦੀ ਲੜਕੀ ਕਿਸ਼ਨੀ, ਵਜ਼ੀਰਾ ਬਾਦੋਂ ਗੁਲਾਬ ਦਈ, ਜ਼ਿਲ੍ਹਾ ਝੰਗ ਦੇ ਐਹਮਦ ਪੁਰ ਸਿਆਲ ਪਿੰਡ ਦੇ ਸਾਹਨੀ ਖੱਤ੍ਰੀ ਦੀ ਲੜਕੀ



ਭਾਗ ਭਰੀ ਅਤੇ ਊਧਮ ਪੁਰ ਇਲਾਕੇ ਦੀ ਚੜਿਆਈ ਪਿੰਡ ਦੀ ਨਰਾਇਣ ਦਈ। ਪਹਿਲੇ ਮਹਿਲ ਤੋਂ ਇਕ ਪੁੱਤਰ ਸਾਹਿਬ ਸਿੰਘ ਹੋਇਆ, ਪਰ ਛੋਟੀ ਉਮਰ ਵਿਚ ਹੀ ਮਰ ਗਿਆ। ਇਸ ਲਈ ਜਦ ਜੇਠ ੨ ਮੁਤਾਬਕ ੨ ਹਾੜ ਸੰਮਤ ੧੯੦੨ ਨੂੰ ਸ਼ੁਕਰਵਾਰ ਦੋ ਘੜੀ ਰਾਤ ਗਈ ਵਜ਼ੀਰਾ ਬਾਦ ਵਿਚ ਆਪ ਸਮਾਉਣ ਲਗੇ, ਤਾਂ ਸਿੱਖਾਂ ਅੰਤ ਸਮੇਂ ਅਰਦਾਸ ਕੀਤੀ, ਸੰਗਤ ਨੂੰ ਪੱਲਾ ਫੜਾਈਏ, ਸਾਹਿਬਾਂ ਬਚਨ ਕੀਤਾ, ਸ੍ਰੀ ਦਮਦਮਾ ਸਾਹਿਬ ਮੰਨਣਾ।”

ਇਸ ਲਈ ਆਪ ਤੋਂ ਪਿਛੋਂ ਭਾਵੇਂ ਗੱਦੀ-ਨਸ਼ੀਨ ਤਾਂ ਹੁੰਦੇ ਆਏ, ਪਰ ਸਿੱਖੀ ਵਿਚ 'ਗੁਰੂ' ਨਹੀਂ ਸਮਝੇ ਜਾਂਦੇ ਹਨ, ਅਤੇ ਇਸ ਦਾ ਸਰੀਹਣ ਸਬੂਤ ਇਹ ਹੈ ਕਿ ਪਹਿਲੇ ਚੌਹਾਂ ਹੀ ਗੱਦੀ ਨਸ਼ੀਨਾਂ ਦੇ ਪਲੰਘ ਤਾਂ ਅਜ ਤੀਕ ਰੱਖੇ ਹੋਏ ਹਨ, ਪਰ ਪਿਛਲਿਆਂ ਗੱਦੀ ਨਸ਼ੀਨਾਂ ਦੀ ਕੋਈ ਯਾਦਗਾਰ ਨਜ਼ਰ ਨਹੀਂ ਆਉਂਦੀ। ਫਤਹਿ ਸਿੰਘ ਜੀ ਦੇ ਸਮਾਉਂਦਿਆਂ ਹੀ ਗੱਦੀ ਉਤੇ ਝਗੜਾ ਹੋ ਪਿਆ। ਜੁਝਾਰ ਸਿੰਘ ਜੀ ਦੀ ਸ਼ਾਖ ਤਾਂ ਮੁੱਕ ਚੁਕੀ ਸੀ, ਕਿਉਂਕਿ ਨਾ ਤਾਂ ਆਪ ਦੇ ਛੋਟੇ ਪੁੱਤਰ ਸੁਚੇਤ ਸਿੰਘ ਜੀ ਦੀ ਉਲਾਦ ਹੋਈ ਅਤੇ ਨਾ ਹੀ ਫਤਹਿ ਸਿੰਘ ਜੀ ਦੀ ਸ਼ਾਖ ਵਧੀ। ਜ਼ੋਰਾਵਰ ਸਿੰਘ ਜੀ ਦੇ ਇਕੋ ਪੁੱਤਰ ਅਰਜਨ ਸਿੰਘ ਜੀ ਸਨ, ਜਿਨ੍ਹਾਂ ਤੋਂ ਖੜਕ ਸਿੰਘ ਜੀ ਤੇ ਅਮੀਰ ਸਿੰਘ ਜੀ ਦੋ ਪੁਤਰ ਹੋਏ।

ਖਾਨਦਾਨ ਵਿਚ ਜਦ ਕੋਈ ਹੋਰ ਆਦਮੀ ਨਾ ਰਿਹਾ, ਤਾਂ ਕਾਇਦੇ ਮੁਜਬ ਖੜਕ ਸਿੰਘ ਜੀ ਹੀ ਗੱਦੀ ਦੇ ਮਾਲਕ ਹੋ ਸਕਦੇ ਸਨ, ਕਿਉਂਕਿ ਆਪ ਵਡੇ ਸਨ, ਪਰ ਫਤਹਿ ਸਿੰਘ ਜੀ ਦੇ ਦੂਜੇ ਮਹਿਲ ਗੁਲਾਬ ਦਈ ਨੇ ਅਮੀਰ ਸਿੰਘ ਨੂੰ ਮੁਤਬੰਨਾ ਕੀਤਾ ਹੋਇਆ ਸੀ, ਇਸ ਲਈ ਇਹ ਗੱਦੀ ਦਾ ਮਾਲਕ ਉਸ ਨੂੰ ਬਨਾਉਣਾ ਚਾਹੁੰਦੇ ਸਨ। ਰੌਲਾ ਗੌਲਾ ਪਿਆ ਪਰ ਅੰਤ ਨੂੰ ਅਮੀਰ ਸਿੰਘ ਜੀ ਹੀ ਜਿੱਤੇ। ਆਪ ਦਾ ਇਕੋ ਪੁਤਰ ਪਹਾੜ ਸਿੰਘ ਹੋਇਆ ਜੋ ਲਾਵਲਦ ਗਿਆ। ਗੁਲਾਬ ਦਈ ਜੀ ਤੋਂ ਮਗਰੋਂ ਕਿਸ਼ਨ ਜੀ, ਭਾਗ ਭਰੀ ਜੀ ਅਤੇ ਨਰਾਇਣ ਦਈ ਜੀ, ਫਤਹਿ ਸਿੰਘ ਜੀ ਦੇ ਤਿੰਨੇ ਮਹਿਲ ਮਾਲਕ ਰਹੇ, ਅਤੇ ਇਨ੍ਹਾਂ ਤੋਂ ਮਗਰੋਂ ਖੜਕ ਸਿੰਘ ਜੀ ਦੇ ਇਕਲੌਤੇ ਪੁਤ੍ਰ ਦਇਆ ਸਿੰਘ ਜੀ ਨੂੰ ਗੱਦੀ ਦਿੱਤੀ ਗਈ। ਆਪ ਦੇ ਚਾਰ ਪੁੱਤਰ ਹੋਏ ਤੇਜਾ ਸਿੰਘ, ਅਤਰ ਸੋਹਨ ਸਿੰਘ ਅਤੇ ਸੁਜਾਨ ਸਿੰਘ। ਦਯਾ ਸਿੰਘ ਜੀ ਤੋਂ ਮਗਰੋਂ ਤੇਜਾ ਸਿੰਘ ਅਤੇ ਅਤਰ ਸਿੰਘ ਵਿਚ ਗੱਦੀ ਦਾ ਝਗੜਾ ਪੈ ਗਿਆ, ਅਤੇ ਕਚਹਿਰੀਆਂ ਤੀਕ ਗੱਲ ਅੱਪੜੀ। ਅੰਤ ਨੂੰ ਕਚਹਿਰੀ ਦੀ ਰਾਇ ਨਾਲ ਸਭ ਬੰਦੇਈਆਂ ਨੇ ਇਕੱਠੇ ਹੋ ਕੇ ਦਸਤਾਰ ਤੇਜਾਂ ਸਿੰਘ ਨੂੰ ਦਿੱਤੀ ਅਤੇ ਬਾਕੀ ਭਰਾਵਾਂ ਲਈ ਰੁਜੀਨੇ ਲਾ ਦਿੱਤੇ।

ਅੱਜ ਕਲ੍ਹ ਤੇਜਾ ਸਿੰਘ ਜੀ ਹੀ ਗੱਦੀ ਨਸ਼ੀਨ ਹਨ। ਆਪ ਨੂੰ ਸ਼ਿਕਾਰ

ਦਾ ਚੰਗਾ ਸ਼ੌਕ ਹੈ, ਅਤੇ ਬਾਹਰ ਅੰਦਰ ਭਾਵੇਂ ਜਾਂਦੇ ਹਨ, ਪਰ ਦੂਰ ਤੀਕ ਨਹੀਂ ਜਾਂਦੇ। ਆਪ ਦੀ ਸ਼ਕਲ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਆਪ ਕਿਸੇ ਫਿਰਕੇ ਦੇ ਧਾਰਮਕ ਆਗੂ ਹਨ, ਤੇਜਾ ਸਿੰਘ ਜੀ ਅਤੇ ਅਤਰ ਸਿੰਘ ਦੀ ਕੋਈ ਉਲਾਦ ਨਹੀਂ ਅਤੇ ਬਹੁਤਿਆਂ ਦਾ ਖਿਆਲ ਹੈ ਕਿ ਹੁਣ ਹੋਵੇਗੀ ਹੀ ਨਹੀਂ। ਕਈ ਕਹਿੰਦੇ ਹਨ ਕਿ ਜੇ ਕਰ ਛੋਟੇ ਭਰਾ ਵੀ ਇਨ੍ਹਾਂ ਵਰਗੇ ਹੀ ਹੋਏ ਤਾਂ ਇਹ ਸ਼ਾਖ ਹੀ ਖਤਮ ਹੋ ਜਾਏਗੀ।

ਅਤਰ ਸਿੰਘ ਕਹਿੰਦਾ ਸੀ ਕਿ ਸਾਡੇ ਵਡਿਆਂ ਦਾ ਬਚਨ ਹੈ, ਜੋ ਬਾਬੇ ਬੰਦੇ ਦੀਆਂ ਛੇ ਸੱਤ ਪੁਸ਼ਤਾਂ ਹੀ ਹੋਣਗੀਆਂ ਇਸ ਤੋਂ ਅਗੇ ਉਲਾਦ ਨਹੀਂ ਹੋਵੇਗੀ। ਸੋ ਉਹ ਵਕਤ ਆ ਗਿਆ ਮਾਲੂਮ ਹੁੰਦਾ ਹੈ। ਦੋਵੇਂ ਵਡੇ ਭਰਾ ਤਾਂ "ਡੇਹਰੇ" ਰਹਿੰਦੇ ਹਨ ਪਰ ਦੋ ਛੋਟੇ ਭਰਾ ਵਜ਼ੀਰਾਬਾਦ ਵਿਚ। ਸਾਰੇ ਖਾਨਦਾਨ ਦਾ ਸ਼ਜਰਾ ਇਹ ਹੈ–




ਬੰਦੇਈਆਂ ਨੂੰ ਗੁਰੂ ਘਰ ਉਤੇ ਪੂਰਾ ੨ ਭਰੋਸਾ ਅਤੇ ਨਿਸਚਾ ਹੈ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਬਾਣੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦੇ, ਅਰਦਾਸ ਵਿਚ ਦਸਾਂ ਪਾਤਸ਼ਾਹੀਆਂ ਦਾ ਨਾਮ ਲੈ ਕੇ ਫੇਰ ਬੰਦੇ ਬਹਾਦਰ, ਰਣਜੀਤ ਸਿੰਘ ਜੀ, ਜੁਝਾਰ ਸਿੰਘ ਜੀ ਅਤੇ ਫਤਹਿ ਸਿੰਘ ਜੀ ਦਾ ਨਾਮ ਲੈਂਦੇ ਹਨ, ਪਰ ਨਾਮਧਾਰੀਆਂ ਵਾਂਗ ਯਾਰ੍ਹਵੀਂ, ਬਾਰ੍ਹਵੀਂ, ਪਾਤਸ਼ਾਹੀ ਨਹੀਂ ਆਖਦੇ। ਦਮਦਮੇ ਅਰਥਾਤ ਬਾਬੇ ਬੰਦੇ ਦੇ ਦਰਬਾਰ ਵਿਚ ਸਵਾ ਪਹਿਰ ਦੇ ਤੜਕੇ ਨੌਬਤ ਵੱਜਦੀ ਅਤੇ ਸਵੇਰੇ ਸ਼ਾਮ ਕੀਰਤਨ ਹੁੰਦਾ ਹੈ, ਪਰ ਅੱਜ ਕਲ੍ਹ ਇਸ ਵਿਚ ਕੁਝ ਢਿੱਲ ਪੈ ਗਈ ਹੈ। ਸ਼ਾਮ ਨੂੰ ਰਹਿਰਾਸ ਤੋਂ ਮਗਰੋਂ ਚੌਂਕੀ ਚੜ੍ਹਦੀ ਅਤੇ ਸ਼ਬਦ



ਪੜ੍ਹਦੀ ਹੋਈ ਸੰਗਤ ਦਮਦਮੇ ਦੀਆਂ ਪ੍ਰਕਰਮਾਂ ਕਰੀ ਜਾਂਦੀ ਹੈ।

ਬੰਦੇਈ ਗੰਗਾ ਵਿਚ ਫੁੱਲ ਨਹੀਂ ਪਾਉਂਦੇ, ਬਲਕਿ ਦੀਵਾਲੀ ਵਿਸਾਖੀ ਜਦ ਦਰਸ਼ਨਾਂ ਨੂੰ ਆਉਂਦੇ ਹਨ, ਤਾਂ ਡੇਹਰੇ ਹੇਠ ਵਗਦੇ ਚੰਦਰ ਭਾਗਾ ਵਿਚ ਪਰਵਾਹ ਦੇਂਦੇ ਹਨ, ਉਹ ਜੋ ਗੀਤ ਕਰਦੇ ਹਨ, ਯਾ ਤਾਂ ਡੇਹਰੇ ਆ ਕੇ ਕਰਦੇ ਹਨ ਯਾ ਉਗਰਾਹੀ ਕਰਨ ਲਈ 'ਭਾਈ' ਸਾਹਮਣੇ। ਦੀਵਾਲੀ ਅਤੇ ਵਿਸਾਖੀ ਨੂੰ ਦੂਰ ਦੇਸਾਂ ਦੀ ਸੰਗਤ ਡੇਹਰੇ ਆਉਂਦੀ ਹੈ, ਪਰ ਵੱਡਾ ਜੋੜ ਦਿਵਾਲੀ ਉੱਤੇ ਹੁੰਦਾ ਹੈ। ਇਸ ਸਮੇਂ ਹਰ ਇਲਾਕੇ ਦਾ 'ਭਾਈ, ਆਪਣੀ ੨ ਸੰਗਤ ਨੂੰ ਲੈ ਕੇ ਆਉਂਦਾ ਅਤੇ ਆਪਣੀ ਹੈਸੀਅਤ ਮੁਜਬ ਚੜ੍ਹਾਵਾ ਚੜ੍ਹਾਉਂਦਾ ਹੈ। ਕਈ ਬੰਦੇਈ ਕਿਸੇ ਕਾਮਨਾ ਲਈ ਸੁੱਖਣਾ ਸੁੱਖ ਲੈਂਦੇ ਹਨ, ਜਿਸ ਦੇ ਪੂਰਾ ਹੋਣ ਉੱਤੇ ਉਨ੍ਹਾਂ ਵਿਚੋਂ ਕਿਸੇ ਇਕ ਨੂੰ ਕੁਝ ਸਮੇਂ ਲਈ 'ਡੇਹਰੇ' ਗੱਦੀ ਨਸ਼ੀਨ ਦੀ ਸੇਵਾ ਵਿਚ ਹਾਜ਼ਰ ਰਹਿਣਾ ਪੈਂਦਾ ਹੈ, ਐਸਿਆਂ ਨੂੰ 'ਹਾਜ਼ਰੀ' ਆਖਦੇ ਹਨ।

ਮੰਨ ਲਵੋ ਕਿ ਇਕ ਨੇ ਪੁਤ੍ਰ ਦੀ ਖਾਹਸ਼ ਕੀਤੀ ਹੈ, ਜੇ ਕਰ ਪੁਤਰ ਹੋ ਗਿਆ ਅਤੇ ਪਲ ਕੇ ਅਠ ਬਰਸ ਦਾ ਹੋ ਗਿਆ ਤਾਂ ਛੇ ਮਹੀਨੇ, ਵਰ੍ਹਾ ਯਾ ਦੋ ਵਰ੍ਹੇ ਲਈ ਡੇਹਰੇ ਵਿਚ ਗੱਦੀ-ਨਸ਼ੀਨ ਦੀ ਸੇਵਾ ਲਈ ਘੱਲ ਦਿੱਤਾ ਜਾਂਦਾ ਹੈ, ਜੇ ਕਰ ਨੂੰਹ ਦੀ ਪ੍ਰਾਰਥਨਾ ਕੀਤੀ ਗਈ ਹੈ, ਤਦ ਨੂੰਹ ਦੇ ਘਰ ਆਇਆ ਪਹਿਲਾ ਉਸ ਨੂੰ ਡੇਹਰੇ ਭੇਜ ਦਿੱਤਾ ਜਾਂਦਾ ਹੈ। ਇਸ ਪਰਕਾਰ ਦਾ ਨਿਸ਼ਚਾ ਹੈ, ਜੋ ਬੰਦੇਈ ਦਮਦਮੇ ਸਾਹਿਬ ਉੱਤੇ ਰੱਖਦੇ ਹਨ। ਉਥੇ ਉਹ ਰਸਮਾਂ ਅਦਾ ਕੀਤੀਆਂ ਜਾਂਦੀਆਂ ਹਨ, ਜੋ ਅੰਮ੍ਰਿਤਸਰ ਸ੍ਰੀ ਹਰਿ ਮੰਦਰ ਜੀ ਵਿਚ ਹੁੰਦੀਆਂ ਹਨ, ਅਤੇ ਅਨਜਾਨ ਆਦਮੀ ਬਿਨਾਂ ਦੱਸੇ ਤੋਂ ਸਮਝ ਹੀ ਨਹੀਂ ਸਕਦਾ ਕਿ ਇਹ ਸਿੱਖਾਂ ਦੇ ਗੁਰਦਵਾਰੇ ਤੋਂ ਬਿਨਾਂ ਕਿਸੇ ਹੋਰ ਫਿਰਕੇ ਦਾ ਗੁਰਦੁਆਰਾ ਹੈ।

ਆਸਾਨੀ ਲਈ ਸਿੱਖੀ ਚਾਰ ਇਲਾਕਿਆਂ ਵਿਚ ਵੰਡੀ ਗਈ ਹੈ–ਝਨਾਂ ਦੀ ਸਿੱਖੀ, ਇਹ ਮੁਲਤਾਨ ਅਤੇ ਝੰਗ ਦੇ ਇਲਾਕਿਆਂ ਦਾ ਨਾਮ ਹੈ। ਬਹਾਵਲ ਪੁਰ ਦੀ ਸਿੱਖੀ, ਸਿੰਧ ਦੀ ਸਿੱਖੀ, ਇਸ ਦੇ ਦੋ ਹਿਸੇ ਸਨ– ਜੂਹੀ ਯਾ ਲਾੜਕਾਣੇ ਦਾ ਇਲਾਂਕਾ, ਸਿੰਧ ਹੈਦਰਾਬਾਦ ਦਾ ਇਲਾਂਕਾ, ਪੰਜਾਬ ਦੀ ਸਿੱਖੀ, ਇਸ ਵਿਚ ਮਾਝਾ, ਦਵਾਬਾ ਆਦਿ ਤੱਪਿਆਂ ਦੀ ਸਿੱਖੀ ਸ਼ਾਮਲ ਹੈ। ਰਾਵਲ ਪਿੰਡੀ, ਭੇਰਾ, ਖੁਸ਼ਾਬ, ਮਾਝੇ ਦੇ ਟਾਂਵੇ ੨ ਪਿੰਡਾਂ ਵਿਚ ਇਕ ੨ ਘਰ ਦੜਪ ਵਿਚ ਲੁਬਾਨਿਆਂ ਦੇ ਇਕ ਦੋ ਪਿੰਡ, ਪੰਜਾਬ ਦੇ ਇਲਾਕੇ ਵਿਚ ਸ਼ਾਮਲ ਹਨ। ਬਹੁਤੀ ਸਿੱਖੀ ਸਿੰਧ ਅਤੇ ਮੁਲਤਾਨ ਦੇ ਇਲਾਕੇ ਵਿਚ ਹੈ, ਬਹਾਵਲ ਪੁਰ ਦੇ ਇਲਾਕੇ ਵਿਚ ਖਾਨ ਪੁਰ ਦੇ ਪਾਸ ੨ ਦੇ ਦੋ ਚਾਰ ਪਿੰਡਾਂ ਵਿਚ ਬੰਦੇਈ ਰਹਿੰਦੇ ਹਨ। ਇਹ ਦੀਵਾਲੀ ਵਿਸਾਖੀ ਉੱਤੇ ਆਉਂਦੇ ਅਤੇ ਗੱਦੀ ਨਸ਼ੀਨ ਪਾਸੋਂ ਪਾਹੁਲ ਲੈ ਜਾਂਦੇ ਹਨ, ਯਾ

ਉਗਰਾਹੀ ਕਰਨ ਗਏ 'ਭਾਈ' ਪਾਸੋਂ ਲੈ ਲੈਂਦੇ ਹਨ। ਸਿੰਧ ਦੇ ਇਲਾਕੇ ਵਿਚ ਕੁਝ-ਕੁ ਸਿੰਘ ਹਨ, ਨਹੀਂ ਤਾਂ ਸਾਰੀ ਸਿੱਖੀ ਸਹਿਜਧਾਰੀ ਹੀ ਹੈ, ਅਤੇ ਬਾਕੀ ਇਲਾਕਿਆਂ ਵਿਚ ਟਾਂਵੇਂ ੨ ਹੀ ਬੰਦੇਈ ਸਿੰਘ ਹਨ।

ਸਭ ਇਲਾਕਿਆਂ ਦੀ ਕਾਰ ਭੇਟ ਦੀਵਾਲੀ, ਵਿਸਾਖੀ ਉਤੇ ਆ ਜਾਂਦੀ ਹੈ। ਇਸ ਸਮੇਂ ਤੋਂ ਤਿੰਨ ਮਹੀਨੇ ਪਹਿਲਾਂ ਅੱਡ ੨ ਇਲਾਕਿਆਂ ਵਿਚ 'ਭਾਈ' ਤੋਰ ਦਿਤੇ ਜਾਂਦੇ ਹਨ, ਜੋ ਉਗਰਾਹੀ ਕਰ ਲਿਆਉਂਦੇ ਹਨ। ਇਲਾਕਾ ਝਨਾਂ, ਬਹਾਵਲ ਪੁਰ ਅਤੇ ਸਿੰਧ ਵੱਲ ਦੀ ਉਗਰਾਹੀ ਭਾਈ ਮੇਹਰ ਸਿੰਘ ਦੀ ਉਲਾਦ ਪਾਸ ਹੈ। ਇਹ ਮੇਹਰ ਸਿੰਘ ਡੱਬੇ ਪਿੰਡ ਇਲਾਕਾ ਝੰਗ ਦਾ ਵਸਨੀਕ ਅਤੇ ਬੰਦੇ ਦੇ ਪੱਕੇ ਸ਼ਰਧਾਲੂਆਂ ਵਿਚੋਂ ਸੀ, ਉਸ ਸਮੇਂ ਤੋਂ ਅੱਜ ਤੀਕ ਇਹ ਦਮਦਮੇ ਦੇ ਮਸੰਦ (ਜਿਨ੍ਹਾਂ ਨੂੰ ਬੰਦੇਈਆਂ ਵਿਚ 'ਭਾਈ' ਆਖਦੇ ਹਨ) ਚਲੇ ਆਉਂਦੇ ਹਨ, ਅਤੇ ਹਰ-ਇਕ ਗੱਦੀ ਨਸ਼ੀਨ ਦੀ ਨਜ਼ਰ ਵਿਚ ਇਨ੍ਹਾਂ ਦੀ ਚੰਗੀ ਇੱਜ਼ਤ ਹੁੰਦੀ ਹੈ।

ਗੱਦੀ-ਨਸ਼ੀਨ ਵੱਲੋਂ ਇਕ ਹੁਕਮ ਨਾਮਾ ਲਿਖਿਆ ਜਾਂਦਾ ਹੈ, ਜਿਸ ਦਾ ਮਜ਼ਮੂਨ ਪਰੰਪਰਾ ਤੋਂ ਇਕੋ ਤੁਰਿਆ ਆਉਂਦਾ ਹੈ, ਅਤੇ ਅੱਜ ਤੀਕ ਉਸ ਵਿਚ ਇਕ ਅੱਖਰ ਦੀ ਵੀ ਅਦਲਾ-ਬਦਲੀ ਨਹੀਂ ਹੋਈ। ਅਖੀਰ ਵਿਚ ਤਰੀਕ ਅਤੇ ਸਤਰਾਂ ਦੀ ਗਿਣਤੀ ਲਿਖੀ ਜਾਂਦੀ ਹੈ ਅਤੇ ਹੁਕਮ ਨਾਮੇ ਦੇ ਅਰੰਭ ਵਿਚ ਖੱਬੇ ਪਾਸੇ ਵੱਲ ਦਮਦਮੇ ਦੀ ਮੋਹਰ ਲਾਈ ਜਾਂਦੀ ਹੈ, ਜਿਸ ਉਤੇ ਫ਼ਾਰਸੀ ਅੱਖਰਾਂ ਵਿਚ ਇਹ ਕੁਝ ਉਕਰਿਆ ਹੁੰਦਾ ਹੈ-

*ਦੇਗੋ ਤੇਗੋ ਫਤਹਿ ਓ ਨੁਸਰਤ ਬੇਦਰੰਗ॥*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

❖❖❖❖❖❖❖❖❖❖



## ਹੁਕਮਨਾਮੇ ਦੀ ਨਕਲ ਇਹ ਹੈ-

ਮੋਹਰ ੧ਓ ਸਤਿਗੁਰ ਪ੍ਰਸਾਦਿ॥
ਫਤਹ ਸਚੇ ਸਾਹਿਬ ਜੀ ਕੀ।

*ਸ੍ਰੀ ਅਕਾਲ ਪੁਰਖ ਸੱਚੇ ਸਾਹਿਬ ਜੀ ਕੇ ਤਖਤ ਕੇ ਸੁਲਾਮੀ ਭਾਈ ਸੋਭਾ ਸੰਤ ਹੋਰ ਸਰਬੱਤ ਸਾਧ ਸੰਗਤ ਵਾਸੀ ਵਿਹਾ ਦੀ ਨੂੰ ਗੁਰੂ ਰਖੇਗਾ। ਗੁਰੂ ਗੁਰੂ ਜਪੱਣਾ। ਜਨਮ ਸਵਰੇਗਾ। ਹੋਰ ਹੁਕਮ ਸ੍ਰੀ ਦਮਦਮੇ ਸਾਹਿਬ ਦਾ। ਹੋਰ ਖੈਰ ਪੁਰ, ਆਲਮ ਪੁਰ, ਮੈਲਸੀਏ, ਕਾਲੜੇ, ਬਹਾਵਲ ਪੁਰ, ਆਦਮ ਪੁਰ, ਗਿਰਦ ਨਵਾਈ ਦਾਦੂ ਪੁਤ੍ਰੇ ਦੀ ਨੂੰ ਗੁਰੂ ਰਖੇਗਾ। ਗੁਰੂ ਗੁਰੂ ਜਪਣਾ, ਜਨਮ ਸਵਰੇਗਾ। ਹੋਰ ਕਾਰ ਭੇਟ ਦਸਵੰਧ ਚਲੀਆ ਮਨਤ, ਮਨੌਤੀ, ਪੁਤ੍ਰਾਈ, ਵਧਾਈ, ਗੋਲਕ, ਅਰਦਾਸ ਹੋਰ ਜੋ ਕੁਛ ਕੌਡੀ ਦਮੜੀ ਗੁਰੂ ਕੇ ਨਮਿਤ ਕੀ ਹੋਵੇ ਸੋ ਹੁਕਮ ਦੇਖਦਿਆਂ ਤਾਰ ਦੇਵਣੀ। ਹੋਰ ਜੋ ਕੋਈ ਸਿਖ ਸਿਖਣੀ ਖੁਸ ਵਖਤ ਹੋਇ ਕੇ ਤਾਰ ਦੇਵੇਗਾ ਸੋ ਨਿਹਾਲ ਹੋਵੇਗਾ। ਰਿਜ਼ਕ ਦਾ ਵਾਧਾ ਹੋਵੇਗਾ। ਮਾਲ ਜਾਨ ਦਾ ਵਾਧਾ ਹੋਵੇਗਾ। ਹੋਰ ਰਹਿਤ ਪਰ ਰੈਹਣਾ। ਸਚ ਪਰ ਚਲਣਾ। ਰਹਿਤ ਪਰਵਾਣ ਹੈ। ਹੋਰ ਜੋ ਕੁਛ ਭਾਈ ਸੋਭਾ ਸੰਤ ਮੁਖ ਵਚਨੀ ਕਹੇ ਸੋ ਪਰਵਾਣ ਕਰਨਾ। ਹੁਕਮ ਲਿਖਿਆ ਸੰਮਤ ਉੱਨੀ ਸੈ ਅਠਵੰਜਾ ੧੯੫੮ ਵਿਚ। ਮਘਰ ਦਿਨ ੫ ਸਤਰਾਂ ਹੁਕਮ ਦੀਆਂ.................॥"*

ਇਸ ਹੁਕਮਨਾਮੇ ਨੂੰ ਲਿਜਾਣ ਵਾਲਾ ਆਦਮੀ ਅਰਦਾਸਾ ਸੋਧ ਕੇ ਦਮਦਮੇ ਤੋਂ ਤੁਰਦਾ ਹੈ, ਅਤੇ ਡੱਬੇ ਪਿੰਡ ਗੁਰਦਵਾਰੇ ਵਿਚ ਜਾ ਉਤਰਦਾ ਹੈ, ਜਿਸ

ਭਾਈ ਦੇ ਨਾਮ ਉਹ ਹੁਕਮਨਾਮਾ ਹੁੰਦਾ ਹੈ, ਉਹ ਆਪਣੇ ਘਰ ਪ੍ਰਸ਼ਾਦ ਛਕਾਉਂਦਾ ਹੈ, ਕੌਡਾਂ ਦੀ ਅਰਦਾਸ ਹੁੰਦੀ ਹੈ ਅਤੇ ਰਾਤ ਵੇਲੇ ਸਭ ਸਿੱਖ ਦੁਧ ਲੈ ਕੇ ਹਾਜ਼ਰ ਹੁੰਦੇ ਹਨ। ਅਗਲੇ ਦਿਨ ਵਾਪਸ ਮੁੜਨ ਵੇਲੇ ਭਾਈ ਆਪਣੀ ਹੈਸੀਅਤ ਮੂਜਬ ਨਜ਼ਰਾਨਾ ਦੇਂਦਾ ਹੈ ਅਤੇ ਹੁਕਮ ਨਾਮਾ ਲਿਆਵੁਣ ਵਾਲੇ ਆਦਮੀ ਨੂੰ ਸਾਰੀ ਸਿੱਖੀ ਪਿੰਡ ਦੀ ਹਦੋਂ ਬਾਹਰ ਤੀਕ ਛੱਡਣ ਨੂੰ ਜਾਂਦੀ ਹੈ, ਜਦ ਤੀਕ ਉਹ ਤਿੰਨ ਵਾਰ ਵਾਪਸ ਜਾਣ ਦੀ ਆਗਿਆ ਨਾ ਦੇ ਦੇਵੇ, ਕੋਈ ਵਾਪਸ ਨਹੀਂ ਮੁੜਦਾ। ਇਹ ਦੱਸਣ ਦੀ ਲੋੜ ਨਹੀਂ ਕਿ ਹੁਕਮ ਨਾਮਾ ਪੁਚਾਉਣ ਵਾਲੇ ਆਦਮੀ ਐਸੇ ਹੁੰਦੇ ਹਨ, ਜਿਨ੍ਹਾਂ ਉਤੇ ਗੱਦੀ-ਨਸ਼ੀਨ ਨੂੰ ਪੂਰਾ ਪੂਰਾ ਭਰੋਸਾ ਹੁੰਦਾ ਹੈ।

ਪਿੰਡ ਦੇ ਸਿੱਖਾਂ ਨੂੰ ਪਤਾ ਤਾਂ ਲੱਗ ਹੀ ਜਾਂਦਾ ਹੈ ਕਿ ਹੁਕਮ ਨਾਮਾ ਆ ਗਿਆ ਹੋਇਆ ਹੈ, ਉਹ ਬਾਰੰਬਾਰ ਭਾਈ ਪਾਸ ਆ ਕੇ ਬੇਨਤੀ ਕਰਦੇ ਹਨ ਕਿ ਹੁਕਮ ਨਾਮਾ ਪੜ੍ਹਿਆ ਜਾਵੇ। ਅੰਤ ਨੂੰ ਜਦ ਸਿੱਖ ਬਹੁਤ ਵਾਰ ਕਹਿੰਦੇ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਲੈ ਕੇ ਆਗਿਆ ਲਈ ਜਾਂਦੀ ਹੈ, ਅਤੇ ਉਥੋਂ ਹੀ ਹੁਕਮ ਨਾਮਾ ਪੜ੍ਹਨ ਦਾ ਦਿਨ ਨੀਯਤ ਕੀਤਾ ਜਾਂਦਾ ਹੈ। ਉਸ ਦਿਨ ਸਵੇਰ ਤੋਂ ਹੀ ਸਭ ਨੂੰ ਖਬਰ ਕਰ ਦਿੱਤੀ ਜਾਂਦੀ ਹੈ ਕਿ ਅੱਜ ਲੌਢੇ ਵੇਲੇ ਹੁਕਮ ਨਾਮਾ ਪੜ੍ਹਿਆ ਜਾਏਗਾ। ਸਿੱਖ ਸਿੱਖਣੀਆਂ ਪ੍ਰਸ਼ਾਦਿ ਲੈ ਕੇ ਗੁਰਦਆਰੇ ਵਿਚ ਆ ਇੱਕਠੇ ਹੁੰਦੇ ਹਨ, ਪਾਸ ੨ ਦੇ ਪਿੰਡਾਂ ਦੇ ਸਿੱਖ ਵੀ ਪ੍ਰਸ਼ਾਦ ਲੈ ਆਉਂਦੇ ਹਨ, ਭਾਈ ਭੁੰਬ ਮਾਰੀ ਜਾਪ ਕਰਦਾ ਰਹਿੰਦਾ ਹੈ ਅਤੇ ਸੰਗਤ ਜੁੜਦੀ ਜਾਂਦੀ ਹੈ।

ਅੰਤ ਨੂੰ ਉਨ੍ਹਾਂ ਦੀ ਆਗਿਆ ਲੈ ਕੇ ਤਿੰਨ ਵਾਰ ਸਭ ਨੂੰ ਵਾਹਿਗੁਰੂ ੨ ਅਖਵਾ ਕੇ ਹੁਕਮ ਨਾਮਾ ਪੜ੍ਹਿਆ ਜਾਂਦਾ ਹੈ, ਸਾਰੀ ਸੰਗਤ ਖੜੀ ਹੋ ਜਾਂਦੀ ਹੈ, ਫੇਰ ਸਭ ਹੁਕਮ ਨਾਮੇ ਦਾ ਦਰਸ਼ਨ ਕਰ ਕੇ ਬੈਠ ਜਾਂਦੇ ਹਨ, ਅਤੇ ਭਾਈ ਹੁਕਮ ਨਾਮੇ ਨੂੰ ਸਿਰ ਵਿਚ ਰੱਖ ਕੇ ਜਾਪ ਕਰੀ ਜਾਂਦਾ ਹੈ। ਇਸ ਸਮੇਂ ਤੋਂ ਮਗਰੋਂ ਜਿੰਨਾਂ ਚਿਰ ਭਾਈ 'ਕਾਰ' ਉਤੇ ਰਹੇਗਾ, ਜ਼ਮੀਨ ਉਤੇ ਹੀ ਸਵੇਂਗਾ, ਸਿੱਖੀ ਵੀ ਭੁੰਜੇ ਹੀ ਸਵੇਂਗੀ। ਹੁਕਮਨਾਮਾਂ ਪੜ੍ਹੇ ਜਾਣ ਤੋਂ ਮਗਰੋਂ ਹੀ ਪਾਸ ੨ ਦੇ ਪਿੰਡਾਂ ਦੀ ਸੰਗਤ ਲੰਗਰ ਦੇ ਅਰਦਾਸੇ ਕਰਾਏਗੀ, ਜਿਸ ਦਾ ਭਾਵ ਇਹ ਹੁੰਦਾ ਹੈ ਕਿ ਇਸ ਪਿੰਡ ਤੋਂ ਮਗਰੋਂ ਸਾਡੇ ਪਿੰਡ ਕਾਰ ਉਗਰਾਹੁਣ ਆਉਣਾ।

ਬਾਹਰ ਜਾਣ ਲਗਿਆਂ ਜਿਸ ਨੂੰ ਜੀਅ ਚਾਹੇ, ਭਾਈ ਆਪਣੇ ਨਾਲ ਲੈਜਾ ਸਕਦਾ ਹੈ। ਪਹਿਲੋਂ ਅਰਦਾਸਾ ਸੋਧਣਾ ਅਤੇ ਫੇਰ ਡਬੇ ਪਿੰਡ ਤੋਂ ਬਾਹਰ ਭਾਈ ਮੇਹਰ ਸਿੰਘ ਦੀ ਸਮਾਧ ਉਤੇ ਮੱਥਾ ਟੇਕਣ ਜਾਣਾ, ਸ਼ਬਦ ਕੀਰਤਨ ਹੁੰਦੇ ਜਾਣਾ ਅਤੇ ਜਦ ਤੀਕ ਭਾਈ ਤਿੰਨ ਵਾਰੀ 'ਜੀ ਆਇਆਂ ਨੂੰ' ਨਾ ਆਖੇ, ਸੰਗਤ ਨੇ ਵਾਪਸ ਨਾ ਜਾਣਾ। ਰਾਤ ਭਾਈ ਮੇਹਰ ਸਿੰਘ ਦੇ ਡੇਹਰੇ ਹੀ ਰਹਿਣਾ



ਅਤੇ ਅਗਲੇ ਦਿਨ ਦੂਜੇ ਪਿੰਡ ਵਾਲਿਆਂ ਸਵੇਰੇ ਹੀ ਆ ਹਾਜ਼ਰ ਹੋਣਾ ਕਿ ਸਾਡੇ ਪਿੰਡ ਚੱਲ ਕੇ ਹੁਕਮਨਾਮਾ ਸੁਣਾਓ, ਇਹ ਉਸੇ ਪਿੰਡ ਦੇ ਆਦਮੀ ਹੋਣਗੇ,ਜਿਨ੍ਹਾਂ ਨੇ ਹੁਕਮ ਨਾਮਾ ਸੁਨਾਉਣ ਤੋਂ ਮਗਰੋਂ ਲੰਗਰ ਦੀ ਅਰਦਾਸ ਕਰਵਾਈ ਸੀ। ਇਸ ਦੂਜੇ ਪਿੰਡ ਜਦ ਹੁਕਮ ਨਾਮਾ ਸੁਣਾਇਆ ਜਾਊ ਤਦ ਤੀਜੇ ਪਿੰਡ ਦੇ ਸਿਖ ਪ੍ਰਸ਼ਾਦ ਰੱਖਾ ਕੇ ਆਪਣੇ ਪਿੰਡ ਦੇ ਲੰਗਰ ਦੀ ਅਰਦਾਸ ਕਰਵਾ ਜਾਣਗੇ ਅਤੇ ਇਸ ਪਿੰਡ ਦੀ ਉਗਰਾਹੀ ਤੋਂ ਮਗਰੋਂ ਭਾਈ ਨੂੰ ਆਪਣੇ ਪਿੰਡ ਲੈ ਜਾਣਗੇ। ਇਸ ਤਰ੍ਹਾਂ ਹੀ ਸਾਰੀ ਸਿੱਖੀ ਦੀ ਉਗਰਾਹੀ ਹੋ ਜਾਂਦੀ ਹੈ।

ਹਰ ਇੱਕ ਸਿੱਖ ਨੇ ਆਪੋ ਆਪਣੀ ਵਹੀ ਉੱਤੇ 'ਲੇਖਾ ਸ੍ਰੀ ਸਰਕਾਰ ਵਾਲਾ' ਦੇ ਸਰਨਾਵੇਂ ਹੇਠ ਸਾਰੀ ਕਾਰ ਦੀ ਫੈਹਰਿਸਤ ਲਿਖੀ ਹੁੰਦੀ ਹੈ। 'ਕਾਰ' ਉਹ ਹੁੰਦੀ ਹੈ ਜੋ ਆਪ ਮੰਨੀ ਹੋਈ ਹੋਵੇ, ਕਿਸੇ ਨੇ ਦੋ ਰੁਪੈ, ਕਿਸੇ ਨੇ ਚਾਰ। 'ਅਰਦਾਸ' ਉਹ ਹੁੰਦੀ ਹੈ ਜੋ ਦਰਬਾਰ ਵਿਚ ਕੀਤੀ ਜਾਵੇ ਇਹ ਰਕਮ ਆਪੋ ਆਪਣੀ ਸ਼ਰਧਾ ਦੀ ਹੁੰਦੀ ਹੈ, ਜੋ ਜਿਸ ਤੋਂ ਪੁਜਿਆ, ਦੇ ਦਿੱਤੀ। 'ਚਲ੍ਹੀਆ' ਅਰਥਾਤ ਚਾਲ੍ਹੀਆਂ ਹਿੱਸਾ, ਉਨਤਾਲੀ ਦਿਨ ਤਾਂ ਦੁਧ, ਦਹੀਂ ਮੱਖਣ, ਲੱਸੀ, ਆਪ ਵਰਤਣੀ, ਪਰ ਚਾਲ੍ਹੀਏ ਦਿਨ ਦੀਆਂ ਇਨ੍ਹਾਂ ਚੀਜ਼ਾ ਦੀ ਕੀਮਤ ਲਾ ਕੇ ਵਹੀ ਉਤੇ ਲਿਖ ਛੱਡਣੀ, ਕਿ ਇਹ ਦਮਦਮੇ ਸਾਹਿਬ ਦਾ ਮਾਲ ਹੈ। ਹਠੀਆਂ ਦਾ ਚਲ੍ਹੀਆ ਵੀ ਹੁੰਦਾ ਹੈ ਅਤੇ ਕਈ ਦਸਵੰਧ ਵੀ ਦੇਂਦੇ ਹਨ। 'ਮੰਨਤ'– ਉਹ ਹੁੰਦੀ ਹੈ ਜੋ ਕਿਸੇ ਨੇ ਸੁੱਖਣਾ ਸੁੱਖੀ ਹੋਵੇ। 'ਗੋਲਕ' ਹਰ ਇਕ ਨੇ ਸਵੇਰੇ ਉਠ ਕੇ ਅੱਡ ਭਾਂਡੇ ਵਿਚ, ਜਿਸ ਨੂੰ 'ਗੁਰੂ ਕੀ ਗੋਲਕ' ਸੱਦਦੇ ਹਨ, ਆਟਾ ਪਾ ਛਡਣਾ, ਜ਼ਨਾਨੀਆਂ ਨੇ ਕਪਾਹ ਕੱਤਣ ਵੇਲੇ ਦੋ ਚੂੰਢ ਮੁਢੇ ਪਾ ਦੇਣੇ, ਯਾ ਜੋ ਕੋਈ ਨਵਾਂ ਕੰਮ ਕਰਨ ਲੱਗਣਾ, ਕੁਝ ਹਿੱਸਾ ਗੋਲਕ ਵਿਚ ਪਾ ਦੇਣਾ। 'ਪੁਤ੍ਰਾਈ'– ਪੁਤਰ ਪੈਦਾ ਹੋਣ ਦੀ ਖੁਸ਼ੀ ਵਿਚ ੧ ਰੁ: ਤੋਂ ੫ ਰੁ: ਤੀਕ ਦੇਣਾ। 'ਵਧਾਈ'– ਮੰਗਣੇ ਯਾ ਵਿਆਹ ਦੀ ਖੁਸ਼ੀ ਵਿਚ ਕੁਝ ਦੇਣਾ।

ਇਹ ਸਾਰੇ ਲੇਖੇ ਹਰ ਇਕ ਆਦਮੀ ਆਪੋ ਆਪਣੀ ਵਹੀ ਵਿਚ ਲਿਖ ਛਡਦਾ ਹੈ। ਉਗਰਾਹੀ ਵੇਲੇ ਇਕ ਦੀ ਵਹੀ ਦੂਜੇ ਨੂੰ ਦੇ ਕੇ ਅੱਡੋ ਅੱਡ ਹਿਸਾਬ ਕਰਵਾਇਆ ਜਾਂਦਾ ਹੈ,ਅਤੇ ਸਾਰੀ ਰਕਮ ਵਿਚੋਂ ਜਿਤਨੀ ਕਿ ਉਹ ਸਿੱਖ ਉਸ ਵੇਲੇ ਦੇ ਸਕਦਾ ਹੈ, ਵਹੀ ਉਤੇ ਲਿਖੀ ਜਾਂਦੀ ਹੈ,ਅਤੇ ਬਾਕੀ ਰਕਮ ਕੱਚੇ ਕਾਗਜ਼ ਉਤੇ ਲਿਖੀ ਜਾਂਦੀ ਹੈ, ਜਿਸ ਦੀ ਉਗਰਾਹੀ ਲਈ ਭਾਈ ਆਪਣੇ ਗ੍ਰੰਥੀ ਨੂੰ ਕੁਝ ਮਹੀਨਿਆਂ ਮਗਰੋਂ ਭੇਜ ਦੇਂਦਾ ਹੈ।

ਇਕ ਸਿੱਖ ਇਕ ਦਿਨ ਪਹਿਲਾਂ ਹੀ ਲੰਗਰ ਦੀ ਅਰਦਾਸ ਕਰਵਾ ਜਾਂਦਾ ਹੈ ਅਤੇ ਜਦ ਉਸੇ ਦੇ ਘਰ ਭਾਈ ਜਾਂਦਾ ਹੈ ਤਾਂ ਦੂਜਾ ਸਿੱਖ ਅਗਲੇ

ਦਿਨ ਲਈ ਆਪਣੇ ਲੰਗਰ ਦੀ ਅਰਦਾਸ ਕਰਵਾ ਜਾਂਦਾ ਹੈ, ਅਤੇ ਵੇਲੇ ਸਿਰ ਬੜੇ ਸਨਮਾਨ ਨਾਲ ਆਪਣੇ ਘਰ ਲਿਜਾਂਦਾ ਹੈ। ਰਸਮ ਇਹ ਹੈ ਕਿ ਜਿਤਨੀ ਸੰਗਤ ਹੋਵੇ, ਸਭ ਭਾਈ ਦੇ ਨਾਲ ਪ੍ਰਸ਼ਾਦਿ ਛਕੇ, ਇਸ ਲਈ ਕਈ ਵਾਰ ਐਸਾ ਹੁੰਦਾ ਹੈ ਅਰਦਾਸ ਕਰਵਾਉਣ ਸਮੇਂ ਤਾਂ ਕੇਵਲ ਚਾਰ ਪੰਜ ਸਿੱਖ ਹੀ ਹਨ, ਪਰ ਪ੍ਰਸ਼ਾਦਿ ਦੇ ਸਮੇਂ ਗਿਣਤੀ ਬਹੁਤ ਹੋ ਜਾਂਦੀ ਹੈ। ਲੰਗਰ ਵੀ ਬੜੇ ਸੰਜਮ ਨਾਲ ਤਿਆਰ ਕੀਤਾ ਜਾਦਾ ਹੈ, ਆਟਾ ਲੈਣ, ਗੁੰਨਣ ਪਕਾਉਣ, ਵਰਤਾਉਣ ਦੀ ਸੇਵਾ ਜਿਸ ਨੂੰ ਭਾਈ ਸੌਂਪੇ, ਉਸ ਨੂੰ ਹੀ ਮਿਲਦੀ ਹੈ, ਹੋਰ ਕਿਸੇ ਨੂੰ ਨਹੀਂ।

ਇਸ ਦੌਰੇ ਵਿਚ ਭਾਈ ਦੀ ਬੜੀ ਮਾਨਤਾ ਹੁੰਦੀ ਹੈ, ਅਤੇ ਇਸ ਨੂੰ ਕੁਝ ਅਖਤਿਆਰ ਵੀ ਮਿਲੇ ਹੁੰਦੇ ਹਨ। ਪਿੰਡ ਵਿਚ ਜੇ ਕਰ ਕੋਈ ਕਸੂਰਵਾਰ ਹੈ, ਤਾਂ ਭਾਈ ਉਸ ਨੂੰ ਛੇਕ ਸਕਦਾ ਹੈ, ਜਿਸ ਦਾ ਫਲ ਇਹ ਹੁੰਦਾ ਹੈ ਕਿ ਸਭ ਬਰਾਦਰੀ ਵਿਚੋਂ ਇਕ ਆਦਮੀ ਵੀ ਉਸ ਨਾਲ ਨਹੀਂ ਵਰਤਦਾ। ਇਸੇ ਤਰ੍ਹਾਂ ਹੋਰ ਕਈ ਸਜ਼ਾਵਾਂ ਹਨ ਜੋ ਭਾਈ ਦੇ ਸਕਦਾ ਹੈ।

ਭਾਈ ਨੂੰ ਅਖਤਿਆਰ ਹੈ ਕਿ ਕਿਸੇ ਉੱਤੇ 2 ਰੁ: ਤੀਕ ਦੰਡ ਲਾ ਦੇਵੇ, ਪਰ ਇਸ ਤੋਂ ਵਧ ਕੇ ਦੰਡ ਲਾਉਣ ਲਈ ਦਮਦਮੇ ਸਾਹਿਬੋਂ ਮਨਜ਼ੂਰੀ ਮੰਗਵਾਉਣੀ ਪੈਂਦੀ ਹੈ। ਇਸ ਤਰ੍ਹਾਂ ਕਾਰ ਉਗਰਾਹੁੰਦਿਆਂ ਅਤੇ ਕਸੂਰ ਵਾਰਾਂ ਨੂੰ ਸਜ਼ਾ ਦੇਂਦਿਆਂ ਤਿੰਨ ਕੁ ਮਹੀਨਿਆਂ ਵਿਚ ਭਾਈ ਦਾ ਦੌਰਾ ਮੁਕ ਜਾਂਦਾ ਹੈ, ਅਤੇ ਉਹ ਸਾਰੀ ਕਾਰ ਲੈ ਕੇ ਦੀਵਾਲੀ ਵਿਸਾਖੀ ਨੂੰ ਦਮਦਮੇ ਜਾ ਹਾਜ਼ਰ ਹੁੰਦਾ ਹੈ।

ਇਹੰ ਦੱਸਿਆ ਹੀ ਜਾ ਚੁਕਾ ਹੈ ਕਿ ਸਿੱਖੀ ਦਾ ਬਹੁਤਾ ਵਾਧਾ ਫਤਿਹ ਸਿੰਘ ਜੀ ਦੇ ਵੇਲੇ ਹੋਇਆ ਸੀ, ਉਸ ਤੋਂ ਮਗਰੋਂ ਕੋਈ ਵਾਧਾ ਨਹੀਂ ਹੋਇਆ, ਬਲਕਿ ਅੱਜ ਕੱਲ੍ਹ ਘਾਟੇ ਦੇ ਨਿਸ਼ਾਨ ਨਜ਼ਰ ਆ ਰਹੇਹਨ। ਭਾਵੇਂ ਅੱਜ ਤੀਕ ਐਸਾ ਕੋਈ ਘਰ ਨਹੀਂ ਨਿਕਲਿਆ ਜਿਸ ਨੇ ਕਾਰ ਦੇਣੋਂ ਨਾਂਹ ਕੀਤੀ ਹੋਵੇ, ਪਰ ਸਿੰਧ ਹੈਦਰਾਬਾਦ ਵਾਲੇ ਸਿੰਘਾਂ ਦੇ ਖਿਆਲ ਆਮ ਹੋ ਰਹੇ ਹਨ, ਅਤੇ ਓਧਰ ਦੇ ਆਦਮੀ 'ਬੰਦੇ ਈ'ਅਖਵਾਉਣ ਨਾਲੋਂ 'ਸਿੰਘ' ਅਖਵਾਉਣਾ ਬਹੁਤ ਪਸੰਦ ਕਰਦੇ ਹਨ।

ਇਸ ਗੱਲ ਨੂੰ ਅੱਜ ਕਲ੍ਹ ਦੇ ਗੱਦੀ-ਨਸ਼ੀਨ ਤੇਜਾ ਸਿੰਘ ਜੀ ਵੀ ਸਮਝ ਰਹੇ ਹਨ, ਪਰ ਉਪਾਉ ਕੁਝ ਨਹੀਂ ਹੋ ਸਕਦਾ। ਜੇ ਕਰ ਅੱਜ ਕਲ੍ਹ ਦੇ 'ਦੀਵਾਨ' ਜਥੇ ਬੰਦੀ ਦੇ ਅਸੂਲ ਉਤੇ ਤੁਰਦੇ ਰਹੇ, ਤਦ ਉਹ ਸਮਾਂ ਦੂਰ ਨਹੀਂ, ਜਦ ਨਾਮਧਾਰੀਏ, ਬੰਦੇਈ ਅਤੇ ਨਿਰੰਕਾਰੀਏ ਆਦਿ ਛੋਟੇ ਛੋਟੇ ਫਿਰਕੇ ਸਿੰਘਾਂ ਦੀ ਚੜ੍ਹਦੀ ਕਲਾ ਅਗੇ ਮਾਤ ਪੈ ਕੇ ਇਨ੍ਹਾਂ ਦੇ ਹੀ ਨਾਲ ਹੋ ਜਾਣਗੇ।

॥ਇਤਿ॥



# ਬੰਦਾ ਬਹਾਦਰ ਕੌਣ ਸੀ ?

ਪਹਿਲਾ ਭਾਗ

# ਪੰਜਾਬੀ ਹਿੰਦੂ

ਪੰਜਾਬ ਦੇ ਹਿੰਦੂਆਂ ਨੂੰ ਦੇਰ ਤੋਂ ਇਹ ਗਿਲਾ ਰਿਹਾ ਹੈ ਕਿ ਸਿੱਖ ਆਪਣੇ ਆਪ ਨੂੰ ਹਿੰਦੂਆਂ ਤੋਂ ਵਖਰਾ ਸਮਝਦੇ ਹਨ। ਜ਼ਬਾਨ ਨਾਲ ਤਾਂ ਭਾਵੇਂ ਇਹ ਗਿਲਾ ਕੀਤਾ ਜਾਂਦਾ ਹੈ ਪਰ ਦਿਲੋਂ ਉਹ ਵੀ ਇਹੋ ਸਮਝਦੇ ਹਨ ਕਿ ਸਿੱਖ ਹਿੰਦੂ ਨਹੀਂ ਹਨ ਤੇ ਨਾ ਇਨ੍ਹਾਂ ਨਾਲ ਸਾਡਾ ਕੋਈ ਸੰਬੰਧ ਹੈ। ਪੰਜਾਬ ਦੇ ਹਿੰਦੂ ਭਰਾਵਾਂ ਨੇ ਕਦੇ ਇਹ ਨਹੀਂ ਕਿਹਾ ਕਿ ਸਾਡੇ ਸਤਿਗੁਰੂ ਜੀ, ਸਾਡਾ ਭਾਈ ਤਾਰੂ ਸਿੰਘ, ਸਾਡਾ ਭਾਈ ਮਨੀ ਸਿੰਘ, ਅਸਾਡਾ ਸ਼ਹੀਦ ਖਾਲਸਾ ਸਗੋਂ ਸਦਾ ਇਹੋ ਆਖਦੇ ਰਹੇ ਕਿ ਸਿੱਖਾਂ ਦੇ ਸਤਿਗੁਰੂ ਜੀ, ਸਿੱਖਾਂ ਦੇ ਭਾਈ ਤਾਰੂ ਸਿੰਘ, ਸਿੱਖਾਂ ਦੇ ਭਾਈ ਮਨੀ ਸਿੰਘ, ਸਿੱਖਾਂ ਦੇ ਸ਼ਹੀਦ ਆਦਿ। ਇਨ੍ਹਾਂ ਨੇ ਸਿੱਖ ਇਤਿਹਾਸ ਨੂੰ ਕਦੇ ਆਪਣਾ ਇਤਿਹਾਸ ਨਹੀਂ ਸਮਝਿਆ ਅਤੇ ਨਾ ਹੀ ਕਦੇ ਸਿੱਖਾਂ ਦੀ ਬਹਾਦਰੀ ਅਰ ਕੁਰਬਾਨੀ ਪੁਰ ਫ਼ਖਰ ਕੀਤਾ। ਜਦ ਕਦੇ ਇਨ੍ਹਾਂ ਨੂੰ ਕਿਧਰੇ ਇਤਿਹਾਸਕ ਮਿਸਾਲ ਦੀ ਲੋੜ ਪਈ ਝਟ ਰਾਜਪੂਤਾਨੇ ਯਾ ਮਹਾਰਾਸ਼ਟਰ ਵਲ ਭੱਜ ਉਠੇ। ਹਾਲਾਂ ਕਿ ਇਨ੍ਹਾਂ ਨੂੰ ਆਪਣੇ ਪੰਜਾਬ ਵਿਚੋਂ ਹੀ ਰਾਜਪੂਤਾਨਾ ਯਾ ਮਹਾਰਾਸ਼ਟਰ ਨਾਲੋਂ ਬਹੁਤ ਵਧ ਚੜ੍ਹਕੇ ਸ਼ਾਨਦਾਰ ਇਤਿਹਾਸਕ ਮਿਸਾਲਾਂ ਮਿਲ ਸਕਦੀਆਂ ਸਨ। ਉਹ ਸਿੱਖ ਇਤਿਹਾਸ ਨੂੰ ਆਪਣਾ ਇਤਿਹਾਸ ਨਹੀਂ ਸਮਝਦੇ। ਇਸ ਵਾਸਤੇ ਉਨ੍ਹਾਂ ਨੇ ਨਾ ਕਦੇ ਸਿੱਖ ਇਤਿਹਾਸ ਨੂੰ ਵਾਚਿਆ ਅਤੇ ਨਾ ਹੀ ਕਦੇ ਇਸ ਦਾ ਹਵਾਲਾ ਦਿੱਤਾ।

ਪੰਜਾਬ ਦੇ ਹਿੰਦੂਆਂ ਦੀ ਕਮਜ਼ੋਰੀ ਦਾ ਸਭ ਤੋਂ ਵੱਡਾ ਕਾਰਨ ਇਹੋ ਹੈ ਕਿ ਉਨ੍ਹਾਂ ਨੇ ਸਿੱਖ ਇਤਿਹਾਸ ਨੂੰ ਪਰਾਇਆ ਸਮਝਿਆ।

ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ। ਇਸ ਲਈ ਇਨ੍ਹਾਂ ਵਾਸਤੇ ਹਿੰਦੂਆਂ ਦਾ ਹਮਦਰਦ ਹੋਣਾ ਕੁਦਰਤੀ ਗੱਲ ਹੈ। ਮੁਸਲਮਾਨਾਂ ਦੇ ਮੁਕਾਬਲੇ ਵਿਚ ਸਿੱਖ ਹਿੰਦੂਆਂ ਦੇ ਜ਼ਿਆਦਾ ਨੇੜੇ ਹਨ ਪਰ ਇਹ ਹਿੰਦੂ ਨਹੀਂ ਹਨ।

ਜੇ ਸਿੱਖਾਂ ਦੇ ਖਿਆਲ ਵਿਚ ਹਿੰਦੂ ਪਰਾਏ ਹੁੰਦੇ ਤਾਂ ਸਿੱਖ ਇਨ੍ਹਾਂ ਵਾਸਤੇ ਇਤਨੀਆਂ ਕੁਰਬਾਨੀਆਂ ਨਾ ਕਰਦੇ। ਕਸੂਰ ਦਾ ਇਕ ਬ੍ਰਾਹਮਣ ਸ੍ਰੀ

ਅੰਮ੍ਰਿਤਸਰ ਜੀ ਆਉਂਦਾ ਹੈ ਅਤੇ ਫਰਿਆਦ ਕਰਦਾ ਹੈ ਕਿ ਕਸੂਰ ਦੇ ਇਕ ਪਤਵੰਤੇ ਪਠਾਨ ਨੇ ਮੇਰੀ ਜਵਾਨ ਧੀ ਜ਼ੋਰੀਂ ਆਪਣੇ ਘਰ ਪਾ ਲਈ ਹੈ। ਸ: ਹਰੀ ਸਿੰਘ ਭੰਗੀ ਇਸ ਜ਼ੁਲਮ ਨੂੰ ਨਹੀਂ ਸਹਾਰ ਸਕਦਾ। ਉਹ ਤਲਵਾਰ ਮਿਆਨ ਚੋਂ ਕਢਕੇ ਵੰਗਾਰਦਾ ਹੈ ਕਿ ਜਾਂ ਕਸੂਰ ਰਹੇਗਾ ਜਾਂ ਖਾਲਸਾ ਅਤੇ ਬਗੈਰ ਕਿਸੇ ਸਹਾਇਤਾ ਅਰ ਭਾਰੀ ਫ਼ੌਜ ਦੇ ਕਸੂਰ ਵਲ ਕੂਚ ਕਰ ਦਿੰਦਾ ਹੈ।

ਕਸੂਰ ਨੂੰ ਜਿੱਤਣਾ ਕੋਈ ਬੱਚਿਆਂ ਦੀ ਖੇਡ ਨਹੀਂ ਸੀ। ਬਹਾਦਰ ਸ਼ਾਹ ਦੇ ਜ਼ਮਾਨੇ ਤੋਂ ਉਸ ਵੇਲੇ ਤਕ ਕਸੂਰ ਨੇ ਕਦੇ ਲਾਹੌਰ ਦੇ ਹਾਕਮ ਨੂੰ ਆਪਣਾ ਹਾਕਮ ਨਹੀਂ ਸੀ ਮੰਨਿਆ। ਚੂਨੀਆਂ ਦੀ ਲੜਾਈ ਵਿਚ ਅਬਦੁੱਲ ਸਮੱਦ ਖਾਨ ਨੇ ਕਸੂਰ ਦੀਆਂ ਫੌਜਾਂ ਨੂੰ ਹਾਰ ਤਾਂ ਦੇ ਦਿੱਤੀ ਸੀ ਪਰ ਕਸੂਰ ਨੂੰ ਫਤਿਹ ਕਰਨ ਦਾ ਉਸ ਕਦੇ ਖਿਆਲ ਤਕ ਨਾ ਕੀਤਾ ਅਤੇ ਨਾ ਹੀ ਉਹ ਅਜਿਹਾ ਕਰ ਸਕਦਾ ਸੀ। ਜ਼ਕਰੀਆ ਖਾਨ ਤੇ ਮੀਰ ਮੰਨੂ ਦੇ ਜ਼ਮਾਨੇ ਵਿਚ ਵੀ ਕਸੂਰ ਆਜ਼ਾਦ ਹੀ ਰਿਹਾ। ਅਦੀਨਾਂ ਬੇਗ ਤੇ ਮਰਹੱਟੇ ਵੀ ਇਸ ਨੂੰ ਫਤਿਹ ਨਾ ਕਰ ਸਕੇ। ਨਾਦਰ ਸ਼ਾਹ ਦੀ ਫੌਜ ਨੇ ਸਾਰੇ ਪੰਜਾਬ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ ਪਰ ਕਸੂਰ ਦਾ ਕੁਝ ਨਾ ਵਿਗਾੜ ਸਕੀ। ਐਹਮਦ ਸ਼ਾਹ ਅਬਦਾਲੀ ਦਾ ਸਮਾਂ ਆਇਆ। ਸਾਰਾ ਹਿੰਦੁਸਤਾਨ ਅਬਦਾਲੀ ਦੀ ਤਲਵਾਰ ਤੋਂ ਕੰਬਣ ਲੱਗਾ ਪਰੰਤੂ ਕਸੂਰ ਬਰਾਬਰ ਸੁਤੰਤਰ ਰਿਹਾ। ਪੰਜਾਬ ਹਰ ਸਾਲ ਲੁੱਟਿਆ ਜਾਂਦਾ ਸੀ । ਇਸ ਵਾਸਤੇ ਧਨੀ ਲੋਕਾਂ ਨੇ ਆਪਣੀ ਸਾਰੀ ਦੌਲਤ ਕਸੂਰ ਵਿਚ ਹੀ ਸਾਂਭ ਰਖੀ ਹੋਈ ਸੀ ਕਿਉਂਕਿ ਕਸੂਰ ਨੂੰ ਮਰਹੱਟੇ ਵੀ ਨਹੀਂ ਸੀ ਜਿੱਤ ਸਕੇ। ਭਾਵੇਂ ਕਸੂਰ ਦਾ ਮਾਲ ਲੁੱਟਣ ਲਈ ਉਨ੍ਹਾਂ ਦੀ ਤੀਬਰ ਇੱਛਾ ਸੀ। ਗੱਲ ਕੀ ਸੰਮਤ ੧੭੬੩ਤੋਂ ੧੮੧੭ ਬਿਕ੍ਰਮੀ ਤਕ ਕਸੂਰ ਦੇ ਅਫ਼ਗਾਨਾਂ ਨੇ ਲਾਹੌਰ ਦੇ ਸ਼ਾਹੀ ਖਜ਼ਾਨੇ ਵਿਚ ਇਕ ਪਾਈ ਤਕ ਨਹੀਂ ਸੀ ਦਿੱਤੀ ਅਤੇ ਸਤਲੁਜ ਤੋਂ ਲੈ ਕੇ ਕਾਨੇ ਕਾਛੇ ਤਕ ਸਾਰੇ ਇਲਾਕੇ ਦੇ ਉਹ ਸੁਤੰਤਰ ਹਾਕਮ ਬਣੇ ਬੈਠੇ ਸਨ।

ਇਹ ਉਹੋ ਕਸੂਰ ਸੀ ਜਿਸ ਨੂੰ ਫਤਿਹ ਕਰਨ ਲਈ ਸ: ਹਰੀ ਸਿੰਘ ਭੰਗੀ ਇਕੱਲਾ ਹੀ ਉਠ ਤੁਰਿਆ ਸੀ। ਸਮਾਚਾਰ ਇਹ ਹਨ ਕਿ ਐਹਮਦ ਸ਼ਾਹ ਅਬਦਾਲੀ ਦਿੱਲੀ ਦੇ ਗਿਰਦੇ ਸੀ। ਬੁੱਢਾ ਦਲ ਹੁਸ਼ਿਆਰਪੁਰ ਵਲ ਜਾ ਚੁਕਾ ਸੀ, ਜੇਠ ਦੇ ਦਿਨ ਸਨ, ਗਰਮੀ ਸਖਤ ਪੈ ਰਹੀ ਸੀ। ਸ੍ਰੀ ਅੰਮ੍ਰਿਤਸਰ ਜੀ ਵਿਚ ਕੇਵਲ ਪੰਜਾਂ ਮਿਸਲਾਂ ਦੇ ਸਰਦਾਰ ਮੁਕੀਮ ਸਨ ਜਿਨ੍ਹਾਂ ਦੀ ਸਾਰੀ ਫ਼ੌਜ ਰਲਾ ਕੇ ਤੇਰਾਂ ਹਜ਼ਾਰ ਤੋਂ ਵਧ ਨਹੀਂ ਸੀ। ਬਾਕੀ ਖਾਲਸਾ ਜੀ ਆਪਣੇ ਆਪਣੇ ਘਰੀਂ ਜਾ ਚੁਕਾ ਸੀ। ਇਨ੍ਹਾਂ ਵਿਚ ਸ: ਹਰੀ ਸਿੰਘ ਜੀ ਦੀ ਆਪਣੀ ਫੌਜ ਪੰਜ ਹਜ਼ਾਰ ਸੀ। ਕੇਵਲ ਇਤਨੀ ਫੌਜ ਨਾਲ ਹੀ ਕਸੂਰ ਵਲ ਕੂਚ ਕਰ ਦਿੱਤਾ।



ਦੂਜੀਆਂ ਮਿਸਲਾਂ ਦੇ ਸਰਦਾਰਾਂ ਨੇ ਬਥੇਰਾ ਸਮਝਾਇਆ ਕਿ ਫੌਜ ਇਕੱਠੀ ਕਰ ਲਵੋ। ਬੁੱਢੇ ਦਲ ਨੂੰ ਬੁਲਾ ਲਵੋ, ਮੌਸਮ ਖਰਾਬ ਹੈ, ਜਮੀਅਤ ਬਹੁਤ ਥੋੜ੍ਹੀ ਹੈ, ਸੋਚ ਵਿਚਾਰ ਕੇ ਕਸੂਰ ਤੇ ਚੜ੍ਹਾਈ ਕੀਤੀ ਜਾਵੇ। ਪਰ ਸ: ਹਰੀ ਸਿੰਘ ਦੀ ਤਲਵਾਰ ਮਿਆਨ ਵਿਚ ਨਹੀਂ ਸੀ ਜਾਂਦੀ। ਬ੍ਰਾਹਮਣ ਦੀ ਲੜਕੀ ਤੇ ਜੋ ਜ਼ੁਲਮ ਹੋ ਰਿਹਾ ਸੀ ਉਹ ਉਸ ਦੀਆਂ ਅੱਖਾਂ ਦੇ ਸਾਹਮਣੇ ਆ ਜਾਂਦਾ ਸੀ। ਉਹ ਇਹੋ ਆਖੀ ਗਿਆ "ਜਾਂ ਖਾਲਸਾ ਰਹੇਗਾ ਜਾਂ ਕਸੂਰ, ਹੁਣ ਕਦਮ ਪਿਛੇ ਨਹੀਂ ਹਟ ਸਕਦਾ, ਜਿਸ ਸ਼ਹੀਦੀ ਲੈਣੀ ਹੈ ਉਹ ਆਪੇ ਆਣ ਮਿਲੇਗਾ।"

ਧੌਂਸਾ ਵੱਜਿਆ, ਸ: ਹਰੀ ਸਿੰਘ ਭੰਗੀ ਇਕੱਲਾ ਹੀ ਤੁਰ ਪਿਆ। ਫਿਰ ਦੂਜੀਆਂ ਮਿਸਲਾਂ ਦੇ ਸਰਦਾਰ ਕਦੋਂ ਚੁਪ ਰਹਿ ਸਕਦੇ ਸਨ। ਉਹ ਪੰਥ ਨੂੰ ਕੀ ਮੂੰਹ ਵਖਾਂਦੇ, ਜਦੋਂ ਪਤਾ ਲਗਦਾ ਕਿ ਇਕ ਬ੍ਰਾਹਮਣ ਦੀ ਫਰਿਆਦ ਤੇ ਜਥੇਦਾਰ ਥੋੜ੍ਹੀ ਜਿਹੀ ਫੌਜ ਲੈ ਕੇ ਸ਼ਹੀਦ ਹੋ ਗਿਆ। "ਤੁਸੀਂ ਕਿਸ ਦਿਨ ਵਾਸਤੇ ਜੀਉਂਦੇ ਰਹੇ"? ਉਨ੍ਹਾਂ ਤੇ ਇਹ ਸਵਾਲ ਹੋਣਾ ਜ਼ਰੂਰੀ ਸੀ। ਸ਼ਾਮ ਨੂੰ ਕੂਚ ਕਰਕੇ ਉਹ ਵੀ ਨਾਲ ਜਾ ਮਿਲੇ।

ਸਾਰੇ ਮਾਝੇ ਵਿਚ ਰਾਤੋ ਰਾਤ ਖਬਰ ਪੁੱਜ ਗਈ ਕਿ ਸ: ਹਰੀ ਸਿੰਘ ਭੰਗੀ ਸ਼ਹੀਦ ਹੋਣ ਵਾਸਤੇ ਕਸੂਰ ਵਲ ਜਾ ਰਿਹਾ ਹੈ। ਸਮਾਂ ਹੈ ਜਿਸਨੇ ਸ਼ਹੀਦ ਹੋਣਾ ਹੋਵੇ ਜਾ ਮਿਲੇ। ਤੀਸਰੇ ਦਿਨ ਸ਼ਾਮ ਤਕ ਚਾਲੀ ਹਜ਼ਾਰ ਖਾਲਸਾ ਇਕੱਠਾ ਹੋ ਗਿਆ।

ਸ: ਹਰੀ ਸਿੰਘ ਵਧਦਾ ਜਾ ਰਿਹਾ ਸੀ ਤੇ ਖਾਲਸਾ ਜੀ ਆ ਆ ਕੇ ਸ਼ਾਮਿਲ ਹੁੰਦੇ ਜਾਂਦੇ ਸਨ।

ਕਸੂਰ ਫ਼ਤਹਿ ਹੋ ਗਿਆ। ਨਵਾਬ ਫੜਿਆ ਗਿਆ ਅਤੇ ਬ੍ਰਾਹਮਣ ਦੀ ਲੜਕੀ ਬ੍ਰਾਹਮਣ ਦੇ ਹਵਾਲੇ ਕੀਤੀ ਗਈ। ਖਾਲਸਈ ਫੌਜਾਂ ਖੁਸ਼ੀਆਂ ਮਨਾਂਦੀਆਂ ਸ੍ਰੀ ਅੰਮ੍ਰਿਤਸਰ ਜੀ ਆ ਗਈਆਂ।

ਸੋਲ੍ਹਾਂ ਸਤਾਰਾਂ ਸਾਲਾਂ ਮਗਰੋਂ ਠੀਕ ਇਸੇ ਤਰ੍ਹਾਂ ਦਾ ਇਕ ਵਾਕਿਆ ਬੁੱਢਾ ਦਲ ਦੇ ਸਾਹਮਣੇ ਆਇਆ। ਇਕ ਬ੍ਰਾਹਮਣ ਨੇ ਆਣ ਕੇ ਫ਼ਰਿਆਦ ਕੀਤੀ ਕਿ ਮੇਰੀ ਜ਼ਵਾਨ ਲੜਕੀ 'ਲੁਹਾਰੀ' ਦੇ ਇਕ ਅਫ਼ਗਾਨ ਨੇ ਆਪਣੇ ਘਰ ਪਾ ਲਈ ਹੈ। ਮੈਂ ਜਾਟਾਂ ਦੇ ਪਾਸ ਗਿਆ ਪਰ ਉਨ੍ਹਾਂ ਕੋਈ ਧਿਆਨ ਨਹੀਂ ਕੀਤਾ। ਜੈਪੁਰ, ਜੋਧਪੁਰ ਵਿਚ ਮੈਂ ਦੁਹਾਈ ਪਾ ਚੁਕਾ ਹਾਂ। ਮੇਰੀ ਫ਼ਰਿਆਦ ਕਿਸੇ ਨੇ ਨਹੀਂ ਸੁਣੀ। ਹੁਣ ਮੈਂ ਹਾਰਕੇ ਖਾਲਸਾ ਜੀ ਪਾਸ ਆਇਆ

ਹਾਂ ਜੇ ਇਥੇ ਵੀ ਸੁਣਾਈ ਨਾ ਹੋਈ ਤਾਂ ਮੈਂ ਚਿਤਾ ਵਿਚ ਬੈਠਕੇ ਜੀਉਂਦਾ ਹੀ ਸੜ ਮਰਾਂਗਾ ਤੇ ਇਸ ਹੱਤਿਆ ਦਾ ਭਾਰ ਖਾਲਸਾ ਜੀ ਦੇ ਸਿਰ ਹੋਵੇਗਾ।

ਸੰਸਾਰ ਆਖਿਰ ਸੰਸਾਰ ਹੀ ਹੈ, ਇਕ ਦੇ ਦੁੱਖ ਨੂੰ ਦੂਜਾ ਕਿਸ ਤਰ੍ਹਾਂ ਅਨੁਭਵ ਕਰ ਸਕਦਾ ਹੈ? ਫਿਰ ਦੂਰ ਦਾ ਮੁਆਮਲਾ, ਲੁਹਾਰੀ ਕੋਈ ਨੇੜੇ ਤਾਂ ਸੀ ਹੀ ਨਹੀਂ ਕਿ ਛੇਤੀ ਜਾ ਕੇ ਕੰਮ ਠੀਕ ਕਰ ਆਉਂਦੇ। ਲੁਹਾਰੀ ਸਹਾਰਨਪੁਰ ਤੇ ਦਿੱਲੀ ਦੇ ਵਿਚਕਾਰ ਸੀ। ਇਥੋਂ ਦੇ ਅਫ਼ਗਾਨ ਸਰਦਾਰ ਚਿਰ ਤੋਂ ਆਜ਼ਾਦ ਜੀਵਨ ਗੁਜ਼ਾਰ ਰਹੇ ਸਨ। ਇਕ ਬ੍ਰਾਹਮਣ ਦੀ ਸਹਾਇਤਾ ਵਾਸਤੇ ਐਡੀ ਦੂਰ ਜਾਣਾ ਕੋਈ ਸਾਧਾਰਨ ਗੱਲ ਨਹੀਂ ਸੀ। ਪ੍ਰੰਤੂ ਖਾਲਸਾ ਜੀ ਮੰਨ ਗਏ। ਲੁਹਾਰੀ ਵਲ ਕੂਚ ਕਰ ਦਿੱਤਾ। ਲੁਹਾਰੀ ਫਤਹਿ ਹੋ ਗਈ ਤੇ ਬ੍ਰਾਹਮਣ ਦੀ ਲੜਕੀ ਬ੍ਰਾਹਮਣ ਦੇ ਹਵਾਲੇ ਕੀਤੀ ਗਈ ।

ਹੁਣ ਬ੍ਰਾਹਮਣ ਨੇ ਫਿਰ ਫਰਿਆਦ ਕੀਤੀ ਕਿ ਇਹ ਲੜਕੀ ਵਿਆਹੀ ਹੋਈ ਹੈ। ਸੌਹਰਿਆਂ ਨੇ ਇਸ ਨੂੰ ਇਸ ਖ਼ਿਆਲ ਨਾਲ ਨਹੀਂ ਵਸਾਣਾ ਕਿ ਇਹ ਮੁਸਲਮਾਨ ਹੋ ਚੁਕੀ ਹੈ। ਖਾਲਸਾ ਜੀ ਵੱਲੋਂ ਇਸ ਦਾ ਵੀ ਕੋਈ ਉਪਾਉ ਕੀਤਾ ਜਾਵੇ।

ਖਾਲਸਾ ਜੀ ਨੇ ਫੌਜ਼ ਦਾ ਇਕ ਦਸਤਾ ਭੇਜਕੇ ਲੜਕੀ ਦੇ ਸੌਹਰਿਆਂ ਦੀ ਬ੍ਰਾਹਮਣ ਬਰਾਦਰੀ ਨੂੰ ਆਪਣੇ ਪਾਸ ਬੁਲਾਇਆ ਅਤੇ ਸਮਝਾਇਆ ਕਿ ਦੱਸੋ ਲੜਕੀ ਦਾ ਇਸ ਵਿਚ ਕੀ ਕਸੂਰ ਹੈ? ਇਸ ਨੂੰ ਬਰਾਦਰੀ ਵਿਚ ਸ਼ਾਮਿਲ ਕਰ ਲਵੋ ਪਰ ਉਥੇ ਕੌਣ ਮੰਨੇ। ਸ਼ਾਸਤਰਾਂ ਅਤੇ ਰਿਵਾਜ ਦੇ ਹਵਾਲੇ ਦੇਣ ਲੱਗੇ। ਖਾਲਸਾ ਜੀ ਗੁੱਸੇ ਵਿਚ ਆ ਗਏ , ਤਲਵਾਰ ਕਢ ਲਈ ਤੇ ਆਖਿਆ, ਜਾਂ ਤਾਂ ਇਸ ਲੜਕੀ ਨੂੰ ਬਰਾਦਰੀ ਵਿਚ ਸ਼ਾਮਿਲ ਕਰੋ ਨਹੀਂ ਤਾਂ ਕਤਲ ਕੀਤੇ ਜਾਉਗੇ। ਇਹ ਖਾਲਸਾ ਜੀ ਦੀ ਲੜਕੀ ਹੈ। ਹੁਣ ਮੁਸ਼ਕਿਲ ਬਣੀ, ਸਾਰੀ ਬਰਾਦਰੀ ਨੇ ਮੰਨ ਲਿਆ, ਲੜਕੀ ਨੇ ਰੋਟੀ ਪਕਾਈ ਤੇ ਸਭ ਬਰਾਦਰੀ ਨੇ ਖਾਧੀ।

ਜਦ ਲੜਕੀ ਤੁਰਨ ਲੱਗੀ ਤਾਂ ਸਰਦਾਰ ਸਾਹਿਬ ਨੇ ਮੈਦਾਨ ਵਿਚ ਚਾਦਰ ਵਿਛਾਕੇ ਉਚੀ ਆਵਾਜ਼ ਨਾਲ ਆਖਿਆ "ਇਹ ਖਾਲਸਾ ਜੀ ਦੀ ਲੜਕੀ ਹੈ ਤੇ ਹੁਣ ਸਹੁਰੇ ਜਾਣ ਲਗੀ ਹੈ ਇਸ ਨੂੰ ਕੁਝ ਦਿੱਤਾ ਜਾਵੇ, ਜਿਸ ਜਿਸ ਦੀ ਜਿਤਨੀ ਜਿਤਨੀ ਮਰਜ਼ੀ ਹੈ ਕੰਨਿਆਂ ਦਾਨ ਜਾਣਕੇ ਇਸ ਚਾਦਰ ਵਿਚ ਪਾ ਦੇਵੇ"। ਚਾਦਰ ਨਕਦੀ ਨਾਲ ਭਰ ਗਈ। ਇਸ ਤਰ੍ਹਾਂ ਬਹੁਤ ਸਾਰਾ ਧਨ ਦੇ ਕੇ ਲੜਕੀ ਨੂੰ ਤੋਰਿਆ।

ਹੁਣ ਹਿੰਦੂ ਆਪਣੀ ਛਾਤੀ ਤੇ ਹੱਥ ਰਖਕੇ ਦੱਸਣ ਕਿ ਰਾਜਪੂਤਾਨਾ



ਯਾ ਮਹਾਰਾਸ਼ਟਰ ਵਿਚ ਕਿਸੇ ਰਾਜਪੂਤ ਜਾਂ ਮਰਹੱਟੇ ਨੇ ਕਦੇ ਕੋਈ ਅਜੇਹੀ ਮਿਸਾਲ ਪੇਸ਼ ਕੀਤੀ ਹੋਵੇ। ਸਿੱਖ ਸਹਾਰ ਨਹੀਂ ਸਨ ਸਕਦੇ ਕਿ ਕੋਈ ਮੁਸਲਮਾਨ ਹਿੰਦੂਆਂ ਤੇ ਜ਼ੁਲਮ ਕਰੇ। ਆਖਿਰ ਕਿਸੇ ਪਿਆਰ ਦੇ ਕਾਰਨ ਹੀ ਇਤਨੀ ਹਮਦਰਦੀ ਸੀ।

ਸਰਹੰਦ ਦੇ ਨਾਲ ਸਿੱਖਾਂ ਦੀ ਪੁਰਾਣੀ ਦੁਸ਼ਮਨੀ ਸੀ। ਸਿੱਖ ਸਰਹੰਦ ਦੀ ਇੱਟ ਨਾਲ ਇੱਟ ਖੜਕਾਣਾ ਚਾਹੁੰਦੇ ਸਨ। ਇਸ ਵਾਸਤੇ ਮੁੜ ਮੁੜ ਉਹ ਸਰਹੰਦ ਤੇ ਆਣ ਪੈਂਦੇ ਸਨ। ਸਰਹੰਦ ਵਾਸੀਆਂ ਲਈ ਕੋਈ ਚੈਨ ਨਹੀਂ ਸੀ। ਜਿਸ ਵੱਸੋਂ ਨੇ ਆਪਣੀਆਂ ਅੱਖਾਂ ਸਾਹਮਣੇ ਦੋ ਬੇ-ਗੁਨਾਹ ਮਾਸੂਮਾਂ ਨੂੰ ਸ਼ਹੀਦ ਹੁੰਦੇ ਵੇਖਿਆ ਹੋਵੇ ਉਸ ਦਾ ਕੋਈ ਹੱਕ ਵੀ ਨਹੀਂ ਬਣਦਾ ਸੀ ਕਿ ਹਮਲਾ ਕਰਨ ਵਾਲਿਆਂ ਤੋਂ ਅਮਨ ਦੀ ਮੰਗ ਕਰੇ। ਹਰ ਕੋਈ ਜਾਣਦਾ ਸੀ ਕਿ ਸਿੱਖ ਜਦ ਕਦੇ ਵੀ ਸਰਹੰਦ ਤੇ ਹਮਲਾ ਕਰਨਗੇ - ਕਤਲੇ ਆਮ ਹੋਵੇਗਾ ਤੇ ਹੁੰਦਾ ਵੀ ਇਹੋ ਰਿਹਾ। ਉਨ੍ਹਾਂ ਦੀ ਤਲਵਾਰ ਮਿਆਨ ਵਿਚ ਨਾ ਗਈ ਪਰ ਕਿਸੇ ਸਿੱਖ ਨੇ ਕਦੇ ਵੀ ਕਿਸੇ ਹਿੰਦੂ ਨੂੰ ਕਤਲ ਨਾ ਕੀਤਾ। ਹਿੰਦੂ ਆਪਣੀ ਚੋਟੀ ਤੇ ਜੰਞੂ ਵਖਾਂਦੇ ਅਰ ਉਨ੍ਹਾਂ ਨੂੰ ਛਡ ਦਿੱਤਾ ਜਾਂਦਾ। ਬਾਕੀ ਸਭ ਨੂੰ ਤਲਵਾਰ ਨਾਲ ਪਾਰ ਕੀਤਾ ਜਾਂਦਾ। ਇਹ ਹਾਲ ਮੋਰਿੰਡੇ ਤੇ ਦੇਵ ਬੰਦ ਆਦਿ ਸ਼ਹਿਰਾਂ ਦਾ ਹੋਇਆ। ਜਿਥੇ ਜਿਥੇ ਵੀ ਕਤਲੇ ਆਮ ਦਾ ਹੁਕਮ ਹੋਇਆ ਹਿੰਦੂ ਇਸ ਹੁਕਮ ਤੋਂ ਬਾਹਰ ਸਮਝੇ ਗਏ, ਇਹ ਕਿਉਂ? ਉਤਰ ਹਿੰਦੂਆਂ ਤੋਂ ਪੁਛਿਆ ਜਾਵੇ।

ਐਹਮਦ ਸ਼ਾਹ ਅਬਦਾਲੀ ਆਉਂਦਾ ਅਤੇ ਪੰਜਾਬ ਵਿੱਚੋਂ ਮਾਲ ਅਸਬਾਬ ਦੀ ਲੁੱਟ ਤੋਂ ਇਲਾਵਾ ਇਥੋਂ ਦੀਆਂ ਨੂੰਹਾਂ ਧੀਆਂ ਤੇ ਨੌ-ਜਵਾਨ ਲੜਕਿਆਂ ਨੂੰ ਵੀ ਨਾਲ ਲੈ ਜਾਂਦਾ ਜੋ ਈਰਾਨ ਤੇ ਤੁਰਕਿਸਤਾਨ ਦੀਆਂ ਮੰਡੀਆਂ ਵਿਚ ਜਾ ਕੇ ਵੇਚੇ ਜਾਂਦੇ। ਤਵਾਰੀਖ ਫਤਹਿ ਬਖ਼ਸ਼ ਦੇ ਹਿੰਦੂ ਲਿਖਾਰੀ ਨੇ ਇਕ ਅਜਿਹੀ ਘਟਨਾ ਦਿੱਲੀ ਵਿਚ ਆਪਣੀ ਅੱਖੀਂ ਵੇਖੀ ਸੀ। ਇਸ ਘਟਨਾ ਦੇ ਕਈ ਸਾਲ ਮਗਰੋਂ ਜਦ ਉਹ ਉਸ ਸਮੇਂ ਦਾ ਹਾਲ ਲਿਖਣ ਬੈਠਾ ਤਾਂ ਉਹ ਲਿਖਦਾ ਹੈ ਕਿ "ਉਨ੍ਹਾਂ ਹਿੰਦੂ ਲੜਕੇ ਲੜਕੀਆਂ ਦਾ ਖਿਆਲ ਕਰਕੇ ਇਸ ਵੇਲੇ ਵੀ ਮੈਨੂੰ ਕੰਬਣੀ ਆ ਜਾਂਦੀ ਹੈ"। ਉਨ੍ਹਾਂ ਦਿਨਾਂ ਵਿਚ ਪੰਜਾਬ ਦੇ ਹਿੰਦੂਆਂ ਦੀ ਕੀ ਦੁਰਦਸ਼ਾ ਸੀ, ਇਸ ਨੂੰ ਉਸ ਵੇਲੇ ਦੇ ਲਿਖਾਰੀ ਹੀ ਚੰਗੀ ਤਰ੍ਹਾਂ ਦੱਸ ਸਕਦੇ ਹਨ। ਅਬਦਾਲੀ ਇਸ ਤਰ੍ਹਾਂ ਦੇ ਹਜ਼ਾਰਾਂ ਗੁਲਾਮ ਲੈ ਕੇ ਅਫ਼ਗਾਨਿਸਤਾਨ ਨੂੰ ਮੁੜਦਾ ਅਤੇ ਖਾਲਸਾ ਜੀ ਇਸਦੇ ਸਾਮਾਨ ਨੂੰ ਲੁਟਣਾ ਸ਼ੁਰੂ ਕਰ ਦਿੰਦੇ। ਜਿਥੋਂ ਤਕ ਹੋ ਸਕਦਾ ਗੁਲਾਮਾਂ ਨੂੰ ਛੁੜਵਾਂਦੇ ਤੇ ਪੱਲਿਉਂ ਖਰਚ ਕਰਕੇ ਉਨ੍ਹਾਂ ਨੂੰ ਆਪਣੇ ਘਰੋ ਘਰੀ ਪਹੁੰਚਾਂਦੇ।

ਕਈ ਵੇਰ ਅਜਿਹਾ ਹੋਇਆ ਕਿ ਅਬਦਾਲੀ ਦੇ ਕੈਂਪ ਵਿਚੋਂ ਹਿੰਦੂ ਲੜਕੀਆਂ ਦੇ ਰੋਣ ਦੀ ਆਵਾਜ਼ ਸੁਣਕੇ ਸਿੱਖਾਂ ਤੋਂ ਨਾ ਰਿਹਾ ਗਿਆ ਤੇ ਆਪਣੇ ਥੋੜ੍ਹੇ ਹੋਣ ਦਾ ਖਿਆਲ ਵੀ ਨਾ ਕਰਕੇ ਅਬਦਾਲੀ ਤੇ ਜਾ ਪਏ। ਯਾ ਤਾਂ ਸ਼ਹੀਦ ਹੋ ਗਏ ਯਾ ਲੜਕੀਆਂ ਨੂੰ ਛੁਡਵਾ ਲਿਆਏ।

ਜਦ ਸਿੱਖਾਂ ਦਾ ਸਹੀ ਤੇ ਮੁਕੰਮਲ ਇਤਿਹਾਸ ਲਿਖਿਆ ਜਾਵੇਗਾ ਤਾਂ ਸਾਰਾ ਜਹਾਨ ਇਸ ਗੱਲ ਨੂੰ ਮੰਨੇਗਾ ਕਿ ਹਿੰਦੁਸਤਾਨ ਨੂੰ ਮੁਸਲਮਾਨੀ ਰਾਜ ਤੋਂ ਛੁਟਕਾਰਾ ਦਿਲੌਣ ਵਾਲੇ ਕੇਵਲ ਸਿੱਖ ਹੀ ਸਨ। ਜਿਸ ਅਬਦਾਲੀ ਦੀ ਇੱਕ ਚੋਟ ਨਾਲ ਮਰਹੱਟੇ ਦਸ ਸਾਲ ਤਕ ਸੁਖ ਦਾ ਸਾਹ ਨਾ ਲੈ ਸਕੇ, ਉਸੇ ਅਬਦਾਲੀ ਨੇ ਪਾਨੀਪਤ ਦੀ ਲੜਾਈ ਤੋਂ ਠੀਕ ਇਕ ਸਾਲ ਮਗਰੋਂ ਜਦ ਉਹੋ ਜਿਹੀ ਹੀ ਸਖਤ ਚੋਟ ਸਿੱਖਾਂ ਤੇ ਲਾਈ ਅਤੇ ਪੰਜਾਹ ਹਜ਼ਾਰ ਸਿੱਖਾਂ ਨੂੰ ਕਤਲ ਕਰਕੇ ਇਹ ਸਮਝ ਲਿਆ ਕਿ ਬੱਸ ਹੁਣ ਸਿੱਖ ਕੁਚਲੇ ਗਏ ਹਨ। ਆਪਣੀ ਚੋਟ ਦੇ ਅਸਰ ਨੂੰ ਵੇਖਣ ਲਈ ਅਬਦਾਲੀ ਅੱਠ ਮਹੀਨੇ ਲਾਹੌਰ ਵਿਚ ਬੈਠਾ ਰਿਹਾ ਤਾਂ ਸਿੱਖ ਕੇਵਲ ਕੁਝ ਹਫ਼ਤੇ ਹੀ ਚੁਪ ਹੋ ਕੇ ਉਸੇ ਤਰ੍ਹਾਂ ਫਿਰ ਸੰਭਲ ਗਏ। ਅਬਦਾਲੀ ਲਾਹੌਰ ਵਿਚ ਬੈਠਾ ਹੈ ਤੇ ਸਿੱਖ ਲਾਹੌਰ ਦੀਆਂ ਦੀਵਾਰਾਂ ਤੱਕ ਫਿਰ ਜਾਂਦੇ।

ਦੀਵਾਲੀ ਦਾ ਮੌਕਾ ਆਇਆ। ਸਿੱਖ ਹੁਮ-ਹੁਮਾ ਕੇ ਸ੍ਰੀ ਅੰਮ੍ਰਿਤਸਰ ਜੀ ਇਕੱਤਰ ਹੋਏ। ਅਬਦਾਲੀ ਲਾਹੌਰ ਤੋਂ ਚੜ੍ਹਿਆ, ੧੭ ਅਕਤੂਬਰ ਨੂੰ ਬੜੀ ਖੂਨੀ ਲੜਾਈ ਹੋਈ। ਸਿੱਖਾਂ ਵਾਸਤੇ ਜ਼ਿੰਦਗੀ ਮੌਤ ਦਾ ਸਵਾਲ ਸੀ। ਉਹ ਜਾਨਾਂ ਤੋੜਕੇ ਲੜੇ, ਅਖੀਰ ਐਹਮੰਦ ਸ਼ਾਹ ਦੀ ਹਾਰ ਹੋਈ। ਉਹ ਲਾਹੌਰ ਨੂੰ ਨੱਸਿਆ। ਖਾਲਸਾ ਜੀ ਨੇ ਕੁੱਪ ਰਹੀੜਾ ਦੇ ਘੱਲੂ ਘਾਰੇ ਦਾ ਬਦਲਾ ਲੈਣਾ ਸੀ, ਲਾਹੌਰ ਤੱਕ ਕਤਲ ਕਰਦੇ ਗਏ। ਐਹਮਦ ਸ਼ਾਹ ਨੇ ਲਾਹੌਰ ਆਣ ਸਾਹ ਲਿਆ। ਸਿੱਖ ਵੀ ਪਿਛੇ ਪਿਛੇ ਹੀ ਸਨ, ਦੋਬਾਰਾ ਲੜਾਈ ਹੋਈ। ਸਿੱਖਾਂ ਨੇ ਝਨਾਂ ਤੱਕ ਪਿਛਾ ਕਰਕੇ ਐਹਮਦ ਸ਼ਾਹ ਨੂੰ ਭਜਾ ਦਿੱਤਾ ਅਤੇ ਵਾਪਸ ਹੋ ਕੇ ਲਾਹੌਰ ਤੇ ਕਬਜ਼ਾ ਕਰ ਲਿਆ। ਇਸ ਤੋਂ ਮਗਰੋਂ ਅਬਦਾਲੀ ਭਾਵੇਂ ਦੋ ਵੇਰ ਪੰਜਾਬ ਆਇਆ ਪਰ ਉਸ ਨੂੰ ਸਿੱਖਾਂ ਦਾ ਮੁਕਾਬਲਾ ਕਰਨ ਦੀ ਹਿੰਮਤ ਨਾ ਪਈ। (ਖਜ਼ਾਨਾ ਆਮਰਾ ੧੧੭੬ ਹਿਜਰੀ ਜੰਗ ਨਾਮਾ ੧੧੭੮ ਹਿਜਰੀ ਸਫਰਨਾਮਾ ਫਾਰਸਟਰ ਸਾਹਿਬ ੧੭੮੩ ਈਸਵੀ)

ਜੇ ਪੰਜਾਬ ਵਿਚ ਸਿੱਖਾਂ ਦੀ ਵਾੜ ਨਾ ਹੁੰਦੀ ਤਾਂ ਕੰਧਾਰ ਦੇ ਇਨ੍ਹਾਂ ਤੂਫ਼ਾਨਾਂ ਦਾ ਅਸਰ ਦੱਖਣ ਤੋੜੀ ਪੁਜਦਾ। ਮਰਹੱਟੇ ਤਾਂ ਇਕੋ ਚੋਟ ਨਾਲ ਗਸ਼ ਖਾ ਗਏ ਸਨ। ਪੇਸ਼ਵਾ ਨੇ ਜਦ ਪਾਨੀਪਤ ਦੀ ਹਾਰ ਦੀ ਖਬਰ ਸੁਣੀ



ਤਾਂ ਠੰਡਾ ਹਉਕਾ ਭਰਿਆ ਤੇ ਦਿਨਾਂ ਵਿਚ ਹੀ ਮਰ ਗਿਆ। ਸਾਰਾ ਮਹਾਰਾਸ਼ਟਰ ਮਾਤਮ ਦਾ ਘਰ ਬਣ ਗਿਆ। ਮਰਹੱਟੇ ਦਮ ਹਾਰ ਬੈਠੇ।

ਪਰੰਤੂ ਜਿਸ ਦਿਨ ਸਿੱਖਾਂ ਨੇ ਅਬਦਾਲੀ ਦੀ ਚੋਟ ਖਾਧੀ ਉਸੇ ਸ਼ਾਮ ਨੂੰ ਇਕ ਨਿਹੰਗ ਸਿੰਘ ਉਚੀ ਉਚੀ ਆਖ ਰਿਹਾ ਸੀ , "ਖੋਟ ਨਿਕਲ ਗਿਆ ਹੈ ਹੁਣ ਕੁੰਦਨ ਹੀ ਕੁੰਦਨ ਰਹਿ ਗਿਆ ਹੈ"। ਇਹੋ ਸਪਿਰਟ ਸੀ ਜਿਸ ਦੇ ਕਾਰਨ ਸਿੱਖ ਭੈ ਭੀਤ ਨਾ ਹੋਏ ਤੇ ਹਫ਼ਤਿਆਂ ਵਿਚ ਹੀ ਸੰਭਲ ਗਏ। ਛਿਆਂ ਮਹੀਨਿਆਂ ਮਗਰੋਂ ਹੀ ਅਬਦਾਲੀ ਨੂੰ ਅਜਿਹੀ ਹਾਰ ਦਿੱਤੀ ਜੋ ਫਿਰ ਉਸ ਨੂੰ ਸਿੱਖਾਂ ਤੇ ਹਮਲਾ ਕਰਨ ਦਾ ਕਦੇ ਹੌਂਸਲਾ ਹੀ ਨਾ ਪਿਆ।

ਇਤਿਹਾਸ ਲਿਖਾਰੀ ਚੰਗੀ ਤਰ੍ਹਾਂ ਜਾਣਦੇ ਹਨ ਕਿ ਦਿੱਲੀ ਦੀ ਤਾਕਤ ਦਾ ਭੇਦ ਗੈਰ ਮੁਲਕੀ ਬਹਾਦਰਾਂ ਨੂੰ ਜਜ਼ਬ ਕਰ ਲੈਣ ਵਿਚ ਸੀ। ਹਰ ਸਾਲ ਹਜ਼ਾਰਾਂ ਸੂਰਮੇਂ ਅਟਕ ਪਾਰੋਂ ਆਉਂਦੇ ਤੇ ਇਥੇ ਆਣਕੇ ਵੱਡੇ ਵੱਡੇ ਔਹਦੇਦਾਰ ਬਣ ਜਾਂਦੇ। ਹਿੰਦੁਸਤਾਨ ਦਾ ਪੌਣ ਪਾਣੀ ਇਕੋ ਨਸਲ ਵਿਚ ਹੀ ਉਹਨ੍ਹਾਂ ਨੂੰ ਜ਼ਨਾਨੀਆਂ ਵਰਗਾ ਬਣਾ ਦਿੰਦਾ ਤੇ ਉਹ ਘੋੜੇ ਦੀ ਪਿੱਠ ਤੇ ਬੈਠਣ ਦੀ ਥਾਂ ਪਾਲਕੀਆਂ ਵਿਚ ਬੈਠਕੇ ਸਫ਼ਰ ਕਰਨ ਲੱਗ ਜਾਂਦੇ। ਕੋਈ ਦੱਸੇ ਕਿ ਬਾਬਰ ਤੋਂ ਲੈ ਕੇ ਮੁਹੰਮਦ ਸ਼ਾਹ ਦੇ ਜ਼ਮਾਨੇ ਤਕ ਜਿਹੜੇ ਵੀ ਵੱਡੇ ਵੱਡੇ ਔਹਦੇਦਾਰ ਹੋਏ ਹਨ, ਉਨ੍ਹਾਂ ਵਿਚੋਂ ਕਿਤਨੇ ਹਿੰਦੁਸਤਾਨੀ ਸਨ? ਆਮ ਤੌਰ ਤੇ ਸਾਰੇ ਦੇ ਸਾਰੇ ਅਟਕੋਂ ਪਾਰ ਦੇ ਈਰਾਨੀ ਯਾ ਤੂਰਾਨੀ ਹੀ ਸਨ। ਇਹ ਨਵਾਂ ਖੂਨ ਆਉਂਦਾ ਰਹਿੰਦਾ ਤਾਂ ਮੁਗਲਾਂ ਦੇ ਰਾਜ ਦੀ ਤਾਕਤ ਇਸੇ ਤਰ੍ਹਾਂ ਬਣੀ ਰਹਿੰਦੀ ਪਰ ਪੰਜਾਬ ਵਿਚ ਸਿੱਖਾਂ ਦੀ ਵਾੜ ਨੇ ਅਟਕ ਪਾਰ ਦੇ ਬਹਾਦਰਾਂ ਨੂੰ ਇਧਰ ਆਉਣੋਂ ਰੋਕ ਦਿੱਤਾ, ਜਿਸ ਦੇ ਕਾਰਨ ਦਿੱਲੀ ਦਾ ਖੂਨ ਪਤਲਾ ਪੈ ਗਿਆ ਅਤੇ ਅਖੀਰ ਤੇ ਕੋਈ ਵੀ ਔਹਦੇਦਾਰ ਐਸਾ ਨਾ ਰਿਹਾ ਜਿਹੜਾ ਪੁਰਾਣੀਆਂ ਰਵਾਇਤਾਂ ਨੂੰ ਦੁਹਰਾ ਸਕਦਾ।

ਜੇਕਰ ਪੰਜਾਬ ਵਿਚ ਸਿੱਖ ਨਾ ਹੁੰਦੇ ਤਾਂ ਦਿੱਲੀ ਦੀ ਤਾਕਤ ਕਦੇ ਇਤਨੀ ਕਮਜ਼ੋਰ ਨਾ ਹੁੰਦੀ ਅਤੇ ਨਾ ਹੀ ਅਫ਼ਗਾਨੀ ਹੱਲਿਆਂ ਨੂੰ ਕੋਈ ਰੋਕ ਸਕਦਾ। ਪਾਨੀਪਤ ਦੀ ਲੜਾਈ ਮਗਰੋਂ ਐਹਮਦ ਸ਼ਾਹ ਅਬਦਾਲੀ ਤਿੰਨ ਵੇਰਾਂ ਏਧਰ ਆਇਆ ਪਰ ਸਿੱਖਾਂ ਨੇ ਕਦੇ ਉਸਨੂੰ ਇਤਨੀ ਵਿਹਲ ਨਾ ਦਿੱਤੀ ਜੋ ਉਹ ਦਿੱਲੀ ਤਕ ਪੁੱਜ ਸਕੇ ਹਾਲਾਂ ਕਿ ਹਿੰਦੁਸਤਾਨ ਦੇ ਸਾਰੇ ਮੁਸਲਮਾਨ ਇਹੋ ਚਾਹੁੰਦੇ ਸਨ ਕਿ ਉਹ ਹਿੰਦੁਸਤਾਨ ਵਿਚ ਆਵੇ ਤੇ ਸਾਡਾ ਆਗੂ ਬਣੇ। ਨਜੀਬੁਲ-ਦੌਲਾ ਇਸੇ ਖਾਹਸ਼ ਵਿਚ ਮਰ ਗਿਆ, ਸ਼ਜਾਉਲ-ਦੌਲਾ ਤੇ ਆਸਫ਼ਉਲ-ਦੌਲਾ ਤਰਸਦੇ ਹੀ ਰਹਿ ਗਏ,ਨਿਜ਼ਾਮ ਦੱਕਨ ਤਕ

ਅਬਦਾਲੀ ਦੇ ਝੰਡੇ ਥੱਲੇ ਆਉਣ ਨੂੰ ਤਿਆਰ ਸਨ। ਇਨ੍ਹਾਂ ਦੇ ਵਕੀਲ ਕੰਧਾਰ ਪੁਜਦੇ ਸਨ ਤੇ ਅਬਦਾਲੀ ਉਥੋਂ ਚਲ ਪੈਂਦਾ ਸੀ ਪਰ ਪੰਜਾਬ ਵਿਚ ਸਿੱਖ ਸਨ। ਉਹ ਆਪਣੇ ਜਵਾਨਾਂ ਨੂੰ ਇਹਨਾ ਦੇ ਰਹਿਮ ਤੇ ਛੋੜਕੇ ਕਿਸ ਤਰ੍ਹਾਂ ਅੱਗੇ ਵਧ ਸਕਦਾ ਸੀ। ਸੰਮਤ ੧੮੨੧ ਮੁਤਾਬਕ ੧੧੭੮ ਹਿਜਰੀ ਵਿਚ ਉਸਨੇ ਸਿੱਖਾਂ ਨੂੰ ਗੰਢਣ ਦੀ ਕੋਸ਼ਿਸ਼ ਕੀਤੀ ਅਤੇ ਮਹਾਰਾਜਾ ਆਲਾ ਸਿੰਘ ਜੀ ਵਾਲੀਏ ਪਟਿਆਲਾ ਦੀ ਰਾਹੀਂ ਖਾਲਸਾ ਦਲ ਨੂੰ ਅਖਵਾ ਭੇਜਿਆ ਕਿ ਜਿਹੜਾ ਇਲਾਕਾ ਜਿਸ ਸਰਦਾਰ ਦੇ ਪਾਸ ਹੈ ਉਸਦੇ ਪਾਸ ਹੀ ਰਹੇਗਾ, ਮੈਂ ਕੋਈ ਖਰਾਜ ਵੀ ਨਹੀਂ ਮੰਗਦਾ, ਇਕ ਵੇਰਾਂ ਆਣ ਕੇ ਮੇਰੇ ਨਾਲ ਮੁਲਾਕਾਤ ਕਰ ਜਾਉ, ਪਰ ਖਾਲਸਾ ਜੀ ਨੇ ਕਿਹਾ, ਸਾਨੂੰ ਇਲਾਕੇ ਦੇਣ ਵਾਲਾ ਅਬਦਾਲੀ ਕੌਣ ਹੈ? ਇਹ ਇਲਾਕੇ ਸਾਡੇ ਆਪਣੇ ਹਨ ਤੇ ਸਾਨੂੰ ਸਾਡੇ ਸਤਿਗੁਰੂ ਜੀ ਨੇ ਬਖ਼ਸ਼ੇ ਹੋਏ ਹਨ। ਅਸੀਂ ਤਲਵਾਰ ਦੇ ਜ਼ੋਰ ਨਾਲ ਲਵਾਂਗੇ ਅਤੇ ਅਬਦਾਲੀ ਨਾਲ ਤਲਵਾਰ ਦੀ ਧਾਰ ਤੇ ਮੁਲਾਕਾਤ ਕਰਾਂਗੇ।* ਜਦ ਅਬਦਾਲੀ ਵਾਪਸ ਮੁੜਿਆ ਤਾਂ ਸਿੱਖਾਂ ਨੇ ਸੱਤਾਂ ਲੜਾਈਆਂ ਵਿਚ ਉਸ ਦਾ ਅਜਿਹਾ ਨੱਕ ਦਮ ਕੀਤਾ ਜੋ ਉਹ ਰਾਵੀ ਕੰਢੇ ਪੁੱਜ ਕੇ ਇਕ ਦਿਨ ਲਈ ਵੀ ਲਾਹੌਰ ਨਾ ਠਹਿਰ ਸਕਿਆ। ਉਸ ਨੇ ਦੋਹਾਂ ਪੜਾਵਾਂ ਵਿਚ ਹੀ ਰੁਹਤਾਸ ਜਾ ਸਾਹ ਲਿਆ। ਇਸ ਹਮਲੇ ਦੇ ਅੱਖੀਂ ਡਿਠੇ ਹਾਲ ਨੂਰ ਮੁਹੰਮਦ ਗੰਜਵੀ ਨੇ ਆਪਣੇ 'ਜੰਗ ਨਾਮਾ' ੧੧੭੮ ਹਿਜਰੀ ਵਿਚ ਦਿਤੇ ਹਨ। ਜਿਸ ਤੋਂ ਸਿੱਖਾਂ ਦੀ ਤਾਕਤ ਤੇ ਅਬਦਾਲੀ ਦੀ ਘਬਰਾਹਟ ਦਾ ਚੰਗੀ ਤਰਾਂ ਪਤਾ ਲੱਗ ਸਕਦਾ ਹੈ ਅਤੇ ਇਹ ਵੀ ਮਲੂਮ ਹੋ ਸਕਦਾ ਹੈ ਕਿ ਅਫ਼ਗਾਨਾਂ ਦੇ ਹੱਥੋਂ ਪੰਜਾਬ ਦੇ ਹਿੰਦੂਆਂ ਦੀ ਕੀ ਦੁਰਦਸ਼ਾ ਹੁੰਦੀ ਸੀ ਤੇ ਕਿਸ ਤਰ੍ਹਾਂ ਪੰਜਾਬ ਦੇ ਬਾਲ ਬੱਚੇ, ਮਰਦ, ਔਰਤਾਂ ਤੇ ਮਾਲ ਡੰਗਰ ਤਕ ਅਫ਼ਗਾਨਾਂ ਦੇ ਕਾਬੂ ਆਉਂਦੇ ਸਨ।

ਗਰਜ਼ ਕੀ ਆਪਣੇ ਪਿੱਛੇ ਨੂੰ ਸਿੱਖਾਂ ਦੇ ਰਹਿਮ ਤੇ ਛੋੜਕੇ ਅਬਦਾਲੀ

* ਗੁਲਾਮ ਅਲੀ ਖਾਨ ਆਪਣੀ ਤਵਾਰੀਖ "ਅਮਾਦੁਲ ਸਆਦਤ" ਵਿਚ ਲਿਖਦਾ ਹੈ ਕਿ ਦੁਰਾਨੀ ਤੋਂ ਪਿਛੋਂ ਕੋਈ ਫੌਜ ਸਿੱਖਾਂ ਦਾ ਮੁਕਾਬਲਾ ਨਹੀਂ ਕਰ ਸਕਦੀ। ਇਸ ਫਿਰਕੇ ਵਿਚ ਅਜਿਹੇ ਅਜਿਹੇ ਦੇਵ ਸੂਰਤ ਤੇ ਸ਼ੇਰ ਸਿਫਤ ਜਵਾਨ ਹਨ ਜੇ ਉਹ ਵਲਾਇਤੀ ਘੋੜੇ ਨੂੰ ਲੱਤ ਮਾਰਨ ਤਾਂ ਯਕੀਨ ਹੈ ਕਿ ਉਹ ਘੋੜਾ ਉਥੇ ਹੀ ਮਰ ਜਾਵੇ। ਇਨ੍ਹਾਂ ਦੀ ਬੰਦੂਕ ਨੌ ਸੌ ਕਦਮ ਤਕ ਮਾਰ ਕਰਦੀ ਹੈ। ਹਰ ਇਕ ਸਿੱਖ ਘੋੜੇ ਤੇ ਸਵਾਰ ਹੋ ਕੇ ਦੋ ਸੌ ਕੋਹ ਤਕ ਲਗਾਤਾਰ ਸਫ਼ਰ ਕਰ ਸਕਦਾ ਹੈ। ਸਾਫ ਹੈ ਕਿ ਜੇ ਅਜਿਹਾ ਨਾ ਹੁੰਦਾ ਤਾਂ ਇਹ ਦੁਰਾਨੀ ਫੌਜ ਦਾ ਮੁਕਾਬਲਾ ਕਿਸ ਤਰ੍ਹਾਂ ਕਰ ਸਕਦੇ। ਅਖੀਰ ਦੁਰਾਨੀ ਫੌਜ ਨੇ ਵੀ ਸਿੱਖਾਂ ਦੀ ਤਲਵਾਰ ਦਾ ਲੋਹਾ ਮੰਨ ਲਿਆ।



ਅੱਗੇ ਨਹੀਂ ਸੀ ਵਧ ਸਕਦਾ। ਨਹੀਂ ਤਾ ਹਿੰਦੁਸਤਾਨ ਦੇ ਸਭ ਛੋਟੇ ਵੱਡੇ ਮੁਸਲਮਾਨ ਰਈਸ ਅਬਦਾਲੀ ਦੇ ਝੰਡੇ ਥੱਲੇ ਖੜ੍ਹੇ ਹੋਣ ਨੂੰ ਤਿਆਰ ਸਨ। ਅਬਦਾਲੀ ਦਾ ਇਤਨਾ ਦਬਦਬਾ ਸੀ ਕਿ ਹਿੰਦੁਸਤਾਨ ਦੀ ਕੋਈ

ਸਾਰੇ ਅਬਦਾਲੀ ਦੇ ਨਾਮ ਤੋਂ ਕੰਬਦੇ ਸਨ ਅਤੇ ਅਬਦਾਲੀ ਦੀ ਮਦਦ ਤੇ ਰੁਹੇਲੇ, ਵਜ਼ੀਰ ਅਵਧ, ਨਵਾਬ ਮੁਰਸ਼ਿਦਾਬਾਦ ਤੇ ਨਿਜ਼ਾਮ ਦੱਕਨ ਆਦਿ ਸਾਰੇ ਹੀ ਸਨ। ਅਜਿਹੀ ਹਾਲਤ ਵਿਚ ਦਿੱਲੀ ਦੀ ਤਾਕਤ ਦਾ ਨਵੇਂ ਸਿਰਿਉਂ ਕਾਇਮ ਹੋ ਜਾਣਾ ਕਿਹੜੀ ਵੱਡੀ ਗੱਲ ਸੀ ਤੇ ਮੁਸਲਿਮ ਰਾਜ ਨੂੰ ਕਿਹੜੀ ਤਾਕਤ ਦਬਾ ਸਕਦੀ ਸੀ?

ਪ੍ਰੰਤੂ ਇਕ ਸਿੱਖ ਹੀ ਸਨ ਜਿਹੜੇ ਅਬਦਾਲੀ ਤੇ ਹਿੰਦੁਸਤਾਨ ਦੇ ਮੁਸਲਮਾਨਾਂ ਦੀਆਂ ਤਦਬੀਰਾਂ ਨੂੰ ਮਿੱਟੀ ਵਿਚ ਮਿਲਾ ਰਹੇ ਸਨ। ਇਹ ਮਰਦੇ ਸਨ ਪਰ ਡਰਦੇ ਨਹੀਂ ਸਨ। ਮਰਨਾ ਇਨ੍ਹਾਂ ਨੇ ਖੇਡ ਜਾਣਿਆ ਹੋਇਆ ਸੀ। ਜਾਨ ਤੇ ਖੇਡ ਜਾਣਾ ਇਹ ਇੱਜ਼ਤ ਸਮਝਦੇ ਸਨ ਕਿਉਂਕਿ ਦਸਮੇਸ਼ ਪਿਤਾ ਦੀ ਸਪਿਰਟ ਨੂੰ ਸਿੱਖਾਂ ਤੋਂ ਬਿਨਾਂ ਹੋਰ ਕੋਈ ਨਹੀਂ ਸਮਝ ਸਕਦਾ।

❖ ❖ ❖ ❖ ❖ ❖ ❖ ❖ ❖ ❖

# ਸਿੱਖਾਂ ਦੀਆਂ ਕੁਰਬਾਨੀਆਂ

ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਵਾਸਤੇ ਸਿੱਖਾਂ ਨੇ ਬੇ-ਸ਼ੁਮਾਰ ਕੁਰਬਾਨੀਆਂ ਕੀਤੀਆਂ। ਲਾਹੌਰ ਤੋਂ ਸਰਹੰਦ ਤਕ ਚੱਪੇ ਚੱਪੇ ਜ਼ਮੀਨ ਤੇ ਸਿੱਖਾਂ ਦਾ ਲਹੂ ਡੁਲ੍ਹਿਆ ਪਿਆ ਹੈ। ਇਨ੍ਹਾਂ ਸਮਿਆਂ ਤੇ ਸਿੱਖਾਂ ਨੇ ਜਿਸ ਤਰ੍ਹਾਂ ਜ਼ੁਲਮ ਸਹਾਰੇ, ਬਹਾਦਰੀਆਂ ਵਖਾਈਆਂ ਤੇ ਕੁਰਬਾਨੀਆਂ ਕੀਤੀਆਂ, ਇਨ੍ਹਾਂ ਸਮਾਚਾਰਾਂ ਨੂੰ ਪੜ੍ਹ ਕੇ ਮੋਏ ਜਿਸਮਾਂ ਵਿਚ ਜਾਨ ਪੈ ਜਾਂਦੀ ਹੈ। ਅੱਜ ਵੀ ਮੁਰਦਾ ਦਿਲ ਆਦਮੀ ਇਨ੍ਹਾਂ ਬੇ-ਮਿਸਾਲ ਕੁਰਬਾਨੀਆਂ ਨੂੰ ਪੜ੍ਹ ਕੇ ਹਿੰਮਤ ਵਾਲਾ ਸੂਰਬੀਰ ਬਣ ਜਾਂਦਾ ਹੈ। ਸਿੱਖਾਂ ਦੀ ਤਾਕਤ ਦਾ ਇਹੋ ਭੇਦ ਹੈ।

ਪੰਜਾਬ ਦੇ ਹਿੰਦੂਆਂ ਨੇ ਸਿੱਖ ਇਤਿਹਾਸ ਨਾਲ ਵੱਡੀ ਲਾ-ਪਰਵਾਹੀ ਵਾਲਾ ਸਲੂਕ ਕੀਤਾ। ਉਨ੍ਹਾਂ ਨੂੰ ਇਨ੍ਹਾਂ ਬਹਾਦਰਾਂ ਦੀਆਂ ਕੁਰਬਾਨੀਆਂ ਤੇ ਫ਼ਖਰ ਹੋਣਾ ਚਾਹੀਦਾ ਸੀ ਜਿਨ੍ਹਾਂ ਨੇ ਉਨ੍ਹਾਂ ਨੂੰ ਗੈਰ ਮੁਲਕੀ ਹਕੂਮਤ ਦੇ ਪੰਜੇ ਤੋਂ ਛੁਡਵਾਇਆ ਅਤੇ ਉਨ੍ਹਾਂ ਦੀ ਪਤ ਆਬਰੂ ਬਚਾਉਣ ਵਾਸਤੇ ਆਪਣੀਆਂ ਜਾਨਾਂ ਤਕ ਵੀ ਕੁਰਬਾਨ ਕੀਤੀਆਂ। ਪਰ ਇਹ ਹਿੰਦੂ ਸਿੱਖਾਂ ਨੂੰ ਇਤਨਾ ਬਿਗਾਨਾ ਸਮਝਦੇ ਰਹੇ ਕਿ ਉਹ ਰਾਜਪੂਤਾਨਾ ਤੇ ਮਹਾਰਾਸ਼ਟਰ ਦੇ ਨਿੱਕੇ ਨਿੱਕੇ ਸਮਾਚਾਰਾਂ ਤੋਂ ਤਾਂ ਵਾਕਫ਼ ਸਨ ਪਰ ਉਨ੍ਹਾਂ ਨੂੰ ਇਤਨਾ ਪਤਾ ਨਹੀਂ ਸੀ ਕਿ ਤਾਰਾ ਸਿੰਘ, ਤਾਰੂ ਸਿੰਘ, ਦੀਪ ਸਿੰਘ, ਮਨੀ ਸਿੰਘ, ਕਪੂਰ ਸਿੰਘ, ਜੱਸਾ ਸਿੰਘ ਆਦਿ ਬਜ਼ੁਰਗ ਕੌਣ ਸਨ ਤੇ ਉਨ੍ਹਾਂ ਨੇ ਕੀ ਕੀ ਕੰਮ ਕੀਤੇ ਸਨ। ਸਰਹੰਦ, ਕਸੂਰ, ਲਾਹੌਰ ਤੇ ਜਲੰਧਰ ਦੀਆਂ ਜਿੱਤਾਂ, ਦੋਵੇਂ ਘੱਲੂ-ਘਾਰੇ, ਅਬਦਾਲੀ ਨਾਲ ਲੜਾਈਆਂ (ਮਾਹਰਕੇ) ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਖਾਤਰ ਸਿੱਖਾਂ ਦੀਆਂ ਕੁਰਬਾਨੀਆਂ ਅਜੇਹੇ ਵਾਕਿਆਤ ਹਨ ਕਿ ਪੰਜਾਬ ਦੇ ਹਰ ਹਿੰਦੂ ਲਈ ਇਨ੍ਹਾਂ ਤੋਂ ਵਾਕਫ਼ ਹੋਣਾ ਜ਼ਰੂਰੀ ਹੈ। ਪਰ ਹਿੰਦੂਆਂ ਨੇ ਸਿੱਖ ਇਤਿਹਾਸ ਨੂੰ ਗੈਰਾਂ ਦਾ ਇਤਿਹਾਸ ਸਮਝਿਆ ਤੇ ਇਸ ਨੂੰ ਪੜ੍ਹਨਾ ਪਾਪ ਜਾਣਿਆ। ਇਸ ਲਈ ਉਹ ਕੌਮਾਂ ਵਿਚ ਜ਼ਿੰਦਗੀ ਪੈਦਾ ਕਰਨ ਵਾਲੀਆਂ ਰਵਾਇਤਾਂ ਤੋਂ ਖਾਲੀ ਰਹੇ ਅਤੇ ਉਨ੍ਹਾਂ ਵਿਚ ਕੌਮੀ ਜੋਸ਼ ਦੀ ਚੰਗਿਆਰੀ ਨਾ ਰਹੀ। ਸਮਾਂ ਹਰ ਇਕ ਨੂੰ ਸਿੱਧੇ ਰਾਹ ਪਾ ਦਿੰਦਾ ਹੈ।



ਵਕਤ ਆਇਆ, ਹਿੰਦੂ ਲੀਡਰਾਂ ਨੇ ਕੌਮ ਵਿਚ ਕੌਮੀ ਜੋਸ਼ ਪੈਦਾ ਕਰਨ ਦੀ ਲੋੜ ਨੂੰ ਅਨੁਭਵ ਕੀਤਾ। ਇਹ ਕੰਮ ਕੌਮੀ ਜੋਧਿਆਂ ਦੀਆਂ ਜ਼ਿੰਦਗੀਆਂ ਦੇ ਪੜ੍ਹਨ ਨਾਲ ਹੀ ਹੋ ਸਕਦਾ ਸੀ। ਕਾਇਦੇ ਦੀ ਗੱਲ ਹੈ ਕਿ ਪੁਰਾਣੇ ਤੇ ਦੂਰ ਫ਼ਾਸਲੇ ਤੇ ਹੋਏ ਵਾਕਿਆਂ ਨਾਲੋਂ ਨਵੇਂ ਤੇ ਨੇੜੇ ਹੋਇਆਂ ਵਾਕਿਆਂ ਦਾ ਅਸਰ ਜ਼ਿਆਦਾ ਹੁੰਦਾ ਹੈ। ਪੰਜਾਬ ਵਾਸੀਆਂ ਤੇ ਜੋ ਅਸਰ ਪੰਜਾਬ ਵਿਚ ਹੋਏ ਵਾਕਿਆਂ ਦਾ ਹੋ ਸਕਦਾ ਹੈ, ਉਹ ਰਾਜਪੂਤਾਨਾ ਯਾ ਮਹਾਰਾਸ਼ਟਰ ਵਿਚ ਹੋਏ ਵਾਕਿਆਂ ਦਾ ਨਹੀਂ ਹੋ ਸਕਦਾ। ਇਸ ਲਈ ਭਾਈ ਪਰਮਾਨੰਦ ਜੀ ਨੇ ਸਿੱਖ ਇਤਿਹਾਸ ਨੂੰ ਹਿੰਦੂ ਬਾਣਾ ਸਜਾ ਕੇ ਹਿੰਦੂਆਂ ਦੇ ਅੱਗੇ ਧਰਨਾ ਚਾਹਿਆ।

ਪੰਜਾਬ ਦੇ ਹਿੰਦੂ, ਸਿੱਖ ਇਤਿਹਾਸ ਨੂੰ ਆਪਣਾ ਇਤਿਹਾਸ ਸਮਝਕੇ ਜੀ ਸਦਕੇ ਪੜ੍ਹਨ। ਉਹ ਸਿੱਖਾਂ ਦੇ ਬਜ਼ੁਰਗਾਂ ਨੂੰ ਬੇਸ਼ਕ ਆਪਣੇ ਬਜ਼ੁਰਗ ਸਮਝਣ। ਸਿੱਖਾਂ ਦੀਆਂ ਬਹਾਦਰੀਆਂ ਤੇ ਕੁਰਬਾਨੀਆਂ ਨੂੰ ਬੇਸ਼ਕ ਆਪਣੀਆਂ ਬਹਾਦਰੀਆਂ ਤੇ ਕੁਰਬਾਨੀਆਂ ਖਿਆਲ ਕਰਨ ਅਤੇ ਬੇਸ਼ਕ ਆਖਣ "ਅਸਾਡਾ ਸ਼ਹੀਦ ਭਾਈ ਮਨੀ ਸਿੰਘ, ਅਸਾਡਾ ਸ਼ਹੀਦ ਭਾਈ ਦੀਪ ਸਿੰਘ ਆਦਿ।"

ਅਜਿਹਾ ਕਰਨ ਨਾਲ ਹਿੰਦੂਆਂ ਤੇ ਸਿੱਖਾਂ ਦੇ ਸੰਬੰਧ ਬਹੁਤ ਕੁਝ ਚੰਗੇ ਹੋ ਸਕਦੇ ਹਨ ਅਤੇ ਹਿੰਦੂਆਂ ਵਿਚ ਕੌਮੀ ਜੋਸ਼ ਦੀ ਰੂਹ ਫੂਕੀ ਜਾ ਸਕਦੀ ਹੈ। ਪ੍ਰੰਤੂ ਇਹ ਕਿਥੋਂ ਦਾ ਇਨਸਾਫ਼ ਹੈ ਕਿ ਸਿੱਖਾਂ ਨੂੰ ਕੋਰਾ ਜਵਾਬ ਹੀ ਦੇ ਦਿਤਾ ਜਾਵੇ ਤੇ ਹਿੰਦੂਆਂ ਵਿਚ ਇਹ ਖਿਆਲ ਭਰਨ ਦੀ ਕੋਸ਼ਿਸ਼ ਕੀਤੀ ਜਾਵੇ ਕਿ ਭਾਈ ਮਨੀ ਸਿੰਘ ਜੀ ਸਿੱਖ ਸ਼ਹੀਦ ਨਹੀਂ ਸਗੋਂ ਹਿੰਦੂ ਸ਼ਹੀਦ ਹਨ।

ਅਜਿਹਾ ਕਰਨਾ ਕੌਮੀ ਪਾਪ ਹੈ। ਜਿਸ ਮਤਲਬ ਵਾਸਤੇ ਇਹ ਕੰਮ ਕੀਤਾ ਜਾਂਦਾ ਹੈ ਉਹ ਵੀ ਇਸ ਤਰ੍ਹਾਂ ਪੂਰਾ ਨਹੀਂ ਹੁੰਦਾ। ਸਹੀ ਰਸਤਾ ਇਹ ਹੈ ਕਿ ਸਿੱਖ ਇਤਿਹਾਸ ਨੂੰ ਆਪਣਾ ਇਤਿਹਾਸ ਸਮਝਿਆ ਜਾਵੇ। ਇਸਨੂੰ ਉਸੇ ਉਤਸ਼ਾਹ ਨਾਲ ਪੜ੍ਹਿਆ ਜਾਵੇ ਜਿਸ ਨਾਲ ਸਿੱਖ ਪੜ੍ਹਦੇ ਹਨ। ਇਹ ਖਿਆਲ ਆਮ ਕਰ ਦਿੱਤਾ ਜਾਵੇ ਕਿ ਸਿੱਖਾਂ ਦੇ ਸ਼ਹੀਦ ਜੋਧੇ ਕੇਵਲ ਸਿੱਖਾਂ ਦੇ ਹੀ ਨਹੀਂ ਹਨ ਅਸਾਡੇ ਵੀ ਉਹੋ ਹੀ ਸ਼ਹੀਦ ਹਨ ਅਤੇ ਸਿੱਖ ਇਤਿਹਾਸ ਕੇਵਲ ਸਿੱਖਾਂ ਦਾ ਹੀ ਨਹੀਂ ਅਸਾਡਾ ਵੀ ਹੈ। ਅਜਿਹਾ ਕਰਨ ਨਾਲ ਪੰਜਾਬ ਦੇ ਹਿੰਦੂ ਬਹੁਤ ਲਾਭ ਪ੍ਰਾਪਤ ਕਰ ਸਕਦੇ ਹਨ। ਪ੍ਰੰਤੂ ਸਿੱਖ ਇਤਿਹਾਸ ਦੇ ਕੁਝ ਹਿਸਿਆਂ ਨੂੰ ਹਿੰਦੂ ਇਤਿਹਾਸ ਬਣਾਕੇ ਅਤੇ ਸਿੱਖਾਂ ਨੂੰ ਜਵਾਬ ਦੇ ਕੇ ਉਹ ਆਪਣੀ ਕੌਮ ਨੂੰ ਧੋਖਾ ਤਾਂ ਦੇ ਸਕਦੇ ਹਨ ਪਰ ਲਾਭ ਕੁਝ ਨਹੀਂ ਪਹੁੰਚਾ ਸਕਦੇ।

ਸਿੱਖਾਂ ਨੇ ਆਪਣਾ ਇਤਿਹਾਸ ਗੱਲਾਂ ਨਾਲ ਨਹੀਂ ਸਗੋਂ ਆਪਣੇ ਖ਼ੂਨ ਨਾਲ ਬਣਾਇਆ ਹੈ ਇਸ ਵਾਸਤੇ ਅਸੀਂ ਸਿੱਖ ਇਹ ਕਦੇ ਨਹੀਂ ਸਹਾਰ ਸਕਦੇ ਕਿ ਕੋਈ ਆਦਮੀ ਇਨ੍ਹਾਂ ਦੇ ਬਜ਼ੁਰਗਾਂ ਦੀ ਕਮਾਈ ਇਨ੍ਹਾਂ ਤੋਂ ਇਹ ਆਖਕੇ ਖੱਸ ਲਵੇ ਕਿ ਤੁਹਾਡਾ ਇਸ ਵਿਚ ਕੋਈ ਹੱਕ ਨਹੀਂ। ਸਿੱਖਾਂ ਕੋਲ ਇਨ੍ਹਾਂ ਦੇ ਇਤਿਹਾਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਹੈ ਹੀ ਕੀ? ਇਹੋ ਇਨ੍ਹਾਂ ਦੀ ਜਾਨ ਤੇ ਇਹੋ ਈਮਾਨ ਹੈ। ਇਨ੍ਹਾਂ ਦੋਹਾਂ ਨੂੰ ਗਵਾ ਕੇ ਭਲਾ ਕੋਈ ਸਿੱਖ, ਸਿੱਖ ਅਖਵਾਉਣ ਦਾ ਹੱਕਦਾਰ ਹੋ ਸਕਦਾ ਹੈ?

ਹਿੰਦੂ ਸੁਭਾਵ(ਜ਼ੇਹਨੀਯਤ) ਤੋਂ ਵੀ ਵਾਰੇ ਵਾਰੇ ਜਾਈਏ। ਉਹ ਸਿੱਖ ਰਵਾਇਤਾਂ ਨੂੰ ਸਿੱਖਾਂ ਤੋਂ ਖੱਸਣਾ ਚਾਹੁੰਦੇ ਹਨ। ਜਦੋਂ ਇਹ ਰਵਾਇਤਾਂ ਬਣ ਰਹੀਆਂ ਸਨ ਉਦੋਂ ਤਾਂ ਕਿਸੇ ਹਿੰਦੂ ਨੇ ਕਿਸੇ ਤਰ੍ਹਾਂ ਦਾ ਕੋਈ ਹਿੱਸਾ ਨਾ ਲਿਆ ਪ੍ਰੰਤੂ ਹੁਣ ਇਹ ਕੋਸ਼ਿਸ਼ ਹੈ ਕਿ ਖ਼ੂਨ ਤਾਂ ਲੱਗਾ ਹੈ ਸਿੱਖਾਂ ਦਾ ਪਰ ਸਿੱਖਾਂ ਨੂੰ ਬਿਗਾਨੇ ਸਮਝਕੇ ਉਨ੍ਹਾਂ ਤੋਂ ਉਨ੍ਹਾਂ ਦੀਆਂ ਰਵਾਇਤਾਂ ਖੋਹ ਲਈਆਂ ਜਾਣ। ਸਿੱਖਾਂ ਨੂੰ ਗੈਰ ਸਮਝਣੇ ਵਿਚ ਹੀ ਹਿੰਦੂਆਂ ਦੀ ਭੁਲ ਹੈ। ਇਹੋ ਉਨ੍ਹਾਂ ਦੇ ਸੁਭਾਵ ਦੀ ਖਰਾਬੀ ਹੈ। ਉਹ ਸਿੱਖਾਂ ਨੂੰ ਸਿੱਖ ਸਮਝਣ ਅਤੇ ਆਪਣਾ ਸਮਝਣ ਅਰ ਸਿੱਖਾਂ ਦੇ ਇਤਿਹਾਸ ਨੂੰ ਆਪਣਾ ਇਤਿਹਾਸ ਸਮਝਕੇ ਸਿੱਖਾਂ ਦੇ ਬਜ਼ੁਰਗਾਂ ਨੂੰ ਆਪਣੇ ਬਜ਼ੁਰਗ ਸਮਝਣ। ਇਸ ਵਿਚ ਹੀ ਉਨ੍ਹਾਂ ਦੀ ਭਲਾਈ ਹੈ। ਇਹੋ ਉਨ੍ਹਾਂ ਵਾਸਤੇ ਸਿੱਧਾ ਰਾਹ ਹੈ।





ਦੂਜਾ ਭਾਗ

## ਅੱਖੀਂ ਡਿੱਠੀਆਂ ਗਵਾਹੀਆਂ

ਮੇਰੇ ਦਿਲ ਵਿਚ ਭਾਈ ਪਰਮਾ ਨੰਦ ਜੀ ਦੀ ਬੜੀ ਇੱਜ਼ਤ ਹੈ। ਇਸ ਵਾਸਤੇ ਨਹੀਂ ਕਿ ਉਹ ਐਮ.ਏ.ਜਾਂ ਇੱਕ ਮਸ਼ਹੂਰ ਹਿੰਦੂ ਲੀਡਰ ਹਨ ਸਗੋਂ ਇਸ ਵਾਸਤੇ ਕਿ ਆਪਦਾ ਸੰਬੰਧ ਸ਼ਹੀਦ ਭਾਈ ਮਤੀ ਦਾਸ ਜੀ ਨਾਲ ਹੈ। ਕਿਹੜਾ ਸਿੱਖ ਹੈ ਜਿਸ ਦਾ ਸਿਰ ਭਾਈ ਮਤੀ ਦਾਸ ਜੀ ਦਾ ਨਾਮ ਸੁਣਕੇ ਝੁਕ ਨਹੀਂ ਜਾਂਦਾ। ਆਪਣੇ ਆਪ ਨੂੰ ਆਰੇ ਨਾਲ ਚਿਰਵਾ ਦੇਣਾ ਕੋਈ ਸਾਧਾਰਨ ਜਿਹੀ ਗੱਲ ਨਹੀਂ।

ਭਾਈ ਪਰਮਾ ਨੰਦ ਜੀ ਮਾਮੂਲੀ ਆਦਮੀ ਨਹੀਂ ਹਨ। ਆਪ ਐਮ.ਏ. ਹਨ ਤੇ ਇਤਿਹਾਸਕਾਰ ਹਨ ਅਤੇ ਚੰਗੀ ਤਰ੍ਹਾਂ ਜਾਣਦੇ ਹਨ ਜੋ ਕਿਹੜਾ ਵਾਕਿਆ ਸਹੀ ਹੈ ਤੇ ਕਿਹੜਾ ਗਲਤ। ਜੇ ਕੋਈ ਸਾਧਾਰਨ ਆਦਮੀ ਅਜਿਹੀ ਗਲਤੀ ਕਰੇ ਜਿਹੀ ਕਿ ਭਾਈ ਜੀ ਨੇ ਕੀਤੀ ਹੈ ਤਾਂ ਸਮਝਿਆ ਜਾ ਸਕਦਾ ਹੈ ਕਿ ਉਸ ਨੂੰ ਭੁਲੇਖਾ ਲੱਗਾ ਹੈ ਪਰ ਭਾਈ ਸਾਹਿਬ ਸਭ ਕੁਝ ਸਮਝਦੇ ਤੇ ਜਾਣਦੇ ਹਨ। ਉਹ ਜਾਣ ਬੁੱਝਕੇ ਇਕ ਸਿੱਖ ਲਹਿਰ ਨੂੰ ਹਿੰਦੂ ਲਹਿਰ ਆਖ ਰਹੇ ਹਨ। ਇਸ ਵਾਸਤੇ ਉਨ੍ਹਾਂ ਦਾ ਇਹ ਕੰਮ ਇੱਲਤ ਤੋਂ ਖਾਲੀ ਨਹੀਂ ਹੋ ਸਕਦਾ।

ਭਾਈ ਸਾਹਿਬ ਨੇ ਇਕ ਇਤਿਹਾਸਕਾਰ ਦੇ ਤੌਰ ਤੇ ਤਾਂ ਇਸ ਪੁਸਤਕ ਨੂੰ ਲਿਖਿਆ ਹੀ ਨਹੀਂ ਜਿਸ ਕਰਕੇ ਇਹ ਲੋੜ ਪਵੇ ਜੋ ਇਸ ਦੀਆਂ ਗਲਤੀਆਂ ਪ੍ਰਗਟ ਕੀਤੀਆਂ ਜਾਣ। ਭਾਈ ਜੀ ਦੀ ਇਹ ਕੋਸ਼ਿਸ਼ ਕੇਵਲ ਪ੍ਰਾਪੇਗੰਡਾ ਹੈ। ਸਾਰੀ ਕਿਤਾਬ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ ਸਗੋਂ ਹਿੰਦੂ ਬੈਰਾਗੀ ਸੀ ਅਤੇ ਇਹ ਲਹਿਰ ਸਿੱਖ ਲਹਿਰ ਨਹੀਂ ਸਗੋਂ ਹਿੰਦੂ ਲਹਿਰ ਸੀ। ਹੁਣ ਵੇਖਣਾ ਇਹ ਹੈ ਜੋ ਇਹ ਗੱਲ ਕਿਥੋਂ ਤਕ ਠੀਕ ਹੈ।

ਨਾਮਧਾਰੀ ਲਹਿਰ ਜਾਂ ਅਕਾਲੀ ਲਹਿਰ ਸਾਡੇ ਸਾਹਮਣੇ ਦੀਆਂ ਗੱਲਾਂ ਹਨ। ਅਸੀਂ ਚੰਗੀ ਤਰ੍ਹਾਂ ਸਮਝਦੇ ਹਾਂ ਕਿ ਭਾਵੇਂ ਨਾਮ ਵਿਚ ਫ਼ਰਕ ਹੈ ਪਰ ਇਹ ਦੋਵੇਂ ਲਹਿਰਾਂ ਇਕ ਹੀ ਹਨ। ਆਉਣ ਵਾਲੇ ਸਮੇਂ ਵਿਚ ਇਨ੍ਹਾਂ ਨੂੰ ਸਿੱਖ ਲਹਿਰ ਕਰਕੇ ਹੀ ਸੱਦਿਆ ਜਾਵੇਗਾ। ਜੇ ਅੱਜ ਤੋਂ ਦੋ ਸੌ ਸਾਲ ਪਿਛੋਂ

ਕੋਈ ਆਦਮੀ ਇਹ ਆਖਣ ਦੀ ਦਲੇਰੀ ਕਰੇ ਕਿ ਨਾਮਧਾਰੀ ਲਹਿਰ ਹਿੰਦੂ ਲਹਿਰ ਸੀ ਤਾਂ ਉਸ ਦੀ ਗੱਲ ਵਿਚ ਜਿਤਨੀ ਕੁਝ ਸਚਾਈ ਹੋ ਸਕਦੀ ਹੈ ਉਹ ਸਾਫ਼ ਪ੍ਰਗਟ ਹੈ।

ਜੇ ਭਾਈ ਪਰਮਾ ਨੰਦ ਜੀ ਅੱਜ ਇਹ ਆਖਦੇ ਹਨ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ ਸਗੋਂ ਹਿੰਦੂ ਬੈਰਾਗੀ ਸੀ ਤਾਂ ਇਸ ਗੱਲ ਦਾ ਫ਼ੈਸਲਾ ਕਰਵਾਉਣ ਲਈ ਸਾਨੂੰ ਉਸ ਸਮੇਂ ਦੇ ਆਦਮੀਆਂ ਤੋਂ ਪੁਛਣਾ ਚਾਹੀਦਾ ਹੈ ਜਿਨ੍ਹਾਂ ਨੇ ਬੰਦਾ ਬਹਾਦਰ ਨੂੰ ਆਪਣੀ ਅੱਖੀਂ ਵੇਖਿਆ ਸੀ। ਉਸ ਨਾਲ ਲੜਾਈਆਂ ਕੀਤੀਆਂ ਅਤੇ ਉਸ ਦੇ ਸਿੱਖਾਂ ਅਰ ਫੌਜ ਨੂੰ ਵੇਖਿਆ ਸੀ। ਅਜਿਹੇ ਆਦਮੀ ਕਦੇ ਧੋਖਾ ਨਹੀਂ ਖਾ ਸਕਦੇ ਇਹ ਦੱਸਣ ਵਿਚ ਕਿ ਬੰਦਾ ਬਹਾਦਰ ਸਿੱਖ ਸੀ ਜਾਂ ਹਿੰਦੂ ਅਤੇ ਉਸ ਦੀ ਲਹਿਰ ਸਿੱਖ ਲਹਿਰ ਸੀ ਜਾਂ ਹਿੰਦੂ ਲਹਿਰ।

ਹੈਰਾਨੀ ਦੀ ਗੱਲ ਹੈ ਕਿ ਉਸ ਸਮੇਂ ਦੇ ਕਿਸੇ ਆਦਮੀ ਨੂੰ ਇਹ ਖ਼ਿਆਲ ਨਾ ਆਇਆ ਕਿ ਇਹ ਸਿੱਖ ਲਹਿਰ ਤਾਂ ਨਹੀਂ ਸਗੋਂ ਹਿੰਦੂ ਲਹਿਰ ਹੈ, ਇਸੇ ਵਾਸਤੇ ਗਰੀਬ ਸਿੱਖਾਂ ਦੀ ਕਤਲਾਮ ਕਿਉਂ ਹੋ ਰਹੀ ਹੈ। ਔਰੰਗਜ਼ੇਬੀ ਜ਼ਮਾਨੇ ਵਿਚ ਸਤਿਨਾਮੀ ਲਹਿਰ ਸ਼ੁਰੂ ਹੋਈ ਸੀ। ਉਸ ਨੂੰ ਦਬਾਉਣ ਵਾਸਤੇ ਸਤਿਨਾਮੀਆਂ ਤੇ ਹੀ ਸਖ਼ਤੀ ਹੋਈ ਸੀ। ਸਿੱਖਾਂ ਨੂੰ ਕਿਸੇ ਕੁਝ ਨਹੀਂ ਸੀ ਕਿਹਾ। ਪਿਛੋਂ ਜਾਟ ਲਹਿਰ ਚੱਲੀ ਜਿਸ ਵਿਚ ਜਾਟਾਂ ਤੇ ਹੀ ਸਖਤੀਆਂ ਕੀਤੀਆਂ ਗਈਆਂ। ਸਿੱਖਾਂ ਨੂੰ ਕਿਸੇ ਪੁਛਿਆ ਵੀ ਨਾਂ। ਇਸੇ ਤਰ੍ਹਾਂ ਬੰਦਾ ਬਹਾਦਰ ਦੀ ਲਹਿਰ ਨੂੰ ਸਮੇਂ ਦੀ ਸਰਕਾਰ ਸਿੱਖ ਲਹਿਰ ਆਖਦੀ ਸੀ। ਇਸ ਵਾਸਤੇ ਸਿੱਖਾਂ ਤੇ ਹੀ ਸਖ਼ਤੀਆਂ ਹੋਈਆਂ। ਹਿੰਦੂਆਂ ਨੂੰ ਕਿਸੇ ਭੀ ਕੁਝ ਨਾ ਆਖਿਆ।

ਬਾਦਸ਼ਾਹ ਦੇ ਐਲਾਨ ਸਿੱਖਾਂ ਵਿਰੁੱਧ ਹੁੰਦੇ ਹਨ। ਫ਼ੌਜੀ ਸਰਦਾਰ ਥਾਉਂ ਥਾਈਂ ਸਿੱਖਾਂ ਨਾਲ ਲੜਦੇ ਹਨ। ਇਲਾਕੇ ਦੇ ਹਾਕਮ ਸਿੱਖਾਂ ਤੇ ਹੀ ਸਖਤੀਆਂ ਕਰਦੇ ਹਨ। ਸਿੱਖਾਂ ਦੇ ਸਿਰਾਂ ਦੇ ਗੱਡਿਆਂ ਦੇ ਗੱਡੇ ਭਰੇ ਹੋਏ ਬਾਦਸ਼ਾਹ ਦੀ ਨਜ਼ਰ ਭੇਟ ਹੁੰਦੇ ਹਨ। ਸਿੱਖਾਂ ਦੇ ਸਿਰਾਂ ਦੇ ਮੀਨਾਰ ਬਣਾਏ ਜਾਂਦੇ ਹਨ। ਸ਼ਾਹੀ ਸੜਕ ਦੇ ਚੁਰਾਹਿਆਂ ਪੁਰ ਸਿੱਖਾਂ ਦੇ ਸਿਰ ਹੀ ਦਰਖਤਾਂ ਤੇ ਲਟਕੇ ਵੇਖੇ ਜਾਂਦੇ ਹਨ। ਜਿਧਰ ਕਿਤੇ ਸਿੱਖ ਹੀ ਸ਼ਾਹੀ ਫੌਜ ਦੇ ਮੁਕਾਬਲੇ ਵਿਚ ਆਉਂਦੇ ਹਨ। ਸਿੱਖ ਹੀ ਮਾਰੇ ਜਾਂਦੇ ਹਨ। ਜਿੱਤੇ ਹੋਏ ਇਲਾਕੇ ਦੀ ਹਕੂਮਤ ਵੀ ਸਿੱਖਾਂ ਨੂੰ ਹੀ ਮਿਲਦੀ ਹੈ। ਪਿਛੋਂ ਸ਼ਾਹੀ ਫ਼ੌਜਾਂ ਦੇ ਆਉਣ ਪੁਰ ਸਿੱਖਾਂ ਦੇ ਵਿਰੁਧ ਹੀ ਕਾਰਵਾਈ ਕੀਤੀ ਜਾਂਦੀ ਹੈ। ਸਾਰੇ ਇਲਾਕੇ ਵਿਚ ਦਾੜ੍ਹੀਆਂ



ਮੁਨਾਉਣ ਦਾ ਹੁਕਮ ਕੇਵਲ ਇਸ ਲਈ ਦਿੱਤਾ ਜਾਂਦਾ ਹੈ ਕਿ ਹਿੰਦੂ ਤਾਂ ਦਾੜ੍ਹੀਆਂ ਮੁਨਵਾ ਲੈਂਦੇ ਹਨ ਪਰ ਸਿੱਖ ਨਹੀਂ ਮੁਨਵਾਂਦੇ। ਗਰਜ਼ ਕਿ ਜੋ ਕੁਝ ਹੁੰਦਾ ਹੈ ਉਹ ਸਿੱਖਾਂ ਦੇ ਹੀ ਵਿਰੁੱਧ ਹੁੰਦਾ ਹੈ ਅਤੇ ਹਿੰਦੂਆਂ ਦਾ ਕਿਧਰੇ ਜ਼ਿਕਰ ਤਕ ਵੀ ਨਹੀਂ ਆਉਂਦਾ। ਫਿਰ ਕਿਸ ਤਰ੍ਹਾਂ ਇਸ ਲਹਿਰ ਨੂੰ ਹਿੰਦੂ ਲਹਿਰ ਕਿਹਾ ਜਾ ਸਕਦਾ ਹੈ ?

ਬੰਦਾ ਬਹਾਦਰ ਦਾ ਸਮਕਾਲੀ ਹਰ ਇਕ ਇਤਿਹਾਸਕਾਰ ਬੰਦਾ ਬਹਾਦਰ ਨੂੰ ਸਿੱਖਾਂ ਦਾ ਗੁਰੂ 'ਗੁਰੂ ਏ ਮਕਹੂਰ' (ਜਿਸ ਤੇ ਕਹਿਰ ਹੋਇਆ ਹੋਵੇ) ਅਤੇ ਇਸ ਦੀ ਲਹਿਰ ਨੂੰ ਸਿੱਖਾਂ ਦੀ ਲਹਿਰ ਖ਼ਿਆਲ ਕਰਦਾ ਹੈ। ਕਿਸੇ ਇਕ ਨੇ ਇਸ਼ਾਰਾ ਤਕ ਵੀ ਨਹੀਂ ਕੀਤਾ ਕਿ ਬੰਦਾ ਬਹਾਦਰ ਬੈਰਾਗੀ ਸੀ ਜਾਂ ਹਿੰਦੂ ਸੀ। ਮੈਂ ਉਸ ਸਮੇਂ ਦੇ ਕੁਝ ਇਕ ਇਤਿਹਾਸਕਾਰਾਂ ਦਾ ਇਥੇ ਜ਼ਿਕਰ ਕਰਦਾ ਹਾਂ ਜਿਸ ਤੋਂ ਅਸਲੀਅਤ ਦਾ ਪਤਾ ਲੱਗ ਜਾਵੇਗਾ।

*(੧) ਮੁਹੰਮਦ ਹਾਦੀ ਕਾਮੂਰ ਖਾਨ*

ਇਸ ਨੇ ੧੧੩੭ ਹਿਜਰੀ ਵਿਚ ਆਪਣੀ ਮਸ਼ਹੂਰ ਤਵਾਰੀਖ "ਤਜ਼ਕਰਾ ਤੁਲ ਸਲਾਤੀਨ ਚੁਗਤਾਈਆਂ" ਨੂੰ ਸਮਾਪਤ ਕੀਤਾ ਸੀ। ਇਸ ਦਾ ਸੰਬੰਧ ਸ਼ਾਹਜ਼ਾਦਾ ਰਫ਼ੀਉਲਸ਼ਾਨ ਦੇ ਨਾਲ ਸੀ। ਜਦ ਤੋਂ ਬਹਾਦਰ ਸ਼ਾਹ ਦੱਖਨ ਨੂੰ ਗਿਆ ਉਦੋਂ ਤੋਂ ਹੀ ਇਸ ਨੇ ਰੋਜ਼ਨਾਮਚੇ ਦੀ ਤਰ੍ਹਾਂ ਹਾਲਾਤ ਲਿਖਣੇ ਸ਼ੁਰੂ ਕਰ ਦਿਤੇ ਅਤੇ ਜੋ ਜੋ ਰਪੋਟਾਂ ਬਾਦਸ਼ਾਹ ਪਾਸ ਪੁਜਦੀਆਂ ਇਹ ਰੋਜ਼ ਦੀਆਂ ਰੋਜ਼ ਲਿਖ ਲੈਂਦਾ।

੨੪ ਰਬੀਉਲ ਅੱਵਲ ੧੧੨੨ ਹਿਜਰੀ ਨੂੰ ਵਜ਼ੀਰ ਖਾਨ ਮਾਰਿਆ ਜਾਂਦਾ ਹੈ ਅਤੇ ੨-ਰਬੀਉਲ ਸਾਨੀ ਨੂੰ ਇਸ ਗੱਲ ਦੀ ਰਪੋਟ ਬਾਦਸ਼ਾਹ ਪਾਸ ਪੁਜ ਜਾਂਦੀ ਹੈ ਜਦ ਕਿ ਉਹ ਦੱਖਨ ਤੋਂ ਵਾਪਸ ਹੋ ਕੇ ਅਜਮੇਰ ਦੇ ਨੇੜੇ ਪੁੱਜ ਗਿਆ ਸੀ। ਇਸ ਤੋਂ ਕੁਝ ਦਿਨ ਮਗਰੋਂ ਸੁਰਹੰਦ ਤੇ ਥਾਨੇਸਰ ਦੇ ਲੁੱਟੇ ਗਏ ਆਦਮੀ ਸਰਹੰਦ ਤੇ ਸ਼ਾਢੌਰੇ ਦੇ ਪੀਰ ਜ਼ਾਦਿਆਂ ਸਮੇਤ ਬਾਦਸ਼ਾਹ ਪਾਸ ਪੁੱਜ ਜਾਂਦੇ ਹਨ ਅਤੇ ਸਿੱਖਾਂ ਦੇ ਜ਼ੁਲਮ ਬਾਬਤ ਉੱਚੀ ਉੱਚੀ ਪੁਕਾਰ ਕਰਦੇ ਹਨ।

ਪਹਿਲੀ ਜਮਾਦੀਉਲ ਅੱਵਲ ਨੂੰ ਬਾਦਸ਼ਾਹ ਅਜਮੇਰ ਤੋਂ ਕੂਚ ਕਰਦਾ ਹੈ। ਸੂਬੇਦਾਰ ਅਵਧ, ਸੂਬੇਦਾਰ ਅਲਾਂਹਬਾਦ, ਸਾਦਾਤ ਬਾਰਹ ਅਤੇ ਫੌਜਦਾਰ ਮੁਰਾਦਾਬਾਦ ਦੇ ਨਾਮ ਹੁਕਮ ਜਾਰੀ ਹੁੰਦੇ ਹਨ ਕਿ ਛੇਤੀ ਹੀ ਕੂਚ ਕਰਕੇ ਅਸਦ ਖਾਨ ਸੂਬੇਦਾਰ ਦਿੱਲੀ ਨਾਲ ਸ਼ਾਮਲ ਹੋ ਕੇ ਸਿੱਖਾਂ ਵਿਰੁੱਧ ਅਗੇ ਵਧਣ।

੧੨ ਜਮਾਦੀਉਲ ਸਾਨੀ ਨੂੰ ਪਰਾਗਪੁਰ ਦੇ ਪੜਾ ਤੋਂ ਫੀਰੋਜ਼ ਖਾਨ ਮੀਵਾਤੀ ਦੀ ਕਮਾਨ ਹੇਠ ਫੌਜ ਦਾ ਇੱਕ ਦਸਤਾ ਭੇਜਿਆ ਗਿਆ ਜਿਸ ਦਾ ੪ ਰਮਜ਼ਾਨ ਨੂੰ ਇੰਦਰੀ ਤੇ ਕਰਨਾਲ ਦੇ ਵਿਚਕਾਰੇ ਸਿੱਖਾਂ ਨਾਲ ਮੁਕਾਬਲਾ ਹੋਇਆ। ਉਸੇ ਦਿਨ ਬਾਦਸ਼ਾਹ ਦੇ ਪਾਸ ਸ਼ਮਸ ਖਾਨ ਖੇਸ਼ਗੀ ਦੀ ਰਪੋਟ ਪੁੱਜਦੀ ਹੈ ਕਿ ਉਸ ਨੇ ੧੯ ਸ਼ਾਬਾਨ ਨੂੰ ਯਾਕੂਬ ਖਾਨ ਦੇ ਬਾਗ ਵਿਚ ਸਿੱਖਾਂ ਨਾਲ ਲੜਾਈ ਕਰਕੇ ਉਨ੍ਹਾਂ ਨੂੰ ਸਰਹੰਦ ਵਲ ਧੱਕ ਦਿੱਤਾ ਹੈ ਅਤੇ ਸਿੱਖ ਹੁਣ ਸਰਹੰਦ ਦੇ ਕਿਲ੍ਹੇ ਵਿਚ ਘਿਰ ਗਏ ਹਨ।

੧੧ ਰਮਜ਼ਾਨ ਨੂੰ ਫੀਰੋਜ਼ ਖਾਨ ਮੀਵਾਤੀ ਦੇ ਭੇਜੇ ਹੋਏ ਤਿੰਨ ਸੌ ਸਿੱਖਾਂ ਦੇ ਸਿਰ ਬਾਦਸ਼ਾਹ ਦੇ ਪੇਸ਼ ਕੀਤੇ ਜਾਂਦੇ ਹਨ। ਬਾਦਸ਼ਾਹ ਕਰਨਾਲ ਦੇ ਪੜਾ ਤੇ ਸੀ। ਜਦ ਉਸ ਨੂੰ ਖਬਰ ਪੁੱਜੀ ਕਿ ਫੀਰੋਜ਼ ਖਾਨ ਮੀਵਾਤੀ ਨੇ ਥਾਨੇਸਰ ਦੇ ਮਕਾਮ ਪੁਰ ਸਿੱਖਾਂ ਨੂੰ ਭਾਰੀ ਹਾਰ ਦਿੱਤੀ ਹੈ ਤੇ ਉਹ ਥਾਨੇਸਰ ਨੂੰ ਸਾਫ਼ ਕਰਕੇ ਸ਼ਾਹਬਾਦ ਵੱਲ ਵਧਿਆ ਹੈ।

੨੨ ਰਮਜ਼ਾਨ ਨੂੰ ਬਾਦਸ਼ਾਹ ਥਾਨੇਸਰ ਪੁੱਜ ਗਿਆ। ਰਸਤੇ ਵਿਚ ਥਾਉਂ ਥਾਈਂ ਸੜਕਾਂ ਦੇ ਕਿਨਾਰੇ ਦਰਖਤਾਂ ਪੁਰ ਸਿੱਖਾਂ ਦੇ ਸਿਰ ਲਟਕ ਰਹੇ ਸਨ ਅਤੇ ਸਿੱਖਾਂ ਦੇ ਲੰਮੇਂ ਕੇਸ ਰੱਸਿਆਂ ਦਾ ਕੰਮ ਦੇ ਰਹੇ ਸਨ। ੨ ਸ਼ਵਾਲ ਨੂੰ ਬਾਦਸ਼ਾਹ ਥਾਨੇਸਰ ਤੋਂ ਟੁਰਿਆ ਅਤੇ ਸ਼ਾਹਬਾਦ ਵਾਲੇ ਰਸਤੇ ੧੩ ਸ਼ਵਾਲ ਨੂੰ ਸਾਢੌਰੇ ਪੁੱਜ ਗਿਆ। ਉਸੇ ਵੇਲੇ ਰੁਸਤਮ ਵਲੀ ਖਾਨ ਮੀਰ ਤੋਜ਼ਕ ਨੂੰ ਹੁਕਮ ਹੋਇਆ ਕਿ ਉਹ ਪੇਸ਼ ਖੈਮਾਂ ਨੂੰ ਲੈ ਕੇ ਅੱਗੇ ਵਧੇ। ਸ਼ਾਹੀ ਖੈਮਿਆਂ ਦੀ ਹਿਫਾਜ਼ਤ ਵਾਸਤੇ ਮੁਨਇਮ ਖਾਨ ਵਜ਼ੀਰ, ਉਸਦਾ ਲੜਕਾ ਮੁਹਾਬਤ ਖਾਨ ਅਤੇ ਸ਼ਾਹਜ਼ਾਦਾ ਰਫੀਉਲਸ਼ਾਨ ਦਾ ਬਖਸ਼ੀ ਅਫਜ਼ਲ ਖਾਨ ਨੀਯਤ ਕੀਤੇ ਗਏ। ਅਫਜ਼ਲ ਖਾਨ ਦੀ ਫ਼ੌਜ ਦੇ ਨਾਲ ਹੀ ਕਾਮੂਰ ਖਾਨ ਸੀ।

ਰੁਸਤਮ ਵਲੀ ਖਾਨ ਸ਼ਾਹੀ ਡੇਰੇ ਤੋਂ ਅਜੇ ਦੋ ਕੋਹ ਦੀ ਵਿੱਥ ਤੇ ਹੀ ਗਿਆ ਸੀ ਕਿ ਸਿੱਖ ਆਣ ਪਏ। ਬੜੀ ਖੂਨੀ ਲੜਾਈ ਹੋਈ, ਡੇਢ ਹਜ਼ਾਰ ਸਿੱਖ ਦੋ ਸਰਦਾਰਾਂ ਸਣੇ ਮਾਰੇ ਗਏ। ਦੂਜੇ ਬੰਨਿਓਂ ਫੀਰੋਜ਼ ਖਾਨ ਦਾ ਭਤੀਜਾ ਮਾਰਿਆ ਗਿਆ ਤੇ ਲੜਕਾ ਜ਼ਖਮੀ ਹੋਇਆ। ਜੇ ਹੋਰ ਸ਼ਾਹੀ ਫੌਜ ਵੇਲੇ ਸਿਰ ਸਹਾਇਤਾ ਨੂੰ ਨਾ ਪੁੱਜ ਜਾਂਦੀ ਤਾਂ ਰੁਸਤਮ ਵਲੀ ਖਾਨ ਦੀ ਹਾਰ ਹੋਣੀ ਜ਼ਰੂਰੀ ਸੀ। ਰਾਤ ਹੁੰਦੇ ਹੀ ਸਿੱਖ ਪਿੱਛੇ ਹਟ ਗਏ ਅਤੇ ਸ਼ਾਹੀ ਫੌਜ ਨੇ ਡੇਢ ਕੋਹ ਅੱਗੇ ਵਧਕੇ ਡੇਰਾ ਕਰ ਲਿਆ। ੧੮ ਸ਼ਵਾਲ ਨੂੰ ਬਾਦਸ਼ਾਹ ਸਾਢੌਰਿਓਂ ਏਥੇ ਪੁੱਜ ਗਿਆ। ੧੯ ਸ਼ਵਾਲ ਨੂੰ ਕਿਲ੍ਹਾ ਲੋਹਗੜ੍ਹ ਤੇ ਹਮਲਾ ਕੀਤਾ ਗਿਆ। ਦੋਪਹਿਰ ਤਕ ਕਿਲ੍ਹਾ ਖਾਲੀ ਕਰਵਾ ਲਿਆ ਗਿਆ ਪਰ



ਸਿੱਖ ਥਾਓਂ ਥਾਈਂ ਜੰਮ ਕੇ ਲੜਦੇ ਰਹੇ। ਸ਼ਾਮ ਤਕ ਸਿੱਖ ਕੇਵਲ ਇਕ ਥਾਂ ਤੇ ਰਹਿ ਗਏ ਸਨ। ਬਾਕੀ ਮੋਰਚੇ ਫਤਹਿ ਕਰ ਲਏ ਗਏ ਸਨ। ਬਹੁਤ ਸਾਰੀਆਂ ਔਰਤਾਂ ਬੱਚੇ ਘੋੜੇ ਤੇ ਊਠ ਫੜੇ ਗਏ ਸਨ। ਸਾਰੀ ਰਾਤ ਫੌਜਾਂ ਇਧਰ ਉਧਰ ਪਈਆਂ ਰਹੀਆਂ। ਅੱਧੀ ਰਾਤ ਨੂੰ ਸਿੱਖ ਆਪਨੀ ਅਖੀਰਲੀ ਤੋਪ ਚਲਾਕੇ ਪਹਾੜਾਂ ਵੱਲ ਨੱਸ ਗਏ।

ਅਗਲੇ ਦਿਨ ੨੦ ਸ਼ਵਾਲ ਨੂੰ ਰੁਸਤਮ ਵਲੀ ਖਾਨ ਲੁੱਟ ਦਾ ਮਾਲ ਤੇ ਕੈਦੀਆਂ ਨੂੰ ਲੈ ਕੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਿਰ ਹੋਇਆ, ਕੈਦੀ ਸਿਰਫ ਦਸ ਬਾਰਾਂ ਹੀ ਸਨ। ਇਸ ਤੋਂ ਇਲਾਵਾ ਪੰਜ ਹਾਥੀ ਤਿੰਨ ਤੋਪਾਂ ਸਤਾਰਾਂ ਜੰਬੂਰੇ ਤੇ ਕੁਝ ਹੋਰ ਚੀਜ਼ਾਂ ਸਨ। ਬਾਦਸ਼ਾਹ ਦੇ ਹੁਕਮ ਨਾਲ ਕਿਲ੍ਹਾ ਲੋਹਗੜ੍ਹ ਦੀ ਸਾਰੀ ਧਰਤੀ ਪੁਟੀ ਗਈ ਜਿਸ ਵਿਚੋਂ ੨੫ ਸ਼ਵਾਲ ਨੂੰ ਕਰੀਬਨ ੨੦ ਲੱਖ ਦੀ ਕੀਮਤ ਦੀਆਂ ਅਸ਼ਰਫੀਆਂ ਤੇ ਰੁਪਏ ਹੱਥ ਆਏ।

ਕਾਮੂਰ ਖਾਨ ਦਾ ਅੰਦਾਜ਼ਾ ਹੈ ਕਿ ਸਿੱਖਾਂ ਨੂੰ ਵਜ਼ੀਰ ਖਾਨ ਦੇ ਘਰੋਂ ਦੋ ਕਰੋੜ ਅਤੇ ਸੁੱਚਾ ਨੰਦ ਤੇ ਹੋਰ ਲੋਕਾਂ ਦੇ ਘਰੋਂ ਲੱਖਾਂ ਰੁਪਯਾਂ ਦਾ ਮਾਲ ਮਿਲਿਆ ਸੀ। ਇਸ ਤੋਂ ਮਗਰੋਂ ਜੋ ਕੁਝ ਹੋਇਆ ਉਹ ਕਾਮੂਰ ਖਾਨ ਨੇ ਯਾ ਤਾਂ ਆਪਨੀ ਅੱਖੀਂ ਵੇਖਿਆ ਯਾ ਸਰਕਾਰੀ ਰਪੋਟਾਂ ਵਿਚੋਂ ਪੜ੍ਹਿਆ। ਉਹ ਤਰਤੀਬ ਵਾਰ ਰੋਜ਼ ਨਾਮਚੇ ਦੇ ਤੌਰ ਤੇ ਸਾਰੇ ਹਾਲ ਲਿਖੀ ਜਾ ਰਿਹਾ ਹੈ। ਬਹਾਦਰ ਸ਼ਾਹ ਤੋਂ ਪਿਛੋਂ ਜਦ ਜਹਾਨਦਾਰ ਸ਼ਾਹ ਤਖਤ ਨਸ਼ੀਨ ਹੋ ਕੇ ਦਿੱਲੀ ਵਲ ਗਿਆ ਤਾਂ ਇਹ ਵੀ ਨਾਲ ਹੀ ਸੀ। ਸ਼ਾਹੀ ਦਰਬਾਰ ਦੀ ਤਰਫੋਂ ਸਿੱਖਾਂ ਵਿਰੁਧ ਜੋ ਕਾਰਵਾਈਆਂ ਹੁੰਦੀਆਂ ਰਹੀਆਂ ਅਤੇ ਪੰਜਾਬ ਵਲੋਂ ਸਿੱਖਾਂ ਬਾਬਤ ਜੋ ਜੋ ਰਪੋਟਾਂ ਪੁੱਜਦੀਆਂ ਰਹੀਆਂ ਉਹ ਸਾਰੀਆਂ ਇਹ ਤਰਤੀਬ ਵਾਰ ਦਰਜ ਕਰਦਾ ਗਿਆ। ਜਦ ਬੰਦਾ ਬਹਾਦਰ ਗੁਰਦਾਸਪੁਰੋਂ ਫੜਿਆ ਤੇ ਸਿੱਖ ਕੈਦੀਆਂ ਸਮੇਤ ਦਿੱਲੀ ਪੁੱਜਾ ਅਤੇ ਉਥੇ ਜਿਸ ਤਰ੍ਹਾਂ ਬੰਦਾ ਬਹਾਦਰ ਅਰ ਸਿੱਖਾਂ ਨੂੰ ਕਤਲ ਕੀਤਾ ਗਿਆ ਇਹ ਸਾਰੇ ਉਸਦੇ ਅੱਖੀਂ ਡਿਠੇ ਹਾਲ ਹਨ।

੧੧੨੨ ਹਿਜਰੀ ਤੋਂ ਲੈ ਕੇ ੧੧੨੯ ਹਿਜਰੀ ਤਕ ਛਿਆਂ ਸਾਲਾਂ ਵਿਚ ਕੀ ਉਹ ਇਹ ਪਤਾ ਨਾ ਕਰ ਸਕਿਆ ਕਿ ਸਾਰੀ ਖਿੱਚੋ ਤਾਣ(ਜੱਦੋ ਜਹਿਦ) ਹਿੰਦੂਆਂ ਦੀ ਹੈ ਜਾਂ ਸਿੱਖਾਂ ਦੀ? ਹਾਂ ਕਾਮੂਰ ਖਾਨ ਤੇ ਉਸ ਸਮੇਂ ਦੇ ਸਾਰੇ ਇਤਿਹਾਸਕਾਰ ਇਤਨੀ ਅਕਲ ਨਹੀਂ ਰਖਦੇ ਸਨ ਜਿਤਨੀ ਕਿ ਭਾਈ ਪਰਮਾਨੰਦ ਜੀ ਕਿਉਂਕਿ ਉਹ ਸਭ ਕੁਝ ਆਪਨੀ ਅੱਖੀਂ ਵੇਖ ਕੇ ਵੀ ਜਿਸ ਗੱਲ ਦਾ ਪਤਾ ਨਾ ਕਰ ਸਕੇ, ਭਾਈ ਜੀ ਨੇ ਦੋ ਸੌ ਸਾਲ ਗੁਜ਼ਰ ਜਾਣ

ਮਗਰੋਂ ਵੀ ਆਪਣੀ ਅਕਲ ਨਾਲ ਹੀ ਸਭ ਕੁਝ ਤਾੜ ਲਿਆ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ ਸਗੋਂ ਬੈਰਾਗੀ ਬੀਰ ਸੀ।

### *(੨) ਮਿਰਜ਼ਾ ਮੁਹੰਮਦ ਹਰੇਸੀ*

ਕਾਮੂਰ ਖਾਨ ਵਾਂਗ ਇਹ ਵੀ ਆਪਣੇ ਭਰਾ ਸਮੇਤ ਸ਼ਾਹਜ਼ਾਦਾ ਰਫੀਉਲਸ਼ਾਨ ਦੀ ਫੌਜ ਵਿਚ ਸੀ। ਇਸ ਨੇ ਵੀ ਕਾਮੂਰ ਖਾਨ ਦੀ ਤਰ੍ਹਾਂ ਹਰ ਇਕ ਗੱਲ ਆਪਣੀ ਅੱਖੀਂ ਵੇਖੀ ਸੀ। ਜਦ ਬਹਾਦਰ ਸ਼ਾਹ ਦਾ ਬਿਬਾਣ ਲਾਹੌਰ ਤੋਂ ਦਿੱਲੀ ਭੇਜਿਆ ਗਿਆ ਤਾਂ ਬੇਗਮਾਂ ਦੇ ਨਾਲ ਇਹ ਵੀ ਨਕੋਦਰ, ਫਿਲੌਰ, ਅੰਬਾਲਾ, ਕਰਨਾਲ ਦੇ ਰਸਤੇ ਦਿੱਲੀ ਗਿਆ। ਜਿਸ ਵੇਲੇ ਬੰਦਾ ਬਹਾਦਰ ਦਾ ਜਲੂਸ ਦਿੱਲੀ ਪੁਜਿਆ ਤਾਂ ਮਿਰਜ਼ਾ ਮੁਹੰਮਦ ਵੀ ਲੂਣ ਮੰਡੀ ਤੋਂ ਜਲੂਸ ਨਾਲ ਸ਼ਾਮਿਲ ਹੋ ਗਿਆ ਅਤੇ ਇਸ ਤੋਂ ਮਗਰੋਂ ਜੋ ਕੁਝ ਹੋਇਆ ਉਹ ਇਸਨੇ ਆਪਣੀ ਅੱਖੀਂ ਵੇਖਿਆ। ਤਿੰਨ ਸਾਲ ਪਿੱਛੋਂ ਇਹ ਰਾਹੋਂ ਜ਼ਿਲ੍ਹਾ ਜਲੰਧਰ ਦਾ ਆਮਿਲ ਨੀਯਤ ਹੋ ਗਿਆ। ਇਸ ਤੋਂ ਦੋ ਸਾਲ ਮਗਰੋਂ ੧੧੩੩ ਹਿਜਰੀ ਵਿਚ ਇਸ ਨੇ ਆਪਣੀ ਮਸ਼ਹੂਰ ਤਵਾਰੀਖ "ਇਬਰਤ ਨਾਮਾ" ਲਿਖੀ ਅਤੇ ਠੀਕ ਤੀਹ ਸਾਲ ਪਿੱਛੋਂ ੧੧੬੩ ਹਿਜ਼ਰੀ ਵਿਚ ਦੂਜੀ ਕਿਤਾਬ "ਤਵਾਰੀਖ ਮੁਹੰਮਦੀ" ਲਿਖੀ। ਇਸ ਨੇ ਵੀ ਕਾਮੂਰ ਖਾਨ ਦੀ ਤਰ੍ਹਾਂ ਕਿਤੇ ਇਕ ਥਾਂ ਤੇ ਵੀ ਇਹ ਨਹੀਂ ਲਿਖਿਆ ਕਿ ਇਹ ਲਹਿਰ ਸਿੱਖ ਲਹਿਰ ਨਹੀਂ ਸੀ। ਜੇ ਰਾਹੋਂ ਦਾ ਆਮਿਲ ਤੇ ਸਾਰੇ ਹਾਲਾਂ ਤੋਂ ਜਾਣੂ ਹੁੰਦਾ ਹੋਇਆ ਵੀ ਮਿਰਜ਼ਾ ਮੁਹੰਮਦ ਇਸ ਸਾਰੀ ਲਹਿਰ ਨੂੰ ਸਿੱਖ ਲਹਿਰ ਆਖਦਾ ਹੈ ਤਾਂ ਇਨ੍ਹਾਂ ਵਾਕਿਆਂ ਤੋਂ ਦੋ ਸੌ ਸਾਲ ਪਿਛੋਂ ਕਿਸੇ ਆਦਮੀ ਨੂੰ ਬਗੈਰ ਕਿਸੇ ਸਨਦ ਦੇ ਇਹ ਆਖਣ ਦਾ ਹੱਕ ਨਹੀਂ ਕਿ ਇਹ ਲਹਿਰ ਹਿੰਦੂ ਲਹਿਰ ਸੀ।

### *(੩) ਇਰਾਦਤ ਖਾਨ*

ਇਹ ਸ਼ਾਹਜ਼ਾਦਾ ਮੁਹੰਮਦ ਆਜ਼ਮ ਦਾ ਨੌਕਰ ਸੀ। ਜਦ ਬਹਾਦਰ ਸ਼ਾਹ ਤਖਤ ਤੇ ਬੈਠਾ ਤਾਂ ਇਹ ਘਰ ਜਾ ਬੈਠਾ। ਜਿਸ ਵੇਲੇ ਬੰਦਾ ਬਹਾਦਰ ਨੇ ਸਰਹੰਦ ਨੂੰ ਫਤਹਿ ਕੀਤਾ ਅਤੇ ਖਾਲਸਈ ਫੌਜਾਂ ਪਾਨੀਪਤ ਤਕ ਵਧ ਆਈਆਂ ਤਾਂ ਇਹ ਦਿੱਲੀ ਵਿਚ ਸੀ। ਉਸ ਸਮੇਂ ਜੋ ਡਰ ਦਿੱਲੀ ਵਾਸੀਆਂ ਅਤੇ ਅਸਦਖਾਨ ਸੂਬੇਦਾਰ ਤੇ ਛਾਇਆ ਹੋਇਆ ਸੀ ਉਹ ਇਸ ਨੇ ਅੱਖੀਂ ਵੇਖਿਆ।

ਜਦ ਬਾਦਸ਼ਾਹ ਇਸ ਪਾਸੇ ਆਇਆ ਤਾਂ ਇਰਾਦਤ ਖਾਨ ਵਜ਼ੀਰ



eye witness acct. of Wazir K killing

ਮੁਨਇਮ ਖਾਨ ਦਾ ਨੌਕਰ ਹੋ ਗਿਆ ਅਤੇ ਲੋਹਗੜ੍ਹ ਦੀ ਲੜਾਈ ਵੇਲੇ ਇਹ ਮੁਨਇਮ ਖਾਨ ਦੇ ਨਾਲ ਸੀ। ਮਗਰੋਂ ਲਾਹੌਰ ਤਕ ਇਹ ਸ਼ਾਹੀ ਫੌਜਾਂ ਦੇ ਨਾਲ ਹੀ ਰਿਹਾ। ਇਸਨੇ ਜੋ ਕੁਝ ਲਿਖਿਆ ਹੈ ਅੱਖੀਂ ਡਿੱਠਾ ਹੀ ਲਿਖਿਆ ਹੈ। ਸੁਣੀ ਸੁਣਾਈ ਕੋਈ ਗੱਲ ਨਹੀਂ ਲਿਖੀ। ਪਰ ਇਸ ਨੇ ਵੀ ਕਿਧਰੇ ਇਹ ਨਹੀਂ ਲਿਖਿਆ ਜੋ ਅਸੀਂ ਕਿਸੇ ਬੈਰਾਗੀ ਨਾਲ ਲੜ ਰਹੇ ਸਾਂ ਸਗੋਂ ਹਰ ਥਾਂ ਤੇ ਸਿੱਖਾਂ ਅਤੇ ਸਿੱਖਾਂ ਦੇ ਗੁਰੂ ਦਾ ਹੀ ਜ਼ਿਕਰ ਕੀਤਾ ਹੈ।

### *(੪) ਮੀਰ ਮੁਹੰਮਦ ਐਹਸਨ ਈਜਾਦ*

ਇਹ ਸਮਾਣਾ ਰਿਆਸਤ ਪਟਿਆਲਾ ਦੇ ਰਹਿਣ ਵਾਲੇ ਸਨ। ੧੧੩੧ ਹਿਜ਼ਰੀ ਵਿਚ ਇਨ੍ਹਾਂ ਨੇ "ਸ਼ਾਹਨਾਮਾ" ਖਤਮ ਕੀਤਾ। ਇਹ ਸ਼ਾਹਨਾਮਾ ਫਰਖ਼ਸੀਅਰ ਦੇ ਹੁਕਮ ਨਾਲ ਲਿਖਿਆ ਗਿਆ ਸੀ। ਆਪ ਫਰਖ਼ਸੀਅਰ ਦੇ ਜ਼ਮਾਨੇ ਦੇ ਸ਼ਾਹੀ ਇਤਿਹਾਸਕਾਰ ਸਨ। ਸਰਹੰਦ ਦੇ ਨੇੜੇ ਤੇੜੇ ਤੋਂ ਆਪ ਚੰਗੇ ਜਾਣੂ ਸਨ। ਬੰਦਾ ਬਹਾਦਰ ਦੇ ਜੋ ਹਾਲਾਤ ਆਪਦੀ ਕਿਤਾਬ ਵਿਚ ਹਨ ਹੋਰ ਕਿਸੇ ਤਵਾਰੀਖ ਵਿਚ ਨਹੀਂ ਮਿਲਦੇ। ਮੁਸਲਮਾਨ ਇਤਿਹਾਸਕਾਰਾਂ ਵਿਚੋਂ ਕੇਵਲ ਆਪ ਨੇ ਹੀ ਬੰਦਾ ਬਹਾਦਰ ਤੇ ਵਜ਼ੀਰਖਾਨ ਦੀ ਲੜਾਈ ਦੀ ਸਹੀ ਥਾਂ "ਚੱਪੜ ਚੜ੍ਹੀ" ਲਿਖੀ ਹੈ ਅਤੇ ਚੱਪੜ ਚੜ੍ਹੀ ਦੀ ਲੜਾਈ ਦੇ ਹਾਲ ਕਿਸੇ ਐਸੇ ਆਦਮੀ ਦੀ ਜ਼ਬਾਨੀ ਲਿਖੇ ਹਨ ਜੇਹੜਾ ਇਸ ਲੜਾਈ ਵਿਚ ਆਪ ਸ਼ਾਮਿਲ ਹੋਵੇਗਾ। ਇਸ ਵਿਚ ਲਿਖਿਆ ਹੈ ਕਿ ਵਜ਼ੀਰ ਖਾਨ ਬਾਜ਼ ਸਿੰਘ ਦੇ ਸਾਹਮਣੇ ਹੋਇਆ ਅਤੇ ਉਸਨੂੰ ਬਰਛੀ ਮਾਰੀ। ਸਿੱਖ ਨੇ ਬਰਛੀ ਪਕੜਕੇ ਖੱਸ ਲਈ ਤੇ ਉਹੋ ਹੀ ਅੱਗੋਂ ਵਜ਼ੀਰ ਖਾਨ ਨੂੰ ਮਾਰੀ ਜੇਹੜੀ ਖਾਨ ਦੇ ਘੋੜੇ ਦੇ ਮਥੇ ਪੁਰ ਲੱਗੀ। ਵਜ਼ੀਰ ਖਾਨ ਨੇ ਫਿਰ ਕਮਾਨ ਚੜ੍ਹਾਈ ਤੇ ਬਾਜ਼ ਸਿੰਘ ਦੀ ਬਾਂਹ ਵਿਚ ਤੀਰ ਮਾਰਿਆ ਅਤੇ ਤਲਵਾਰ ਖਿੱਚਕੇ ਉਸਨੂੰ ਮੁਕਾਉਣ ਦੀ ਕੋਸ਼ਿਸ਼ ਕੀਤੀ। ਕੋਲ ਹੀ ਫਤਹਿ ਸਿੰਘ ਸੀ। ਉਸ ਨੇ ਵਜ਼ੀਰ ਖਾਨ ਨੂੰ ਐਸੀ ਤਲਵਾਰ ਮਾਰੀ ਕਿ ਮੋਢੇ ਤੋਂ ਕਮਰ ਤੀਕ ਧਸ ਗਈ।

ਮੀਰ ਸਾਹਿਬ ਲਿਖਦੇ ਹਨ ਕਿ ਸਿੱਖਾਂ ਦੀ ਆਕੜ ਦਾ ਇਹ ਹਾਲ ਸੀ ਜੋ ਉਹ ਮੁਸਲਮਾਨਾਂ ਨੂੰ ਨਫ਼ਰਤ ਨਾਲ "ਮੁਸਲਾ" ਆਖਦੇ ਸਨ। ਸਵਾਰੀ ਨੂੰ ਸਵਾਰਾ ਤੇ ਕੱਛ ਨੂੰ ਕਛੈਹਰਾ ਬੋਲਦੇ ਸਨ। ਬੰਦਾ ਬਹਾਦਰ ਨੇ ਜੋ ਸਿੱਕਾ ਜਾਰੀ ਕੀਤਾ ਸੀ ਉਸਦੇ ਇਕ ਪਾਸੇ ਇਹ ਹਰਫ਼ ਸਨ:

***"ਸਿੱਕਾ ਜ਼ਦ ਬਰ ਹਰ ਦੋ ਆਲਿਮ ਤੇਗ***

*ਨਾਨਕ ਵਾਹਿਬ ਅਸਤ, ਫਤਿਹ ਗੋਬਿੰਦ ਸ਼ਾਹ*
*ਸ਼ਾਹਾਂ ਫਜ਼ਲ ਸੱਚਾ ਸਾਹਿਬ ਅਸਤ।"*

"ਹਦੀਕਾ ਤੁਲ ਕਾਲੀਮ" ਦਾ ਲਿਖਾਰੀ ਵੀ ਜੋਹੜਾ ਉਨ੍ਹਾਂ ਦਿਨਾਂ ਵਿਚ ਜੀਉਂਦਾ ਸੀ, ਬੰਦਾ ਬਹਾਦਰ ਦੇ ਸਿੱਕੇ ਤੇ ਇਹ ਹਰਫ਼ ਖੁਦੇ ਲਿਖਦਾ ਹੈ। ਬੰਦਾ ਬਹਾਦਰ ਦੀ ਮੋਹਰ ਬਾਬਤ ਮੀਰ ਸਾਹਿਬ ਲਿਖਦੇ ਹਨ ਕਿ ਉਸ ਤੇ ਇਹ ਹਰਫ਼ ਖੁਦੇ ਹੋਏ ਸਨ।

*"ਦੇਗੋ ਤੇਗੋ ਫ਼ਤਿਹੋ ਨੁਸਰਤ ਬੇਦਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ"*

ਜਦ ਬਹਾਦਰ ਸ਼ਾਹ ਲਾਹੌਰ ਲੰਘਿਆ ਅਤੇ ਸ਼ਾਹਜ਼ਾਦਿਆਂ ਵਿਚ ਲੜਾਈ ਸ਼ੁਰੂ ਹੋ ਗਈ ਤਾਂ ਬੰਦਾ ਬਹਾਦਰ ਫਿਰ ਸਾਢੌਰੇ ਆ ਗਿਆ ਅਤੇ ਮਜ਼ਬੂਤ ਕਿਲ੍ਹਾ ਬਣਾਕੇ ਫਿਰ ਖੁਦ ਮੁਖਤਾਰ ਹੋ ਬੈਠਾ। ਦੋ ਮਹੀਨੇ ਤਕ ਉਸਨੂੰ ਕਿਸੇ ਕੁਝ ਨਾ ਕਿਹਾ। ਪਿੱਛੋਂ ਜਦ ਜਹਾਨਦਾਰ ਸ਼ਾਹ ਗੱਦੀ ਤੇ ਬੈਠਾ ਤਾਂ ਮੁਹੰਮਦ ਅਮੀਨ ਖਾਨ ਦੀਨ ਬਹਾਦਰ ਨੂੰ ਬੰਦਾ ਬਹਾਦਰ ਦੀ ਸਰਕਸ਼ੀ ਲਈ ਨੀਯਤ ਕੀਤਾ ਗਿਆ। ਉਸਦੀ ਮਦਦ ਵਾਸਤੇ ਜ਼ੇਨਉਲਦੀਨ ਐਹਮਦ ਖਾਨ ਫ਼ੌਜਦਾਰ ਸਰਹੰਦ ਨੂੰ ਹੁਕਮ ਦਿੱਤਾ ਗਿਆ। ਛੇ ਮਹੀਨੇ ਤਕ ਇਨ੍ਹਾਂ ਕੋਲੋਂ ਕੁਝ ਨਾ ਹੋ ਸਕਿਆ। ਜਦ ਫਰਖ਼ਸੀਅਰ ਪਟਨੇ ਤੋਂ ਆਗਰੇ ਵੱਲ ਵਧਿਆ ਤਾਂ ਜਹਾਨਦਾਰ ਸ਼ਾਹ ਨੇ ਮੁਹੰਮਦ ਅਮੀਨ ਖਾਨ ਨੂੰ ਦਿੱਲੀ ਬੁਲਾ ਲਿਆ। ਕਿਲ੍ਹਾ ਸਾਢੌਰਾ ਦੇ ਘੇਰੇ ਦਾ ਕੰਮ ਫੌਜਦਾਰ ਸਰਹੰਦ ਦੇ ਜ਼ਿੰਮੇ ਹੋ ਗਿਆ। ਜਦ ਫਰਖ਼ਸੀਅਰ ਤਖਤ ਨਸ਼ੀਨ ਹੋਇਆ ਤਾਂ ੨੭ ਮੁਹੱਰਮ ੧੧੨੫ ਹਿਜਰੀ ਨੂੰ ਅਬਦੁਲ ਸਮੱਦ ਖਾਨ ਇਸ ਕੰਮ ਤੇ ਲਗਾਇਆ ਗਿਆ। ਜਿਸਨੇ ਕਈਆਂ ਮਹੀਨਿਆਂ ਦੀ ਕੋਸ਼ਿਸ਼ ਮਗਰੋਂ ਅੱਧ ਰਮਜ਼ਾਨ ਤਕ ਬੰਦਾ ਬਹਾਦਰ ਨੂੰ ਕਿਲ੍ਹਾ ਸਾਢੌਰਾ ਤੇ ਕਿਲ੍ਹਾ ਲੋਹਗੜ੍ਹ ਤੋਂ ਬਾਹਰ ਕਰ ਦਿੱਤਾਂ।

੧੬ ਸ਼ਾਬਾਨ ਨੂੰ ਰਪੋਟ ਪੁੱਜੀ ਕਿ ਸੱਤ ਹਜ਼ਾਰ ਸਿੱਖਾਂ ਨੇ ਰੋਪੜ ਤੇ ਹਮਲਾ ਕੀਤਾ ਸੀ ਪਰ ਜ਼ੇਨਉਲਦੀਨ ਐਹਮਦ ਖਾਨ ਦੇ ਨਾਇਬ ਖਾਜਾ ਮੁਕੱਰਮ ਨੇ ਚੰਗਾ ਮੁਕਾਬਲਾ ਕੀਤਾ। ਹੁਣ ਜ਼ੇਨਉਲਦੀਨ ਐਹਮਦ ਖਾਨ ਦੀ ਥਾਂ ਖਿਦਮਤ ਤਲਬਖਾਨ ਨੂੰ ਫੌਜਦਾਰ ਸਰਹੰਦ ਨੀਯਤ ਕੀਤਾ ਗਿਆ ਪਰ ਸਿੱਖ ਇਧਰੋਂ ਹਟ ਕੇ ਇਲਾਕਾ ਗੁਰਦਾਸਪੁਰ ਵਲ ਚਲੇ ਗਏ ਤੇ ਬਟਾਲਾ ਅਤੇ ਕਲਾਨੌਰ ਪੁਰ ਜਾ ਕਬਜ਼ਾ ਕੀਤਾ।

ਮੀਰ ਸਾਹਿਬ ਨੇ ਗੁਰਦਾਸਪੁਰ ਦੀ ਲੜਾਈ ਦਾ ਹਾਲ ਚੰਗੀ ਤਰ੍ਹਾਂ



ਖੋਲ੍ਹਕੇ ਲਿਖਿਆ ਹੈ। ਇਹੋ ਜਿਹਾ ਕਿਸੇ ਹੋਰ ਤਵਾਰੀਖ ਵਿਚ ਨਹੀਂ ਮਿਲਦਾ। ਬੰਦਾ ਬਹਾਦਰ ਦਾ ਦਿੱਲੀ ਵਿਚ ਦਾਖਲਾ ਇਸ ਨੇ ਆਪਣੀ ਅੱਖੀਂ ਵੇਖਿਆ ਸੀ। ਸਿੱਖਾਂ ਅਤੇ ਬੰਦਾ ਬਹਾਦਰ ਦੀ ਸ਼ਹੀਦੀ ਇਸਦੇ ਅੱਖੀਂ ਡਿੱਠੇ ਹਾਲ ਹਨ। ਅਜਿਹਾ ਆਦਮੀ ਜਿਹੜਾ ਸਰਕਾਰੀ ਤੌਰ ਤੇ ਤਵਾਰੀਖ ਲਿਖ ਰਿਹਾ ਹੋਵੇ। ਪੰਜਾਬ ਦੀ ਹਰ ਇਕ ਰਿਪੋਟ ਜਿਸਦੇ ਸਾਹਮਣੇ ਹੋਵੇ ਅਤੇ ਆਪ ਸਮਾਣਾ ਦਾ ਰਹਿਣ ਵਾਲਾ ਹੋਵੇ ਜਿਥੇ ਸਿੱਖਾਂ ਨੇ ਕਤਲੇ ਆਮ ਕੀਤੀ ਸੀ, ਜਦ ਉਹ ਇਸ ਸਾਰੀ ਲਹਿਰ ਨੂੰ ਸਿੱਖ ਲਹਿਰ ਲਿਖਦਾ ਹੋਵੇ ਤਾਂ ਦੋ ਸੌ ਸਾਲ ਮਗਰੋਂ ਜੇ ਕੋਈ ਇਸਦੇ ਵਿਰੁਧ ਆਖਣ ਦੀ ਦਲੇਰੀ ਕਰੇ ਤਾਂ ਕੇਹੜਾ ਸਿਆਣਾ ਮਨੁੱਖ ਉਸਨੂੰ ਹੋਸ਼ ਵਾਲਾ ਆਦਮੀ ਆਖ ਸਕਦਾ ਹੈ।

*(੫) ਮੁਹੰਮਦ ਕਾਸਿਮ ਲਾਹੌਰੀ*

ਆਪ ਨੇ ਆਪਣੀ ਮਸ਼ਹੂਰ ਤਵਾਰੀਖ "ਇਬਰਤ ਨਾਮਾ" ਨੂੰ ੧੧੩੩ ਹਿਜਰੀ ਵਿਚ ਖਤਮ ਕੀਤਾ ਸੀ। ਆਪ ਲਾਹੌਰ ਦੇ ਰਹਿਣ ਵਾਲੇ ਸਨ। ਸਰਹੰਦ ਦੇ ਫ਼ਤਿਹ ਹੋਣ ਪਿੱਛੋਂ ਜਦ ਮਾਝੇ ਦੇ ਸਾਰੇ ਸਿੱਖ ਉਠ ਖੜੇ ਹੋਏ ਅਰ ਮੁਸਲਮਾਨਾਂ ਤੇ ਏਨੀਆਂ ਸਖਤੀਆਂ ਹੋਈਆਂ ਜੋ ਉਨ੍ਹਾਂ ਨੇ ਪਿੰਡਾਂ ਨੂੰ ਛੱਡ ਕੇ ਲਾਹੌਰ ਆਣ ਆਸਰਾ ਭਾਲਿਆ ਅਤੇ ਮੁਹੰਮਦ ਅਸਲਮ ਖਾਨ ਸੂਬੇਦਾਰ ਲਾਹੌਰ ਨੇ ਸਿੱਖਾਂ ਨਾਲ ਗੱਲ ਬਾਤ ਕਰਕੇ ਅਮਨ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਤਾਂ ਮੁਹੰਮਦ ਕਾਸਿਮ ਲਾਹੌਰ ਵਿਚ ਹੀ ਸੀ। ਪਿੱਛੋਂ ਜਦ ਬਾਦਸ਼ਾਹ ਦਿੱਲੀ ਦੇ ਨੇੜੇ ਤੇੜੇ ਆ ਗਿਆ ਅਰ ਦੁਆਬੇ ਮਾਝੇ ਦੇ ਸਾਰੇ ਮੁਸਲਮਾਨ ਸਿੱਖਾਂ ਨਾਲ ਲੜਨ ਲੱਗ ਗਏ ਤਾਂ ਲਾਹੌਰੋਂ ਹੈਦਰੀ ਝੰਡਾ ਨਿਕਲਿਆ ਅਤੇ ਕਿਲਾ ਭਗਵੰਤ ਰਾਏ ਅਰ ਕੋਟਲਾ ਬੇਗਮ ਦੇ ਮੁਕਾਮਾਂ ਪੁਰ ਸਿੱਖਾਂ ਨਾਲ ਲੜਾਈਆਂ ਹੋਈਆਂ। ਉਸ ਵੇਲੇ ਵੀ ਮੁਹੰਮਦ ਕਾਸਿਮ ਲਾਹੌਰ ਵਿਚ ਬੈਠਾ ਸਭ ਕੁਝ ਵੇਖ ਸੁਣ ਰਿਹਾ ਸੀ।

ਪਿੱਛੋਂ ਜਦ ਰੁਸਤਮ ਵਲੀ ਖਾਨ ਤੇ ਮੁਹੰਮਦ ਅਮੀਨ ਖਾਨ ਬੰਦਾ ਬਹਾਦਰ ਦਾ ਪਿੱਛਾ ਕਰਦੇ ਪੜੌਲ ਕਠੂਹੇ ਵਲ ਗਏ ਅਤੇ ਰੁਸਤਮ ਵਲੀ ਖਾਨ ਨੇ ਸਿੱਖਾਂ ਦੇ ਸ਼ੁਬ੍ਹੇ ਵਿਚ ਹਿੰਦੂਆਂ ਨੂੰ ਪਕੜ ਕੇ ਆਪਣੇ ਨੌਕਰਾਂ ਦੇ ਹਵਾਲੇ ਕਰ ਦਿੱਤਾ ਜਿਨ੍ਹਾਂ ਨੇ ਲਾਹੌਰ ਆ ਕੇ ਉਨ੍ਹਾਂ ਨੂੰ ਨੀਲਾਮ ਕਰ ਦਿੱਤਾ ਤਾਂ ਮੁਹੰਮਦ ਕਾਸਿਮ ਲਾਹੌਰ ਹੀ ਸੀ। ਆਪਣੀ ਤਵਾਰੀਖ ਵਿਚ ਉਹ ਰੁਸਤਮ ਵਲੀ ਖਾਨ ਦੇ ਇਸ ਜ਼ੁਲਮ ਦੀ ਨਿਖੇਧੀ ਕਰਦਾ ਹੈ ਕਿ ਉਸ ਨੇ ਸਿੱਖਾਂ ਦੇ ਸ਼ੁਬ੍ਹੇ ਵਿਚ ਹਿੰਦੂਆਂ ਨੂੰ ਕਿਉਂ ਫੜਿਆ। ਅਖੀਰ ਜਦ ਅਬਦੁਲ ਸਮੱਦ ਖਾਨ ਨੇ ਗੁਰਦਾਸਪੁਰ ਗਿਰਦੇ ਘੇਰਾ ਪਾਇਆ ਤਾਂ ਆਰਿਫ਼ ਬੇਗ

ਨਾਇਬ ਦੇ ਨਾਲ ਮੁਹੰਮਦ ਕਾਸਿਮ ਵੀ ਸੂਬੇਦਾਰ ਦੀਂ ਫ਼ੌਜ ਵਿਚ ਸ਼ਾਮਿਲ ਸੀ। ਪਿੱਛੋਂ ਜਦ ਬੰਦਾ ਬਹਾਦਰ ਤੇ ਸਿੱਖ ਕੈਦੀ ਗੁਰਦਾਸਪੁਰੋਂ ਲਾਹੌਰ ਲਿਆਂਦੇ ਗਏ ਅਤੇ ਲਾਹੌਰੋਂ ਜ਼ਕਰੀਆ ਖਾਨ ਅਰ ਮੁਹੰਮਦ ਅਮੀਨ ਖਾਨ ਦੇ ਨਾਲ ਦਿੱਲੀ ਭੇਜੇ ਗਏ,ਇਹ ਸਭ ਮੁਹੰਮਦ ਕਾਸਿਮ ਦੇ ਅੱਖੀਂ ਡਿੱਠੇ ਹਾਲ ਹਨ। ਅਜਿਹੀ ਸੂਰਤ ਵਿਚ ਕੀ ਕੋਈ ਕਹਿ ਸਕਦਾ ਹੈ ਕਿ ਇਸ ਲਹਿਰ ਨੂੰ ਸਿੱਖ ਲਹਿਰ ਖਿਆਲ ਕਰਨ ਵਿਚ ਮੁਹੰਮਦ ਕਾਸਿਮ ਖਾਨ ਨੇ ਗਲਤੀ ਕੀਤੀ ਹੈ।

*(੬) ਯਾਹਯਾ ਖਾਨ*

*(੭) ਅਤੇ ਗੁਲਾਮ ਮਹੀਉਲਦੀਨ ਖਾਨ*

ਯਾਹਯਾ ਖਾਨ ਨੇ "ਤਜ਼ਕਰਾ ਤੁਲ ਮਲੂਕ" ਨੂੰ ੧੧੪੯ ਹਿਜਰੀ ਵਿਚ ਪੂਰਿਆਂ ਕੀਤਾ ਸੀ ਅਤੇ ਗੁਲਾਮ ਮਹੀਉਲਦੀਨ ਖਾਨ ਨੇ "ਫਤੂਹਾਤ ਨਾਮਾ ਸਮੱਦੀ" ਨੂੰ ੧੧੩੫ ਹਿਜਰੀ ਵਿਚ। ਮੁਹੰਮਦ ਕਾਸਿਮ ਦੀ ਤਰ੍ਹਾਂ ਇਹ ਦੋਵੇਂ ਹੀ ਗੁਰਦਾਸਪੁਰ ਦੇ ਘੇਰੇ ਵੇਲੇ ਹਾਜ਼ਰ ਸਨ ਅਤੇ ਇਨ੍ਹਾਂ ਸਾਰੇ ਹਾਲ ਆਪਣੀ ਅੱਖੀਂ ਵੇਖੇ ਸਨ। ਭਾਵੇਂ ਇਹ ਕਿਹਾ ਜਾਂਦਾ ਹੈ ਕਿ ਸਿੱਖਾਂ ਨੇ ਬੰਦਾ ਬਹਾਦਰ ਨੂੰ ਛੋੜ ਦਿੱਤਾ ਸੀ ਅਤੇ ਭਾਈ ਪਰਮਾ ਨੰਦ ਜੀ ਲਿਖਦੇ ਹਨ ਕਿ:

*"ਬੀਰ ਬੈਰਾਗੀ ਨੇ ਹਿੰਦੂਆਂ ਦੀ ਫ਼ੌਜ ਭਰਤੀ ਕਰ ਲਈ ਸੀ"*

ਪਰੰਤੂ ਨੌ ਮਹੀਨੇ ਗੁਰਦਾਸਪੁਰ ਦੇ ਘੇਰੇ ਦੇ ਦਿਨਾਂ ਵਿਚ ਨਾ ਤਾਂ ਗੁਲਾਮ ਮਹੀਉਲਦੀਨ ਖਾਨ ਨੇ ਅਤੇ ਨਾ ਹੀ ਯਾਹਯਾ ਖਾਨ ਨੇ, ਅਰ ਨਾ ਹੀ ਮੁਹੰਮਦ ਕਾਸਿਮ ਨੇ ਕਿਸੇ ਇਕ ਵੀ ਹਿੰਦੂ ਨੂੰ ਬੰਦਾ ਬਹਾਦਰ ਵੱਲੋਂ ਲੜਦੇ ਵੇਖਿਆ। ਉਹ ਹਰ ਥਾਈਂ ਸਿੱਖ ਅਤੇ ਗੁਰੂ ਦਾ ਸ਼ਬਦ ਹੀ ਵਰਤਦੇ ਹਨ।

*(੮) ਸ਼ਿਵ ਦਾਸ ਅਤੇ*

*(੯) ਖੁਸ਼ਹਾਲ ਚੰਦ*

ਸ਼ਿਵ ਦਾਸ ਨੇ 'ਮਨੱਵਰ-ਉਲ-ਕਲਾਮ' ਨੂੰ ੧੧੩੪ ਹਿਜਰੀ ਵਿਚ ਖਤਮ ਕੀਤਾ ਅਤੇ ਖੁਸ਼ਹਾਲ ਚੰਦ ਨੇ 'ਨਾਦਰੁਲ ਜ਼ਮਾਨੀ ' ਨੂੰ ੧੧੬੧ ਹਿਜਰੀ ਵਿਚ। ਜਦ ਬੰਦਾ ਬਹਾਦਰ ਸਿੱਖ ਕੈਦੀਆਂ ਸਣੇ ਦਿੱਲੀ ਪੁਜਦਾ ਹੈ ਤਾਂ ਉਥੇ ਜੋ ਕੁਝ ਹੁੰਦਾ ਹੈ ਉਹ ਸਾਰਾ ਇਨ੍ਹਾਂ ਦਾ ਅੱਖੀਂ ਡਿੱਠਾ ਹੈ। ਭਲਾ ਮੁਸਲਮਾਨ ਤਾਂ ਖਬਰੇ ਨਾ ਹੀ ਪਛਾਣ ਕਰ ਸਕੇ ਹੋਣ, ਕੀ ਇਨ੍ਹਾਂ ਹਿੰਦੂਆਂ ਨੂੰ ਵੀ ਇਤਨੀ ਅਕਲ ਨਹੀਂ ਸੀ ਕਿ ਉਹ ਸਿੱਖਾਂ ਤੇ ਹਿੰਦੂਆਂ ਵਿਚ ਨਖੇੜਾ ਕਰ ਸਕਦੇ ਅਤੇ ਪਛਾਣ ਸਕਦੇ ਕਿ ਬੰਦਾ ਬੈਰਾਗੀ ਹਿੰਦੂ ਹੈ ਜਾਂ



ਸਿੱਖ। ਇਹ ਦੋਵੇਂ ਇਤਿਹਾਸਕਾਰ ਇਸ ਲਹਿਰ ਨੂੰ ਖਾਲਿਸ ਸਿੱਖ ਲਹਿਰ ਸਮਝਦੇ ਹਨ।

ਇਨ੍ਹਾਂ ਦੋਹਾਂ ਨੇ ਸਿੱਖ ਬੱਚੇ ਦੀ ਸ਼ਹੀਦੀ ਕਥਾ ਵਿਚ ਸਾਫ਼ ਲਿਖ ਦਿੱਤਾ ਹੈ ਕਿ ਜਦ ਉਸ ਦੀ ਮਾਂ ਨੇ ਵਜ਼ੀਰ ਪਾਸ ਫ਼ਰਿਆਦ ਕੀਤੀ ਕਿ ਮੇਰਾ ਬੱਚਾ ਹਿੰਦੂ ਹੈ ਸਿੱਖਾਂ ਨਾਲ ਇਸ ਦਾ ਕੋਈ ਸਬੰਧ ਨਹੀਂ, ਇਹ ਗਲਤੀ ਵਿਚ ਫੜਿਆ ਗਿਆ ਹੈ , ਤਾਂ ਬਾਦਸ਼ਾਹ ਨੇ ਇਸ ਨੌਜਵਾਨ ਦੀ ਜਾਨ ਬਖਸ਼ ਦੇਣ ਦਾ ਹੁਕਮ ਦੇ ਦਿੱਤਾ। ਚੋਬਦਾਰ ਇਹ ਹੁਕਮ ਲੈ ਕੇ ਉਸ ਵੇਲੇ ਚਬੂਤਰੇ ਤੇ ਪੁੱਜਾ ਜਦ ਕਿ ਜੱਲਾਦ ਇਸ ਨੌਜਵਾਨ ਨੂੰ ਕਤਲ ਕਰਨ ਹੀ ਲੱਗਾ ਸੀ। ਪਰ ਨੌਜਵਾਨ ਸਿੱਖ ਨੇ ਉੱਚਾ ਪੁਕਾਰ ਕੇ ਆਖਿਆ "ਮੈਂ ਨਹੀਂ ਜਾਣਦਾ ਇਹ ਜ਼ਨਾਨੀ ਕੌਣ ਹੈ, ਮੈਂ ਗੁਰੂ ਦਾ ਸਿੱਖ ਹਾਂ, ਆਪਣੇ ਭਰਾਵਾਂ ਨਾਲ ਹੀ ਜਾਵਾਂਗਾ" ਬੱਸ ਫਿਰ ਉਸ ਨੂੰ ਵੀ ਮਾਰ ਦਿੱਤਾ ਗਿਆ।

ਹੂ ਬ ਹੂ ਇਨ੍ਹਾਂ ਹੀ ਲਫ਼ਜ਼ਾਂ ਵਿਚ ਖਾਫ਼ੀ ਖਾਨ ਨੇ ਵੀ ਇਸ ਘਟਨਾ ਦਾ ਜ਼ਿਕਰ ਕੀਤਾ ਹੈ। ਕੀ ਅਜੇ ਵੀ ਕੋਈ ਸ਼ੱਕ ਬਾਕੀ ਰਹਿ ਜਾਂਦਾ ਹੈ ਕਿ ਇਹ ਲਹਿਰ ਸਿੱਖ ਲਹਿਰ ਨਹੀਂ ਸੀ?

*(੧੦) ਅੰਗਰੇਜ਼ੀ ਸਫ਼ਾਰਤ*

ਜਿਸ ਵੇਲੇ ਬੰਦਾ ਬਹਾਦਰ ਸਿੱਖ ਕੈਦੀਆਂ ਸਣੇ ਦਿੱਲੀ ਪੁੱਜਦਾ ਹੈ ਤਾਂ ਉਸ ਵੇਲੇ ਤਮਾਸ਼ਬੀਨਾਂ ਵਿਚ ਈਸਟ ਇੰਡੀਆ ਕੰਪਨੀ ਦੀ ਸਫ਼ਾਰਤ ਦੇ ਕੁਝ ਆਦਮੀ ਸਨ। ਭਾਵੇਂ ਉਹ ਜਾਣਦੇ ਨਹੀਂ ਕਿ ਸਿੱਖ ਕੌਣ ਹੁੰਦੇ ਹਨ, ਪਰ ਸਾਰੇ ਹਿੰਦੂ ਮੁਸਲਮਾਨ ਜੋ ਇਕ ਜ਼ਬਾਨ ਹੋ ਕੇ ਆਖ ਰਹੇ ਸਨ ਕਿ "ਸਿੱਖ ਕੈਦੀਆਂ ਤੇ ਉਨ੍ਹਾਂ ਦੇ ਲੀਡਰਾਂ ਦਾ ਜਲੂਸ ਹੈ" ਤਾਂ ਫਿਰ ਭਲਾ ਗਲਤੀ ਕਿਸ ਤਰ੍ਹਾਂ ਲੱਗ ਸਕਦੀ ਹੈ। ਅੰਗਰੇਜ਼ੀ ਸਫ਼ਾਰਤ ਖਾਨਾ ਦੇ ਅਫਸਰ ਮਿਸਟਰ ਜਾਨ ਸਰਮਨ ਨੇ ੧੦ ਮਾਰਚ ੧੭੧੬ ਈਸਵੀ ਵਿਚ ਜੋ ਖੱਤ ਲਿਖਿਆ ਸੀ ਉਸ ਵਿਚ ਬੰਦਾ ਬਹਾਦਰ ਤੇ ਸਿੱਖ ਕੈਦੀਆਂ ਦੇ ਦਿੱਲੀ ਵਿਚ ਦਾਖਿਲ ਹੋਣ ਦਾ ਕਾਫ਼ੀ ਜ਼ਿਕਰ ਹੈ।

ਲੁਤਫ ਦੀ ਗੱਲ ਇਹ ਹੈ ਕਿ ਇਸ ਜਲੂਸ ਨੂੰ ਅੰਗਰੇਜ਼ੀ ਸਫ਼ਾਰਤ ਦੇ ਆਦਮੀ ਵੇਖਦੇ ਹਨ, ਖਾਫ਼ੀ ਖਾਨ ਵੇਖਦਾ ਹੈ, ਸ਼ਿਵ ਦਾਸ, ਖੁਸ਼ਹਾਲ ਚੰਦ, ਕਾਮੂਰ ਖਾਨ, ਮੁਹੰਮਦ ਐਹਸਨ ਅਤੇ ਹੋਰ ਹਿੰਦੂ ਮੁਸਲਮਾਨ ਇਤਿਹਾਸਕਾਰ ਵੇਖਦੇ ਹਨ ਕਿ "ਸਿੱਖ ਪੱਕੜੇ ਹੋਏ ਆਏ ਹਨ, ਸਿੱਖਾਂ ਦੀ ਕਤਲਾਮ ਹੋ ਰਹੀ ਹੈ, ਸਿੱਖ ਲਹਿਰ ਨੂੰ ਦਬਾ ਦਿੱਤਾ ਗਿਆ ਹੈ" ਅਤੇ ਭੁਲ

ਕੇ ਵੀ ਇਹ ਕੋਈ ਨਹੀਂ ਆਖਦਾ ਕਿ ਬੰਦਾ ਸਿੱਖ ਨਹੀਂ ਹੈ ਜਾਂ ਦੂਜੇ ਕੈਦੀਆਂ ਵਿਚ ਕੋਈ ਵੀ ਸਿੱਖ ਨਹੀਂ ਹੈ। ਹਰ ਇਕ ਸਮਕਾਲੀ ਸਿੱਖਾਂ ਦੇ ਹੌਂਸਲੇ ਤੇ ਕੁਰਬਾਨੀ ਦੀ ਸ਼ਲਾਘਾ ਕਰਦਾ ਹੈ ਕਿ ਆਪਣੇ ਗੁਰੂ ਦੇ ਨਾਮ ਉੱਤੇ ਜਾਨਾਂ ਕੁਰਬਾਨ ਕਰਨ ਵਿਚ ਸਿੱਖਾਂ ਨੇ ਹੱਦ ਦਰਜੇ ਦਾ ਸਿਦਕ ਪਰਗਟ ਕੀਤਾ ਹੈ। ਬਾਵਜੂਦ ਇਸ ਦੇ ਕਿ ਉਨ੍ਹਾਂ ਦੇ ਇਤਨਾ ਕਹਿਣ ਪੁਰ ਜਾਨ ਬਚ ਸਕਦੀ ਸੀ ਕਿ "ਮੈਂ ਗੁਰੂ ਦਾ ਸਿੱਖ ਨਹੀਂ ਹਾਂ"। ਕਿਸੇ ਇਕ ਨੇ ਵੀ ਗੁਰੂ ਵੱਲੋਂ ਮੂੰਹ ਨਹੀਂ ਮੋੜਿਆ ਅਤੇ ਹੱਸ ਹੱਸ ਕੇ ਜਾਨ ਦੇ ਦਿੱਤੀ । ਕੀ ਇਨ੍ਹਾਂ ਐਨ ਮੌਕੇ ਦੀਆਂ ਗਵਾਹੀਆਂ ਦੇ ਹੁੰਦਿਆਂ ਵੀ ਕੋਈ ਆਦਮੀ ਬੰਦਾ ਬਹਾਦਰ ਬੈਰਾਗੀ ਤੇ ਉਸਦੇ ਸਾਥੀਆਂ ਨੂੰ ਹਿੰਦੂ ਆਖਣ ਦੀ ਦਲੇਰੀ ਕਰ ਸਕਦਾ ਹੈ?

ਇਨ੍ਹਾਂ ਸਮਕਾਲੀਆਂ ਤੋਂ ਇਲਾਵਾ:

***(੧੧) ਕਾਮ ਰਾਜ***

(ਇਬਰਤਨਾਮਾ ੧੧੩੧ ਹਿਜਰੀ)

***(੧੨) ਖਾਫੀ ਖਾਨ***

(ਮੰਤੁਖਿਬ-ਉਲ-ਲਬਾਬ ੧੧੩੭ ਹਿਜਰੀ)

***(੧੩) ਮੁਹੰਮਦ ਸ਼ਫੀ ਵਾਰਦ***

(ਮਰਾਤ ਵਾਰਦਾਤ ੧੧੪੭ ਹਿਜਰੀ) ਆਦਿ ਸਮਕਾਲੀ ਇਤਿਹਾਸਕਾਰਾਂ ਨੇ ਬੰਦਾ ਬਹਾਦਰ ਨੂੰ ਸਿੱਖ-ਲੀਡਰ ਮੰਨਿਆ ਹੈ। ਇਹ ਉਹ ਇਤਿਹਾਸਕਾਰ ਹਨ ਜਿਨ੍ਹਾਂ ਨੇ ਬੰਦਾ ਬਹਾਦਰ ਤੇ ਉਸ ਸਮੇਂ ਦੇ ਸਿੱਖਾਂ ਨੂੰ ਆਪਣੀ ਅੱਖੀਂ ਵੇਖਿਆ ਸੀ।

***(੧੪) ਯਾਰ ਮੁਹੰਮਦ***

"ਦਸਤੂਰ-ਉਲ-ਨਿਸ਼ਾ" ਦੇ ਲਿਖਾਰੀ ਨੇ ਲਿਖਿਆ ਹੈ ਕਿ ਜਦ ਬੰਦਾ ਬਹਾਦਰ ਨੇ ਸਰਹੰਦ ਨੂੰ ਫਤਹਿ ਕੀਤਾ ਤਾਂ ਕਈ ਇਕ ਮੁਸਲਮਾਨ ਵੀ ਸਿੱਖ ਸੱਜ ਗਏ। ਸਰਹੰਦ ਦੇ ਨੇੜੇ ਦਾ ਰਹਿਣ ਵਾਲਾ ਦੀਨਦਾਰ ਖਾਨ (ਜਿਸ ਨੂੰ ਮੁਹੰਮਦ ਕਾਸਿਮ ਨੇ ਦੀਨਦਾਰ ਖਾਨ ਬੇਦੀਨ ਪਿਸਰ ਜਲਾਲ ਖਾਨ ਰੁਹੇਲਾ ਲਿਖਿਆ ਹੈ) ਸਿੱਖ ਬਣਕੇ ਦੀਨਦਾਰ ਸਿੰਘ ਹੋ ਗਿਆ ਅਤੇ ਸਰਹੰਦ ਦਾ ਸ਼ਾਹੀ ਅਖਬਾਰ ਨਵੀਸ ਮੀਰ ਨਸੀਰਉਲਦੀਨ ਸਿੱਖ ਬਣਕੇ ਮੀਰ ਨਸੀਰ ਸਿੰਘ ਹੋ ਗਿਆ।



ਕੀ ਕੋਈ ਵੀ ਹਿੰਦੂ ਇਹ ਸਾਬਤ ਕਰਨ ਨੂੰ ਤਿਆਰ ਹੈ ਕਿ ਅੱਜ ਤੋਂ ਪੰਜਾਹ ਸਾਲ ਪਹਿਲਾਂ ਕਿਸੇ ਹਿੰਦੂ ਸੋਸਾਇਟੀ ਨੇ ਕਿਸੇ ਰੁਹੇਲੇ ਜਾਂ ਸੱਯਦ ਨੂੰ ਹਿੰਦੂ ਬਣਾਇਆ ਹੋਵੇ? ਕਦੇ ਮੁਮਕਿਨ ਹੋ ਸਕਦਾ ਹੈ ਕਿ ਹਿੰਦੂ ਬਣਾਕੇ ਨਾਮ ਸਿੰਘ ਰੱਖ ਦਿੱਤਾ ਹੋਵੇ? ਪਰ ਸਿੱਖਾਂ ਦੇ ਇਤਿਹਾਸ ਵਿਚ ਕਈ ਅਜੇਹੇ ਸਮਾਚਾਰ ਹਨ ਕਿ ਸਿੱਖ ਮੁਸਲਮਾਨਾਂ ਤਕ ਨੂੰ ਅੰਮ੍ਰਿਤ ਛਕਾ ਕੇ ਸਿੰਘ ਬਣਾ ਲੈਂਦੇ ਸਨ। ਸਭ ਤੋਂ ਮਸ਼ਹੂਰ ਮਿਸਾਲ ਨਵਾਬ ਜ਼ਾਬਤਾ ਖਾਨ ਦੀ ਹੈ ਜਿਸ ਨੂੰ ਖਾਲਸਾ ਜੀ ਨੇ ਅੰਮ੍ਰਿਤ ਪਾਨ ਕਰਵਾਕੇ ਧਰਮ ਸਿੰਘ ਬਣਾ ਲਿਆ ਸੀ। ਕੀ ਅਜਿਹੀਆਂ ਮਿਸਾਲਾਂ ਦੇ ਹੁੰਦਿਆਂ ਵੀ ਕੋਈ ਆਦਮੀ ਬੰਦਾ ਬਹਾਦਰ ਦਾ ਬੈਰਾਗੀ ਹੋਣਾ ਮੰਨ ਸਕਦਾ ਹੈ?

ਮੈਂ ਇਸ ਸਮੇਂ ਦੀਆਂ ਤਵਾਰੀਖਾਂ ਦੇ ਕਈ ਹਵਾਲੇ ਦੇ ਸਕਦਾ ਹਾਂ। ਸਿੱਖ ਰਵਾਇਤਾਂ ਅਤੇ ਸਿੱਖਾਂ ਦੀਆਂ ਪੁਰਾਣੀਆਂ ਤਵਾਰੀਖਾਂ ਤੋਂ ਸਾਬਤ ਕਰ ਸਕਦਾ ਹਾਂ ਕਿ ਬੰਦਾ ਬਹਾਦਰ ਸਿੱਖ ਸੀ ਬੈਰਾਗੀ ਨਹੀਂ ਸੀ। ਪਰੰਤੂ ਮੈਂ ਇਸ ਨੂੰ ਫ਼ਜ਼ੂਲ ਕੋਸ਼ਿਸ਼ ਸਮਝਦਾ ਹਾਂ ਕਿਉਂਕਿ ਭਾਈ ਪਰਮਾ ਨੰਦ ਜੀ ਭਾਵੇਂ ਬਾਹਰੋਂ ਬਾਹਰੋਂ ਇਹ ਆਖ ਰਹੇ ਹਨ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ ਅਤੇ ਉਸ ਜ਼ਮਾਨੇ ਦੀ ਲਹਿਰ ਸਿੱਖ ਲਹਿਰ ਨਹੀਂ ਸੀ ਪਰ ਭਾਈ ਜੀ ਅਜੀਬ ਫੰਦੇ ਵਿਚ ਫਸੇ ਹੋਏ ਹਨ। ਉਹ ਬੰਦਾ ਬਹਾਦਰ ਨੂੰ ਬੀਰ ਬੈਰਾਗੀ ਅਤੇ ਉਸ ਸਮੇਂ ਦੀ ਲਹਿਰ ਨੂੰ ਹਿੰਦੂ ਲਹਿਰ ਸਾਬਤ ਨਹੀਂ ਕਰ ਸਕਦੇ।



ਤੀਸਰਾ ਭਾਗ

# ਅੰਦਰੂਨੀ ਗਵਾਹੀ

*(੧) ਭਾਈ ਪਰਮਾ ਨੰਦ ਜੀ ਲਿਖਦੇ ਹਨ:*
*"ਗੁਰੂ ਗੋਬਿੰਦ ਸਿੰਘ ਜੀ ਸੇ ਬੈਰਾਗੀ ਨੇ*
*ਉਨਕੇ ਉਦੇਸ਼ ਕਾ ਚਾਰਜ ਲੇ ਲੀਆ"*
*........" ਮਾਦਰੇ ਵਤਨ ਕੀ ਕਸ਼ਿਸ਼*
*ਬੈਰਾਗੀ ਕੋ ਪੰਜਾਬ ਖੈਂਚ ਕਰ ਲੇ ਆਈ,*
*ਔਰ ਉਨ ਕੇ ਸਾਥ ਕੁਛ ਸਿੱਖ ਭੀ ਆਏ*
*ਥੇ, ਵੁਹ ਗੁਰੂ ਕੇ ਸਿੱਖ ਥੇ"*

ਕੀ ਗੁਰੂ ਸਾਹਿਬ ਨੇ ਆਪਣਾ ਕੰਮ ਇਕ ਗ਼ੈਰ ਸਿੱਖ ਦੇ ਹਵਾਲੇ ਕਰ ਦਿੱਤਾ? ਅਤੇ ਗੁਰੂ ਦੇ ਸਿੱਖਾਂ ਨੇ ਆਪਣੇ ਆਪ ਨੂੰ ਇਕ ਗ਼ੈਰ ਸਿੱਖ ਦੇ ਅਧੀਨ ਕਰ ਦਿੱਤਾ? ਇਹ ਅਸੰਭਵ ਹੈ। ਜਿਸ ਆਤਮਾ ਵਿਚ ਇਤਨੀ ਤਾਕਤ ਸੀ ਕਿ ਉਹ ਬੈਰਾਗੀ ਤੋਂ ਬੈਰਾਗ ਛੁਡਾ ਤਿਆਗ ਕਰਵਾ/ਕੇ ਕਰਮ ਯੋਗ ਦੇ ਮਾਰਗ ਵਿਚ ਦਾਖਿਲ ਕਰ ਸਕਦੀ ਸੀ, ਕੀ ਉਹ ਉਸਨੂੰ ਆਪਣਾ ਸਿੱਖ ਨਹੀਂ ਸੀ ਬਣਾ ਸਕਦੀ? ਸਤਿਗੁਰੂ ਜੀ ਨੇ ਜਿਸ ਜਿਸ ਤੇ ਵੀ ਮੇਹਰ ਕੀਤੀ, ਪਹਿਲਾਂ ਉਸ ਨੂੰ ਸਿੱਖ ਬਣਾਇਆ, ਸਿੱਖ ਬਣਾਨਾ ਹੀ ਪਹਿਲੇ ਦਰਜੇ ਦੀ ਮੇਹਰ ਸੀ। ਜਦ ਨਰਾਇਣ ਦਾਸ ਬੈਰਾਗੀ ਸਤਿਗੁਰੂ ਦੇ ਚਰਨਾਂ ਵਿਚ ਢੱਠਾ ਅਤੇ ਬੜੀ ਅਧੀਨਗੀ ਨਾਲ ਕਿਹਾ, "ਮੈਂ ਤੁਹਾਡਾ ਬੰਦਾ ਹਾਂ" ਤਦ ਸਤਿਗੁਰੂ ਜੀ ਨੇ ਉਸ ਤੇ ਮੇਹਰ ਕੀਤੀ ਤੇ ਆਪਣਾ ਸਿੱਖ ਬਣਾਇਆ। ਇਸ ਵਾਕਿਆ ਤੋਂ ਸੋਲ੍ਹਾਂ ਸਤਾਰਾਂ ਸਾਲ ਪਿਛੋਂ ਜੋ ਹਾਲ ਭਾਈ ਸਾਹਿਬ ਸਿੰਘ ਜੀ ਨੇ ਲਿਖੇ ਹਨ, ਉਸ ਵਿਚ ਉਨ੍ਹਾਂ ਲਿਖਿਆ ਹੈ ਕਿ ਨਾਦੇੜ ਦੇ ਇਕ ਬਾਗ਼ ਵਿਚ ਇੱਕ ਬ੍ਰਾਹਮਣ ਬੈਰਾਗੀ ਰਿਹਾ ਕਰਦਾ ਸੀ। ਸਤਿਗੁਰੂ ਜੀ ਇਕ ਦਿਨ ਸ਼ਿਕਾਰ ਨੂੰ ਗਏ ਅਤੇ ਇਸ ਬੈਰਾਗੀ ਦਾ ਇਕ ਹਿਰਨ ਮਾਰਕੇ ਉਥੇ ਹੀ ਝਟਕਾ ਤਿਆਰ ਕਰਵਾਇਆ। ਫਿਰ ਉਸ ਦੀ ਕੁਟੀਆ ਵਿਚ ਜਾ ਕੇ ਉਸਦੇ ਪਲੰਘ ਤੇ ਬੈਠ ਗਏ। ਇਸ ਗੱਲ ਦੀ ਖਬਰ ਜਦ



ਬੈਰਾਗੀ ਨੂੰ ਹੋਈ ਤਾਂ ਉਹ ਗੁੱਸੇ ਵਿਚ ਭਰਿਆ ਹੋਇਆ ਆਇਆ। ਉਸਨੇ ਆਪਣੀ ਸ਼ਕਤੀ ਨਾਲ ਸਤਿਗੁਰੂ ਜੀ ਨੂੰ ਜ਼ੇਰ ਕਰਨਾ ਚਾਹਿਆ ਪਰ ਜਦ ਵੇਖਿਆ ਕਿ ਮੈਂ ਇਨ੍ਹਾਂ ਦੇ ਸਾਹਮਣੇ ਕੁਝ ਨਹੀਂ ਹਾਂ ਤਾਂ ਚਰਨਾਂ ਵਿਚ ਢਹਿ ਪਿਆ ਅਤੇ ਬੇਨਤੀ ਕੀਤੀ, "ਮੈਂ ਹਜ਼ੂਰ ਦਾ ਬੰਦਾ ਹਾਂ, ਮੇਰੇ ਤੇ ਮੇਹਰ ਕੀਤੀ ਜਾਵੇ"। ਸਤਿਗੁਰੂ ਜੀ ਨੇ ਮੇਹਰ ਕੀਤੀ ਤੇ ਉਸ ਨੂੰ ਸਿੱਖ ਬਣਾਇਆ।

ਜੇ ਬੰਦਾ ਗੁਰੂ ਦਾ ਸਿੱਖ ਨਾ ਹੁੰਦਾ ਤਾਂ ਕੋਈ ਸਿੱਖ ਉਸਦਾ ਹੁਕਮ ਨਾ ਮੰਨਦਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਨੇ ਬੰਦੇ ਨੂੰ ਸਿੱਖਾਂ ਦਾ ਲੀਡਰ ਬਣਾਕੇ ਭੇਜਿਆ ਸੀ ਅਤੇ ਕੁਝ ਆਪਣੇ ਹਜ਼ੂਰੀ ਸਿੱਖ ਉਸਦੇ ਨਾਲ ਕੀਤੇ ਸਨ ਪਰੰਤੂ ਨਾਲ ਹੀ ਉਸ ਨੂੰ ਇਹ ਹਦਾਇਤ ਵੀ ਕੀਤੀ ਸੀ ਕਿ ਕਿਸੇ ਹਾਲਤ ਵਿਚ ਵੀ ਸਿੱਖਾਂ ਦੇ ਵਿਰੁਧ ਨਹੀਂ ਤੁਰਨਾ।

ਬੰਦਾ ਇਕ ਸਿੱਖ ਲੀਡਰ ਦੀ ਹੈਸੀਅਤ ਵਿਚ ਦੱਖਨ ਤੋਂ ਤੁਰਦਾ ਹੈ ਅਤੇ ਪੰਜਾਬ ਦੇ ਸਾਰੇ ਸਿੱਖ ਉਸ ਨੂੰ ਆਪਣਾ ਸਿੱਖ ਲੀਡਰ ਜਾਣਕੇ ਉਸ ਦੇ ਨਾਲ ਮਿਲਦੇ ਹਨ ਨਾ ਕਿ ਬੈਰਾਗੀ ਮਹਾਤਮਾ ਖਿਆਲ ਕਰਕੇ।

*(੨) "ਨਵਾਬ ਨੇ ਬੈਰਾਗੀ ਬੀਰ ਕਾ ਹਾਲ ਸੁਨਾ,*
*ਔਰ ਬੜੇ ਘੁਮੰਡ ਮੇਂ ਆ ਕਰ ਸਿੱਖ*
*ਸਿਪਾਹੀਓਂ ਸੇ ਕਹਿਨੇ ਲਗਾ, ਤੁਮ੍ਹਾਰੇ*
*ਇਕ ਗੁਰੂ ਕੀ ਤੋ ਯੇਹ ਦੁਰਗਤ ਹੁਈ,*
*ਕਿ ਵੁਹ ਪਾਗਾ ਭਾਗਾ ਫਿਰਤਾ ਹੈ, ਅਬ*
*ਏਕ ਨਯਾ ਗੁਰੂ ਆਇਆ ਹੈ, ਇਸ ਕੀ ਭੀ*
*ਐਸੀ ਖ਼ਬਰ ਲੀ ਜਾਏਗੀ , ਕਿ ਉਸ*
*ਕਾ ਕਹੀਂ ਪਤਾ ਨਾ ਲਗੇ"*

ਭਾਵ ਇਹ ਕਿ ਸਾਰੇ ਇਲਾਕੇ ਵਿਚ ਇਹ ਮਸ਼ਹੂਰ ਹੋ ਗਿਆ ਸੀ ਜੋ ਸਿੱਖਾਂ ਦਾ ਕੋਈ ਨਵਾਂ ਗੁਰੂ ਆਇਆ ਹੈ। ਇਹ ਮਸ਼ਹੂਰ ਨਹੀਂ ਸੀ ਹੋਇਆ ਜੋ ਕੋਈ ਬੈਰਾਗੀ ਆਇਆ ਹੈ ਜਿਹੜਾ ਸਿੱਖਾਂ ਨੂੰ ਆਪਣੇ ਝੰਡੇ ਹੇਠ ਇਕੱਠਾ ਕਰ ਰਿਹਾ ਹੈ। ਕੀ ਸਿੱਖਾਂ ਦਾ ਗੁਰੂ ਕੋਈ ਗ਼ੈਰ ਸਿੱਖ ਹੋ ਸਕਦਾ ਸੀ? ਅਤੇ ਬਾਬਾ ਬਿਨੋਦ ਸਿੰਘ ਜੈਸੇ ਸਿਦਕੀ ਸਿੱਖ ਜੋ ਗੁਰੂ ਅੰਗਦ ਦੇਵ ਜੀ ਦੀ ਔਲਾਦ ਵਿਚੋਂ ਹੋਣ ਕਰਕੇ ਸਾਰੇ ਸਿੱਖਾਂ ਵਿਚ ਵਡੀ ਹੈਸੀਅਤ ਰਖਦੇ ਸਨ ਤੇ ਸ਼੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿਚੋਂ ਬੰਦੇ ਦੇ ਨਾਲ ਆਏ ਸਨ। ਉਹ ਕਦੇ ਇਕ ਗੈਰ ਸਿੱਖ ਬੈਰਾਗੀ ਦੀ ਤਾਬਿਆਦਾਰੀ ਕਰ ਸਕਦੇ ਸਨ?

ਸਾਫ ਪ੍ਰਗਟ ਹੈ ਕਿ ਬੰਦਾ ਸਿੱਖ ਸੀ ਅਤੇ ਗੁਰੂ ਜੀ ਨੇ ਉਸ ਨੂੰ ਸਿੱਖਾਂ ਦਾ ਲੀਡਰ ਬਣਾਕੇ ਭੇਜਿਆ ਸੀ, ਇਸ ਵਾਸਤੇ ਸਾਰੇ ਸਿੱਖਾਂ ਦਾ ਫ਼ਰਜ਼ ਸੀ ਕਿ ਉਹ ਇਸਦਾ ਹੁਕਮ ਮੰਨਦੇ ਜਿਹਾ ਕਿ ਪਹਿਲਾਂ ਵੀ ਅਕਸਰ ਹੁੰਦਾ ਰਿਹਾ ਹੈ ਕਿ ਗੁਰੂ ਜੀ ਕਿਸੇ ਖਾਸ ਕੰਮ ਵਾਸਤੇ ਕਿਸੇ ਸਿੱਖ ਨੂੰ ਹੁਕਮਨਾਮਾ ਦੇਕੇ ਦੂਰ ਇਲਾਕੇ ਵਿਚ ਭੇਜ ਦਿੱਤਾ ਕਰਦੇ ਸਨ ਅਰ ਉਸ ਇਲਾਕੇ ਦੇ ਸਾਰੇ ਸਿੱਖ ਉਸ ਹੁਕਮਨਾਮੀਏ ਸਿੱਖ ਦੀ ਪੂਰੀ ਪੂਰੀ ਤਾਬਿਆਦਾਰੀ ਕੀਤਾ ਕਰਦੇ ਸਨ ਪ੍ਰੰਤੂ ਇਹ ਕਦੇ ਨਹੀਂ ਹੋਇਆ ਕਿ ਗੁਰੂ ਜੀ ਨੇ ਕਿਸੇ ਗ਼ੈਰ ਸਿੱਖ ਨੂੰ ਐਸੇ ਕੰਮ ਲਈ ਚੁਣਿਆ ਹੋਵੇ।

ਬੰਦਾ ਬਹਾਦਰ ਸਮਾਣਾ ਵਿਚ ਕਤਲੋ ਗ਼ਾਰਤ ਕਰਦਾ ਹੈ। ਇਸ ਬਾਰੇ ਭਾਈ ਪਰਮਾ ਨੰਦ ਜੀ ਇਉਂ ਲਿਖਦੇ ਹਨ:

*(੩) "ਇਸ ਕਸਬਾ ਪਰ ਕਹਿਰ ਕੀ ਖਾਸ ਵਜਾ*
*ਯੇਹ ਥੀ ਕਿ ਅਲੀ ਹੁਸੈਨ ਜਿਸਨੇ ਗੁਰੂ*
*ਗੋਬਿੰਦ ਸਿੰਘ ਕੇ ਸਾਥ ਧੋਖਾ ਕਰਕੇ ਅਨੰਦ*
*ਪੁਰ ਛੁੜਾਇਆ ਥਾ, ਯਹਾਂ ਕਾ ਥਾ, ਇਸ ਨੇ*
*ਗੁਰੂ ਕੇ ਬੱਚੋਂ ਕੇ ਬਾਰੇ ਮੇਂ ਸੂਬਾ ਸਰਹੰਦ*
*ਸੇ ਕਹਾ ਥਾ, ਕਿ ਸਾਂਪੋਂ ਕੇ ਬੱਚੇ ਸਾਂਪ ਹੋਤੇ ਹੈਂ,*
*ਗੁਰੂ ਤੇਗ ਬਹਾਦਰ ਕਾ ਕਾਤਲ ਜਲਾਲ*
*ਉਲ ਦੀਨ ਭੀ ਇਸੀ ਕਸਬਾ ਕਾ ਥਾ।"*

ਭਾਵ ਇਹ ਕਿ ਸਮਾਣਾ ਤੇ ਸਖਤੀ ਦਾ ਕਾਰਨ ਕੁਛ ਐਸੇ ਆਦਮੀਆਂ ਦਾ ਉੱਥੇ ਵਸਣਾ ਸੀ ਜਿਨ੍ਹਾਂ ਨਾਲ ਸਿੱਖਾਂ ਦੀ ਦੁਸ਼ਮਨੀ ਸੀ। ਦੁਸ਼ਮਨੀ ਤਾਂ ਸੀ ਸਿੱਖਾਂ ਦੀ, ਬੈਰਾਗੀ ਦੇ ਤਾਂ ਉਹ ਵੈਰੀ ਨਹੀਂ ਸਨ। ਬਸ ਬੈਰਾਗੀ ਲਈ ਤਾਂ ਸਮਾਣਾ, ਘੜਾਮ, ਥਾਨੇਸਰ, ਕੈਥਲ ਸਭ ਇਕੋ ਜਿਹੇ ਸਨ। ਸਮਾਣਾ ਤੇ ਹਮਲਾ ਕਰਨਾ ਸਗੋਂ ਬਹੁਤ ਮੁਸ਼ਕਿਲ ਕੰਮ ਸੀ। ਘੜਾਮ ਆਦਿ ਨੂੰ ਜਿੱਤਣਾ ਬਹੁਤ ਸੌਖਾ ਸੀ। ਬੈਰਾਗੀ ਨੇ ਸਭ ਤੋਂ ਪਹਿਲਾਂ ਸਭ ਤੋਂ ਮਜ਼ਬੂਤ ਮਕਾਮ ਤੇ ਕਿਉਂ ਹਮਲਾ ਕੀਤਾ?

ਕਾਰਨ ਸਪਸ਼ਟ ਹੈ ਕਿ ਉਹ ਸਿੱਖ ਸੀ ਤੇ ਉਸ ਦੀ ਸਾਰੀ ਫ਼ੌਜ ਸਿੱਖਾਂ ਦੀ ਸੀ ਤੇ ਸਿੱਖਾਂ ਦੀ ਕੁਝ ਆਦਮੀਆਂ ਨਾਲ ਜਾਨੀ ਦੁਸ਼ਮਨੀ ਸੀ। ਉਹ ਆਏ ਹੀ ਇਨ੍ਹਾਂ ਨੂੰ ਸਜ਼ਾ ਦੇਣ ਸਨ। ਇਸ ਵਾਸਤੇ ਉਹ ਸਮਾਣੇ ਨੂੰ ਛੱਡ ਕੇ ਘੜਾਮ ਤੇ ਕਿਉਂ ਹਮਲਾ ਕਰਦੇ? ਘੜਾਮ ਨਾਲ ਤਾਂ ਉਨ੍ਹਾਂ ਦੀ ਦੁਸ਼ਮਨੀ



ਨਹੀਂ ਸੀ। ਉਸ ਵੇਲੇ ਸਿੱਖ ਹਕੂਮਤ ਨਹੀਂ ਸਨ ਕਾਇਮ ਕਰ ਰਹੇ ਸਗੋਂ ਬਦਲੇ ਲੈ ਰਹੇ ਸਨ। ਬੰਦਾ ਬਹਾਦਰ ਜੇ ਸਿੱਖ ਨਾ ਹੁੰਦਾ ਤੇ ਉਸ ਦੇ ਸੀਨੇ ਵਿਚ ਬਦਲੇ ਦੀ ਅੱਗ ਨਾ ਭੜਕ ਰਹੀ ਹੁੰਦੀ ਤਾਂ ਉਹ ਕਦੇ ਪਹਿਲਾਂ ਸਮਾਣੇ ਤੇ ਹਮਲਾ ਨਾ ਕਰਦਾ ਸਗੋਂ ਪਹਿਲਾਂ ਘੜਾਮ, ਸਨੌਰ, ਚਹਿਤ, ਬਨੂੜ ਆਦਿ ਸੌਖੀਆਂ ਕਾਬੂ ਆ ਜਾਣ ਵਾਲੀਆਂ ਥਾਂਵਾਂ ਨੂੰ ਕਾਬੂ ਕਰਕੇ ਅਤੇ ਇਸ ਤਰ੍ਹਾਂ ਆਪਣੀ ਤਾਕਤ ਵਧਾ ਕੇ ਸਮਾਣਾ ਵਲ ਮੂੰਹ ਕਰਦਾ।

ਅੱਗੇ ਚਲ ਕੇ ਭਾਈ ਜੀ ਲਿਖਦੇ ਹਨ :

*(੪) "ਬੈਰਾਗੀ ਕੀ ਧਾਂਕ ਤਮਾਮ ਇਲਾਕਾ ਮੇਂ*
*ਮਚ ਗਈ, ਹਿੰਦੂਓਂ ਨੇ ਤੋ ਯੇਹ ਸਮਝਾ ਕਿ*
*ਇਨ ਕੋ ਬਚਾਨੇ ਕੇ ਲੀਏ ਈਸ਼ਵਰ ਨੇ*
*ਅਵਤਾਰ ਧਾਰਨ ਕੀਆ ਹੈ। ਬੈਰਾਗੀ*
*ਅਧਰਮ ਕਾ ਨਾਸ਼ ਔਰ ਧਰਮ ਕੀ ਸਥਾਪਤੀ ਕੇ*
*ਲੀਏ ਆਇਆ ਹੈ, ਹਿੰਦੂ ਨੌਜਵਾਨ ਦੂਰ ਦੂਰ*
*ਸੇ ਆਏ, ਔਰ ਬੈਰਾਗੀ ਕੀ ਫ਼ੌਜ ਮੇਂ ਭਰਤੀ ਹੋਨੇ ਲਗੇ"*
*"ਹਿੰਦੂਓਂ ਕੀ ਕਸੀਰ ਤਾਦਾਦ ਜੋ ਕਿ ਬੈਰਾਗੀ*
*ਕੇ ਲਸ਼ਕਰ ਮੇਂ ਜਮਾਂ ਹੁਈ, ਲੂਟ ਮਾਰ ਕਾ*
*ਖਿਆਲ ਨਾ ਰਖਤੀ ਥੀ, ਇਨ ਕੋ ਬੈਰਾਗੀ*
*ਗਊ ਬ੍ਰਾਹਮਣ ਕਾ ਰਖਸ਼ਕ ਨਜ਼ਰ ਆਤਾ ਥਾ*
*ਔਰ ਇਸੀ ਲੀਏ ਵੁਹ ਇਸ ਕਾ ਸਾਥ ਦੇਨਾ*
*ਮਜ਼ਹਬੀ ਫਰਜ਼ ਸਮਝਤੇ ਥੇ"*
*"ਇਸ ਮਕਾਮ ਪਰ ਬੈਰਾਗੀ ਨੇ ਪਹਿਲੀ*
*ਦਫਾ ਸਰਦਾਰੋਂ ਮੇਂ ਫਰਾਇਜ਼ ਕੀ ਤਕਸੀਮ*
*ਕੀ, ਫਤਹਿ ਸਿੰਘ ਫੌਜ ਕਾ ਸਿਪਾਹਸਾਲਾਰ*
*ਬਨਾਇਆ ਗਿਆ, ਬਾਜ਼ ਸਿੰਘ ਸਾਰੇ*
*ਖਜ਼ਾਨੇ ਕਾ ਅਫਸਰ ਬਨਾ, ਬਿਨੋਦ ਸਿੰਘ*
*ਔਰ ਕਾਹਨ ਸਿੰਘ ਕੋ ਮੁਲਕੀ ਹਾਕਮ*
*ਮੁਕਰਰ ਕੀਆ।"*

ਹੁਣ ਬੈਰਾਗੀ ਦੀ ਬੇ-ਇਨਸਾਫੀ ਵੇਖੋ ਕਿ ਉਸ ਨੇ ਕਿਸੇ ਹਿੰਦੂ ਨੂੰ

ਕੋਈ ਔਹਦਾ ਨਾ ਦਿੱਤਾ। ਵਿਚਾਰੇ ਦੂਰੋਂ ਦੂਰੋਂ ਆਏ ਸਨ ਅਤੇ ਲੁਟਦੇ ਲਾਲਚ ਤੋਂ ਬਿਨਾਂ ਬੈਰਾਗੀ ਦੀ ਜ਼ਾਤ ਤੇ ਸਿਦਕ ਰਖ ਕੇ ਆਏ ਸਨ। ਘੱਟੋ ਘੱਟ ਕਿਸੇ ਹਿੰਦੂ ਨੂੰ ਕੋਈ ਤਾਂ ਔਹਦਾ ਦਿੱਤਾ ਹੁੰਦਾ। ਭਾਈ ਪਰਮਾ ਨੰਦ ਜੀ ਨੇ ਸਖਤ ਗਲਤੀ ਕੀਤੀ ਹੈ ਇੱਕ ਦੋ ਨਾਮ ਹਿੰਦੂ ਔਹਦੇਦਾਰਾਂ ਦੇ ਲਿਖ ਛੱਡਣੇ ਸਨ। ਜਿਥੇ ਇਹ ਲਿਖਕੇ ਆਪਣੀ ਜ਼ਮੀਰ ਦਾ ਖ਼ੂਨ ਕੀਤਾ ਸੀ ਕਿ ਹਿੰਦੂਆਂ ਦੀ ਬਹੁਤ ਤਾਦਾਦ ਬੈਰਾਗੀ ਦੀ ਫ਼ੌਜ ਵਿਚ ਭਰਤੀ ਸੀ ਉਥੇ ਥੋੜ੍ਹਾ ਜਿਹਾ ਹੋਰ ਜ਼ਮੀਰ ਦਾ ਖ਼ੂਨ ਕਰ ਲੈਂਦੇ ਅਤੇ ਲਿਖ ਛੱਡਦੇ ਕਿ ਕਾਹਨ ਚੰਦ ਨਾਇਬ ਅਫਸਰ ਖਜ਼ਾਨਾ, ਅਰ ਠਾਕਰ ਚੰਦ ਮੀਰ ਮੁਨਸ਼ੀ ਨੀਯਤ ਕੀਤੇ ਗਏ। ਇਸ ਤਰ੍ਹਾਂ ਕੁਝ ਠਾਠ ਬਾਠ ਤਾਂ ਬਣ ਜਾਂਦਾ ।

ਕੀ ਭਾਈ ਸਾਹਿਬ ਉਸ ਜ਼ਮਾਨੇ ਦੇ ਇਤਿਹਾਸ ਤੋਂ ਜਾਂ ਕਿਸੇ ਭਰੋਸੇ ਯੋਗ ਰਵਾਇਤ ਤੋਂ ਇਹ ਗੱਲ ਸਾਬਤ ਕਰ ਸਕਦੇ ਹਨ ਕਿ ਬੰਦਾ ਬਹਾਦਰ ਨਾਲ ਹਿੰਦੂ ਨੌਜਵਾਨ, ਹਿੰਦੂਆਂ ਦੀ ਹੈਸੀਅਤ ਵਿਚ ਕਦੇ ਵੀ ਸ਼ਾਮਿਲ ਹੋਏ ?

ਜਿਸ ਸਮੇਂ ਖਾਲਸਾ ਜੀ ਜਮਨਾ ਲੰਘਕੇ ਜਲਾਲਾਬਾਦ ਵਲ ਵਧੇ ਸਨ ਤਾਂ ਇਲਾਕੇ ਦੇ ਹਿੰਦੂ-ਗੁੱਜਰ ਖਾਸ ਕਰ ਰਾਮਪੁਰ ਦੇ ਗੁੱਜਰ ਸਿੱਖਾਂ ਨਾਲ ਸ਼ਾਮਿਲ ਹੋ ਗਏ ਸਨ। ਉਹ ਬਤੌਰ ਹਿੰਦੂ ਸ਼ਾਮਿਲ ਨਹੀਂ ਸਨ ਹੋਏ ਸਗੋਂ ਨਾਨਕ ਪ੍ਰਸਤ ਦੇ ਤੌਰ ਤੇ ਕਿਉਂਕਿ ਆਪਣੇ ਆਪ ਨੂੰ ਸਿੱਖ ਕਹੇ ਬਿਨਾਂ ਉਹ ਸਿੱਖਾਂ ਦੀ ਫੌਜ ਵਿਚ ਸ਼ਾਮਿਲ ਨਹੀਂ ਸਨ ਹੋ ਸਕਦੇ । ਇਹ ਵਖਰੀ ਗੱਲ ਹੈ ਕਿ ਉਹ ਦਿਲੋਂ ਸਿੱਖ ਸਨ ਜਾਂ ਹਿੰਦੂ। ਦੀਨਦਾਰ ਖਾਨ ਰੁਹੇਲਾ ਜੋ ਸਰਹੰਦ ਫ਼ਤਹਿ ਹੋਣ ਤੇ ਦੀਨਦਾਰ ਸਿੰਘ ਬਣ ਗਿਆ ਸੀ ਅਤੇ ਨਵਾਬ ਜ਼ਾਬਤਾ ਖਾਨ ਜੋ ਆਪਣੀ ਗਰਜ਼ ਪਿਛੇ ਧਰਮ ਸਿੰਘ ਬਣ ਗਿਆ ਸੀ, ਪਿਛੋਂ ਫਿਰ ਦੀਨਦਾਰ ਖਾਨ ਤੇ ਜ਼ਾਬਤਾ ਖਾਨ ਹੀ ਹੋ ਗਏ ਸਨ। ਇਥੋਂ ਸਾਫ਼ ਪਤਾ ਲਗਦਾ ਹੈ ਕਿ ਉਹ ਕੇਵਲ ਸਮਾਂ ਟਪਾਣ ਲਈ ਹੀ ਸਿੱਖ ਬਣੇ ਸਨ। (ਦੀਨਦਾਰ ਖਾਨ ਤਾਂ ਪਿਛੋਂ ਸਿੱਖਾਂ ਨਾਲ ਚੰਗੀ ਤਰ੍ਹਾਂ ਲੜਦਾ ਵੀ ਰਿਹਾ, ਇਹ ਉਹੋ ਸ਼ਖਸ ਹੈ ਜਿਸ ਨੇ ਦਸਤੂਰ ਦੇ ਉਲਟ ਸ਼ਾਹੀ ਮਹੱਲਾਂ ਵਿਚ ਦਾਖਲ ਹੋ ਕੇ ਬੜੀ ਬੇਅਦਬੀ ਨਾਲ ਫਰੱਖਸੀਅਰ ਨੂੰ ਫੜਿਆ ਸੀ) ਖੈਰ ਕੁਝ ਵੀ ਹੋਵੇ ਜਦ ਉਹ ਸਿੱਖ ਬਣਕੇ ਸਿੱਖਾਂ ਵਿਚ ਰਹੇ ਸਨ ਤਾਂ ਉਸ ਵੇਲੇ ਬਤੌਰ ਸਿੱਖ ਦੇ ਸਨ ਨਾ ਕਿ ਮੁਸਲਮਾਨ ਦੇ।

ਵਜ਼ੀਰ ਖਾਨ ਨੂੰ ਦੇਖ ਕੇ ਬੈਰਾਗੀ ਲਲਕਾਰਦਾ ਹੈ:

(੫) *"ਸਰਹੰਦ ਵੁਹੀ ਮਕਾਮ ਥਾ, ਜਹਾਂ ਗੁਰੂ*



*ਗੋਬਿੰਦ ਸਿੰਘ ਕੇ ਨਨ੍ਹੇ ਬੱਚੇ ਕਿਲਾ ਕੀ*
*ਦੀਵਾਰੋਂ ਮੇਂ ਚੁਨਵਾਏ ਗਏ ਥੇ, ਬੈਰਾਗੀ*
*ਕਾ ਦਿਲ ਇੰਤਕਾਮ ਕੇ ਲੀਏ ਜਲਤਾ ਥਾ।"*
*"ਮੈਂ ਤੁਮ ਸੇ ਬਦਲਾ ਲੇਨੇ ਕੇ ਲੀਏ*
*ਕਿਤਨੀ ਦੂਰ ਸੇ ਚਲ ਕਰ ਆਇਆ ਹੂੰ"।*

ਬੇਸ਼ਕ ਬੰਦਾ ਬਹਾਦਰ ਦਾ ਦਿਲ ਬਦਲੇ ਲਈ ਉਬਲ ਰਿਹਾ ਸੀ ਅਤੇ ਉਹ ਬਦਲਾ ਲੈਣ ਲਈ ਹੀ ਦੂਰੋਂ ਚੱਲਕੇ ਆਇਆ ਸੀ ਪਰੰਤੂ ਬਦਲੇ ਦੀ ਅੱਗ ਕੇਵਲ ਸਿੱਖ ਦੇ ਦਿਲ ਵਿਚ ਹੀ ਭੜਕ ਸਕਦੀ ਸੀ ਕਿਸੇ ਹਿੰਦੂ ਦੇ ਦਿਲ ਵਿਚ ਨਹੀਂ।

ਇਹ ਬਦਲੇ ਦੀ ਖਾਹਿਸ਼ ਹੀ ਸੀ ਕਿ ਹਰ ਇਕ ਸਿੱਖ ਸਰਹੰਦ ਵਲ ਖਿਚਿਆ ਆਉਂਦਾ ਸੀ, ਨਹੀਂ ਤਾਂ ਇਹ ਕੋਈ ਅਕਲਮੰਦੀ ਦੀ ਗੱਲ ਨਹੀਂ ਸੀ ਕਿ ਦੇਸ਼ ਵਿਚ ਬਗਾਵਤ ਦੇ ਖਿਆਲ ਨਾਲ ਦਾਖ਼ਿਲ ਹੋਣ ਵਾਲਾ ਆਦਮੀ ਆਪਣੀ ਤਾਕਤ ਨੂੰ ਸਭ ਤੋਂ ਪਹਿਲਾਂ ਮਜ਼ਬੂਤ ਵੈਰੀ ਨਾਲ ਟੱਕਰ ਮਾਰਕੇ ਮਲੀਆ ਮੇਟ ਕਰ ਲਵੇ। ਭਾਈ ਪਰਮਾ ਨੰਦ ਜੀ ਲਿਖਦੇ ਹਨ ਕਿ:

*"ਉਸ ਕੀ ਅਸਲੀ ਗਰਜ਼ ਹਿੰਦੂ ਕੌਮ ਕੀ ਹਿਫਾਜ਼ਤ ਸੀ"।*

ਭਲਾ ਆਉਂਦੇ ਹੀ ਸਰਹੰਦ ਦੇ ਫ਼ੌਜਦਾਰ ਨਾਲ ਉਲਝ ਪੈਣਾ ਹਿੰਦੂ ਕੌਮ ਦੀ ਕਿਹੜੀ ਹਿਫ਼ਾਜ਼ਤ ਸੀ? ਸਹੀ ਰਸਤਾ ਤਾਂ ਇਹ ਸੀ ਕਿ ਸਾਰੇ ਇਲਾਕੇ ਨੂੰ ਉਭਾਰਿਆ ਜਾਂਦਾ, ਥਾਉਂ ਥਾਈਂ ਸਰਕਾਰੀ ਹਾਕਮਾਂ ਨੂੰ ਖਾਰਜ ਕੀਤਾ ਜਾਂਦਾ ਅਤੇ ਹਿੰਦੂਆਂ ਦੇ ਸਿਰੋਂ ਮੁਸਲਮਾਨ ਹਾਕਮਾਂ ਨੂੰ ਹਟਾਇਆ ਜਾਂਦਾ। ਜੇ ਸਰਹੰਦ ਦਾ ਫੌਜਦਾਰ ਇਨ੍ਹਾਂ ਹਰਕਤਾਂ ਨੂੰ ਵੇਖਕੇ ਉਨ੍ਹਾਂ ਵਲ ਵਧਦਾ ਤਾਂ ਉਸ ਦਾ ਮੁਕਾਬਲਾ ਕੀਤਾ ਜਾਂਦਾ ਕਿਉਂਕਿ ਉਸ ਵੇਲੇ ਤਕ ਫੌਜ ਵੀ ਕਾਫ਼ੀ ਹੋ ਗਈ ਹੁੰਦੀ ਅਤੇ ਵੈਰੀ ਦੀ ਫੌਜ ਆਪਣੀ ਅਸਲੀ ਥਾਂ ਤੋਂ ਦੂਰ ਆ ਜਾਣ ਦੇ ਕਾਰਨ ਛੇਤੀ ਤਬਾਹ ਕੀਤੀ ਜਾ ਸਕਦੀ।

ਪਰੰਤੂ ਬੰਦਾ ਬਹਾਦਰ ਦਾ ਤਾਂ ਇਹ ਹਾਲ ਹੈ ਕਿ ਉਹ ਸਰਹੰਦ ਵਲ ਵਧਿਆ ਆ ਰਿਹਾ ਹੈ ਅਤੇ ਵਜ਼ੀਰ ਖਾਨ ਦੀ ਤਾਕਤ ਦਾ ਖ਼ਿਆਲ ਕੀਤੇ ਬਿਨਾਂ ਹੀ ਉਸ ਨਾਲ ਜੰਗ ਰਚਣ ਨੂੰ ਤਿਆਰ ਹੈ। ਜਿਸ ਤੋਂ ਸਾਫ਼ ਪਰਗਟ ਹੈ ਕਿ ਇਸ ਦੇ ਦਿਲ ਵਿਚ ਵੀ ਬਦਲੇ ਦੀ ਅੱਗ ਉਸੇ ਤਰ੍ਹਾਂ ਭੜਕ ਰਹੀ ਹੈ ਜੈਸੀ ਕਿ ਇਕ ਸਿੱਖ ਦੇ ਦਿਲ ਵਿਚ ਹੈ। ਇਹ ਜਜ਼ਬਾ ਸਿਵਾਏ ਸਿੱਖ ਦਿਲ ਦੇ ਕਿਸੇ ਹਿੰਦੂ ਦਿਲ ਵਿਚ ਪੈਦਾ ਨਹੀਂ ਹੋ ਸਕਦਾ ਸੀ।

ਸਰਹੰਦ ਦੀ ਜਿੱਤ ਪ੍ਰਾਪਤ ਕਰਨ ਮਗਰੋਂ ਫਿਰ ਕਿਸੇ ਮੁਸਲਮਾਨ ਸਰਦਾਰ ਦੀ ਲਾਸ਼ ਦੀ ਨਿਰਾਦਰੀ ਨਹੀਂ ਕੀਤੀ ਗਈ। ਕੇਵਲ ਵਜ਼ੀਰ ਖਾਨ ਦੀ ਲਾਸ਼ ਨੂੰ ਬਲਦਾਂ ਪਿਛੇ ਘਸੀਟਵਾ ਕੇ ਬਲਦੀ ਅੱਗ ਵਿਚ ਪਾਇਆ ਗਿਆ ਸੀ। ਸ਼ਹਿਰ ਨੂੰ ਬੇਸ਼ਕ ਲੁੱਟਿਆ ਸਾੜਿਆ ਗਿਆ ਪਰ ਕਿਸੇ ਮਾਨਯੋਗ ਹਿੰਦੂ ਨਾਲ ਭੈੜਾ ਵਰਤਾਵ ਨਹੀਂ ਹੋਇਆ। ਕੇਵਲ ਇਕ ਸੁੱਚਾ ਨੰਦ ਹੀ ਸੀ ਜਿਸ ਦੀ ਜਿਤਨੀ ਕਿ ਹੋ ਸਕਦੀ ਸੀ, ਬੇਇੱਜ਼ਤੀ ਕੀਤੀ ਗਈ। ਮੁਹੰਮਦ ਕਾਸਿਮ ਸਿਰਫ਼ ਇਤਨਾ ਲਿਖ ਕੇ ਟਾਲ ਜਾਂਦਾ ਹੈ ਕਿ :

"ਸੁੱਚਾ ਨੰਦ ਨਾਲ ਜੋ ਕੁਛ ਗੁਜ਼ਰੀ ਉਸ ਨੂੰ
ਸਾਰਾ ਜਹਾਨ ਜਾਣਦਾ ਹੈ"।

ਖੁਸ਼ਹਾਲ ਚੰਦ ਨੇ ਇਸ ਬਾਬਤ ਜੋ ਖੋਹਲ ਕੇ ਲਿਖਿਆ ਹੈ ਉਸ ਨੂੰ ਪੜ੍ਹਕੇ ਅੱਜ ਵੀ ਲੂੰ ਕੰਡੇ ਖੜੇ ਹੋ ਜਾਂਦੇ ਹਨ।

ਪਰ ਇਹ ਹੋਇਆ ਕਿਉਂ? ਜੇ ਸਿੱਖਾਂ ਦੇ ਸੁਭਾਵ(ਸਰਿਸ਼ਤ) ਵਿਚ ਅਜਿਹਾ ਜ਼ੁਲਮ ਕਰਨਾ ਹੁੰਦਾ ਤਾਂ ਇਨ੍ਹਾਂ ਦੋਹਾਂ ਤੋਂ ਬਿਨਾਂ ਲੱਖਾਂ ਲੋਕ ਹੋਰ ਸ਼ਹਿਰ ਵਿਚ ਵੱਸਦੇ ਸਨ, ਉਨ੍ਹਾਂ ਨਾਲ ਕਿਉਂ ਇਹ ਵਰਤਾਉ ਨਹੀਂ ਕੀਤਾ ਗਿਆ? ਕਾਰਨ ਸਪਸ਼ਟ ਹੈ ਕਿ ਵਜ਼ੀਰ ਖਾਨ ਤੇ ਸੁੱਚਾ ਨੰਦ ਨੇ ਸ਼੍ਰੀ ਦਸਮੇਸ਼ ਜੀ ਦੇ ਦੋ ਬੇ-ਗੁਨਾਹ ਬੱਚਿਆਂ ਤੇ ਜ਼ੁਲਮ ਕੀਤਾ ਸੀ। ਇਸ ਵਾਸਤੇ ਇਨ੍ਹਾਂ ਤੋਂ ਬਦਲਾ ਲੈਣ ਲਈ ਸਿੱਖ ਸਭ ਕੁਝ ਕਰਨ ਨੂੰ ਤਿਆਰ ਸਨ। ਜਿਸ ਨਾਲ ਇਨ੍ਹਾਂ ਦੇ ਤਪਦੇ ਦਿਲਾਂ ਨੂੰ ਠੰਡ ਪੈ ਸਕੇ। ਬਾਕੀ ਲੋਕਾਂ ਨਾਲ ਸਿੱਖਾਂ ਨੂੰ ਕੋਈ ਦੁਸ਼ਮਨੀ ਨਹੀਂ ਸੀ। ਜੇ ਬੰਦਾ ਬਹਾਦਰ ਸਿੱਖ ਨਾ ਹੁੰਦਾ, ਬੈਰਾਗੀ ਹੁੰਦਾ ਤਾਂ ਉਹ ਕਦੇ ਸੁੱਚਾ ਨੰਦ ਦਾ ਇਹ ਹਾਲ ਨਾ ਹੋਣ ਦਿੰਦਾ। ਕੀ ਸਿੱਖਾਂ ਤੋਂ ਬਿਨਾਂ ਕੋਈ ਹੋਰ ਇਸ ਕਿਸਮ ਦੀ ਕਾਰਵਾਈ ਕਰ ਸਕਦਾ ਸੀ?

*(੬) "ਬੈਰਾਗੀ ਨੇ ਸਭ ਜਗਾ ਅਪਨਾ ਘੋੜਾ ਫੇਰ*
*ਦੀਆ, ਔਰ ਡੌਂਡੀ ਕਰਵਾ ਦੀ ਕਿ ਹਿੰਦੂ*
*ਰਾਜ ਕਾਇਮ ਹੋ ਗਿਆ।" ਫਿਰ ਲਿਖਦੇ ਹਨ:*
*"ਬਾਵਨ ਲਾਖ ਕੇ ਇਲਾਕਾ ਪਰ ਹਿੰਦੂਓਂ*
*ਕਾ ਤਸਲਤ ਹੋ ਗਿਆ, ਹਜ਼ਾਰੋਂ ਹਿੰਦੂ*
*ਇਸ ਕੀ ਫੌਜ ਮੇਂ ਆ ਭਰਤੀ ਹੂਏ।"*
*ਅਗੇ ਲਿਖਦੇ ਹਨ:*
*"ਇਸ ਨੇ ਯੇਹ ਇਲਾਕਾ ਸਿੱਖ ਸਰਦਾਰੋਂ*



*ਕੋ ਬਖਸ਼ ਦੀਆ। ਕਰਨਾਲ ਔਰ ਪਾਨੀ-*
*ਪਤ ਬਾਬਾ ਬਿਨੋਦ ਸਿੰਘ ਕੋ ਦੇ ਦੀਏ,*
*ਬਾਜ਼ ਸਿੰਘ ਸਰਹੰਦ ਕਾ ਸੂਬੇਦਾਰ ਬਨਾ,*
*ਔਰ ਫਤਹਿ ਸਿੰਘ ਫੌਜ ਲੇ ਕਰ ਇਲਾਕਾ*
*ਸਰ ਕਰਨੇ ਲਗਾ"।*

ਭਾਈ ਸਾਹਿਬ ਦੀ ਦਿਲ ਲਗੀ ਵੇਖੋ ਕਿ ਰਾਜ ਤਾਂ ਹਿੰਦੂਆਂ ਦਾ ਕਾਇਮ ਹੁੰਦਾ ਹੈ। ਬਾਵਨ ਲਾਖ ਦੇ ਇਲਾਕੇ ਤੇ ਹਿੰਦੂਆਂ ਦਾ ਕਬਜ਼ਾ ਹੁੰਦਾ ਹੈ ਪਰ ਇਲਾਕਾ ਸਾਰਾ ਸਿੱਖਾਂ ਵਿਚ ਵੰਡਿਆ ਜਾਂਦਾ ਹੈ। ਬੰਦਾ ਬਹਾਦਰ ਦੇ ਇਸ ਇਨਸਾਫ਼ ਦੀ ਸਾਨੂੰ ਤਾਂ ਸਮਝ ਨਹੀਂ ਆਈ ਕਿ ਹਜ਼ਾਰਾਂ ਹਿੰਦੂ ਇਸ ਦੀ ਫੌਜ ਵਿਚ ਭਰਤੀ ਹੁੰਦੇ ਹਨ ਪਰ ਇਲਾਕਾ ਸਾਰਾ ਸਿੱਖਾਂ ਨੂੰ ਦੇ ਦਿੱਤਾ ਜਾਂਦਾ ਹੈ।

ਅਗੇ ਚਲ ਕੇ ਭਾਈ ਜੀ ਲਿਖਦੇ ਹਨ :

*(੭) "ਦੋ ਸਾਲ ਸੇ ਕਮ ਅਰਸਾ ਕੇ ਅੰਦਰ*
*ਏਕ ਬੇ ਸਰੋ ਸਾਮਾਨ ਫ਼ਕੀਰ ਨੇ ਅਪਨੇ*
*ਤੀਰ ਅੰਦਾਜ਼ੀ ਕੇ ਕਮਾਲ ਕੀ ਬਰਕਤ* ?
*ਸੇ ਪੰਜਾਬ ਕੇ ਬੜੇ ਹਿੱਸਾ ਪਰ ਕਬਜ਼ਾ*
*ਕਰ ਲੀਆ, ਔਰ ਨਾਲਾਗੜ੍ਹ, ਨਾਹਨ,*
*ਖਲੌਰ ਵਗੈਰਾ ਕੇ ਰਾਜੋਂ ਕੋ ਨਜ਼ਰਾਨਾ ਅਦਾ*
*ਕਰਨੇ ਪਰ ਮਜਬੂਰ ਕੀਆ। ਇਸ ਅਸਨਾ*
*ਮੇਂ ਬੈਰਾਗੀ ਬੀਰ ਇਸ ਸਾਲ ਅੰਮ੍ਰਿਤਸਰ*
*ਪੌਹਚਾ, ਔਰ ਵਹਾਂ ਦਰਬਾਰ ਸਾਹਿਬ ਮੇਂ*
*ਬਹੁਤ ਸਾ ਰੁਪਿਆ ਔਰ ਜਵਾਹਰਾਤ*
*ਨਜ਼ਰਾਨਾ ਚੜ੍ਹਾਏ, ਔਰ ਦਰਬਾਰ ਆਮ*
*ਭੀ ਕੀਆ। ਸਿੱਖੋਂ ਕੋ ਭਾਰੀ ਭਾਰੀ ਇਨਾਮ*
*ਵਾ ਅਕਰਾਮ ਦੇ ਕਰ ਇਨ ਕੇ ਹੌਸਲੇ*
*ਕੋ ਦੋ ਚੰਦ ਕਰ ਦੀਆ। ਇਸ ਕੇ ਸਾਥ*
*ਬਤਲਾਇਆ ਜਾਤਾ ਹੈ, ਕਿ ਯੇਹ ਹਿਕਮਤ*
*ਅਮਲੀ ਭੀ ਕੀ, ਕਿ ਆਮ ਤੌਰ ਪਰ ਮਸ਼ਹੂਰ*

*ਕੀਆ ਗਿਆ, ਕਿ ਜੋ ਸਿੱਖ ਬਨੇਗਾ, ਬੈਰਾਗੀ*
*ਕੀ ਫ਼ਤਹਿ ਕੇ ਬਾਹਦ ਉਸ ਸੇ ਮਹਿਸੂਲ*
*ਅਰਾਜ਼ੀ ਨਾ ਲੀਆ ਜਾਏਗਾ। ਇਸ ਹੁਕਮ*
*ਕੇ ਅਸਰ ਸੇ ਜਾਟ ਜ਼ਿਮੀਦਾਰ ਵਗੈਰਾ*
*ਜੋਕ ਦਰ ਜੋਕ ਸਿੱਖ ਬਨਨੇ ਲਗੇ''।*

ਹੁਣ ਵਿਚਾਰ ਕੀਤਾ ਜਾਵੇ ਕਿ ਇਹ ਚੰਗਾ ਹਿੰਦੂ ਰਾਜ ਹੈ ਜਿਸ ਵਿਚ ਹਿੰਦੂਆਂ ਨੂੰ ਸਿੱਖ ਬਣਾਇਆ ਜਾ ਰਿਹਾ ਹੈ। ਜਿਹੜਾ ਸਿੱਖ ਬਣਦਾ ਹੈ ਉਸ ਤੋਂ ਤਾਂ ਮਾਲੀਆ ਜ਼ਮੀਨ ਲਿਆ ਨਹੀਂ ਜਾਂਦਾ ਪਰ ਗ਼ੈਰ ਸਿੱਖਾਂ ਤੋਂ ਲਿਆ ਜਾਂਦਾ ਹੈ ਭਾਵੇਂ ਉਹ ਹਿੰਦੂ ਹੀ ਕਿਉਂ ਨਾ ਹੋਵੇ। ਇਹ ਗੱਲ ਤਾਂ ਉਲਟੀ ਹਿੰਦੂਆ ਵਿਰੁਧ ਹੈ।

ਇਥੋਂ ਤਕ ਤਾਂ ਭਾਈ ਪਰਮਾ ਨੰਦ ਜੀ ਨੇ ਕਿਧਰੇ ਕਿਧਰੇ ਹਿੰਦੂ ਨੌਜਵਾਨਾਂ ਦਾ ਬੰਦਾ ਬਹਾਦਰ ਦੇ ਪਾਸ ਆ ਕੇ ਭਰਤੀ ਹੋਣਾ ਲਿਖ ਦਿੱਤਾ ਹੈ ਪਰ ਇਸ ਤੋਂ ਅੱਗੇ ਇਸ ਕੱਚੇ ਖਿਆਲ ਨੂੰ ਛੱਡਕੇ ਹਰ ਜਗ੍ਹਾ ਇਹੋ ਲਿਖਿਆ ਹੈ ਕਿ ਸਿੱਖਾਂ ਨੇ ਮੁਕਾਬਲਾ ਕੀਤਾ। ਸਿੱਖਾਂ ਨੇ ਹਾਰ ਖਾਧੀ ਜਾਂ ਬੰਦਾ ਸਿੱਖਾਂ ਦੀ ਖ਼ਾਤਿਰ ਆਇਆ।

ਆਪ ਲਿਖਦੇ ਹਨ:

*''ਬੰਦਾ ਹੁਸ਼ਿਆਰਪੁਰ ਆ ਪਹੁੰਚਾ, ਸਿੱਖੋਂ*
*ਕੇ ਲੀਏ ਈਦ ਕਾ ਚਾਂਦ ਚੜ੍ਹ ਆਇਆ,*
*ਸਿੱਖੋਂ ਕੋ ਫ਼ਤਹਿ ਦਿਲਾ ਕਰ ਫਿਰ ਮੰਡੀ*
*ਚਲਾ ਗਿਆ''।.....''ਜਬ*
*ਦੇਹਲੀ ਕੀ ਫੌਜੋਂ ਨੇ ਸਿੱਖੋਂ ਕੋ ਹੈਰਾਨ*
*ਕਰ ਦੀਆ, ਫਿਰ ਆਇਆ, ਇਸ ਦਫਾ*
*ਉਸੇ ਬੜੇ ਮੁਸ਼ਿਕਲ ਇਮਤਿਹਾਨ ਸੇ ਗੁਜ਼ਰਨਾ ਪੜਾ''*

*ਅਗੇ ਚਲਕੇ ਫਿਰ ਲਿਖਦੇ ਹਨ:*

*''ਦੇਹਲੀ ਕੀ ਫੌਜ ਕੀ ਆਮਦ ਸੇ ਘਬਰਾ*
*ਕਰ ਬਾਬਾ ਬਿਨੋਦ ਸਿੰਘ ਕਰਨਾਲ ਕੋ ਛੋੜ*
*ਕਰ ਸਰਹੰਦ ਆ ਪਹੁੰਚੇ। ਪਹਿਲੀ*
*ਲੜਾਈ ਅਮੀਨਾਬਾਦ ਮੇਂ ਹੁਈ, ਜਿਸ*



*ਮੇਂ ਸਿੱਖ ਸ਼ਿਕਸਤ ਖਾ ਕਰ ਭਾਗ ਨਿਕਲੇ।*
*ਜ਼ਖਮੀ ਔਰ ਮਰਤੇ ਹੁਏ ਸਿੱਖੋਂ ਕੋ ਪਕੜ*
*ਕਰ ਇਨ ਕੇ ਬਾਲੋਂ ਸੇ ਦਰੱਖਤੋਂ ਕੇ ਸਾਥ*
*ਫਾਂਸੀ ਪਰ ਲਟਕਾਇਆ ਗਿਆ''.......*
*''ਲਾਹੌਰ ਸੇ ਅਸਲਮ ਖ਼ਾਨ ਆਇਆ,*
*ਔਰ ਜਾ ਬਜਾ ਸਿੱਖੋਂ ਕੋ ਤਬਾਹ ਕਰਤਾ*
*ਆਇਆ, ਸਿੱਖ ਭਾਗਤੇ ਫਿਰਤੇ ਥੇ''।*
*ਆਖਿਰ ਬੰਦਾ ਫਿਰ ਆਇਆ, ''ਸਿੱਖੋਂ*
*ਕੇ ਹੌਂਸਲੇ ਆਸਮਾਨ ਪਰ ਚੜ੍ਹ ਗਏ''.....*
*ਬੈਰਾਗੀ ਕਾ ਆਨਾ ਹੀ ਥਾ, ਕਿ ਸਾਰਾ*
*ਇਲਾਕਾ ਖ਼ੁਦ ਬਖ਼ੁਦ ਸਰ ਹੋ ਗਿਆ।*
*ਅਬੀ ਇਸਕਾ ਖ਼ੌਫ਼ ਲੋਗੋਂ ਕੇ ਦਿਲੋਂ ਪਰ*
*ਐਸਾ ਹੀ ਥਾ। ਵੁਹ ਪਹਿਲੇ ਕੀ ਤਰ੍ਹਾ*
*ਦੌਰਾ ਕਰਤਾ ਗਿਆ, ਔਰ ਇਲਾਕਾ*
*ਮੁਖਤਲਿਫ਼ ਸਰਦਾਰੋਂ ਕੋ ਦੇਤਾ ਗਿਆ।*
*ਲੁਧਿਹਾਨਾ ਮੇਂ ਰਾਮ ਸਿੰਘ ਹਾਕਮ ਮੁਕਰਰ*
*ਕੀਆ, ਮਾਲਵਾ ਫੂਲਕੀਆਂ ਕੋ ਦੀਆ,*
*ਮਾਝਾ ਮਝੈਲੋਂ ਕੋ ਦੀਆ, ਪੋਵਾਦ,ਕਾ*
*ਇਲਾਕਾ ਰੂਪ ਚੰਦ ਕੇ ਸਪੁਰਦ ਕੀਆ,*
*ਸਰਹੰਦ ਕੇ ਇਲਾਕਾ ਮੇਂ ਫਿਰ ਬਨੋਦ ਸਿੰਘ*
*ਕੋ ਸੂਬਾ ਮੁਕਰਰ ਕੀਆ।''*

ਇਹ ਸਾਰੇ ਇਲਾਕਾਦਾਰ ਸਿੱਖ ਹੀ ਸਨ, ਹਿੰਦੂ ਇਨ੍ਹਾਂ ਵਿਚ ਕੋਈ ਨਹੀਂ ਸੀ।

ਫਿਰ ਲਿਖਿਆ:

*''ਮੁਰਾਦਾਬਾਦ ਕਾ ਇਲਾਕਾ ਲੂਟਤਾ ਹੁਆ*
*ਜਲਾਲਾਬਾਦ ਜਾ ਪੌਹਚਾ । ਵਹਾਂ ਕੇ*
*ਸਰਦਾਰ ਜਲਾਲ ਖਾਨ ਨੇ ਐਸਾ ਮੁਕਾਬਲਾ*
*ਕੀਆ ਕਿ ਸਿੱਖ ਘਬਰਾ ਗਏ। ਸਿੱਖ*

ਸੀੜ੍ਹੀਆਂ ਲਗਾ ਕਰ ਕਿਲ੍ਹਾ ਪਰ ਚੜ੍ਹਤੇ
ਥੇ, ਪਠਾਨ ਨੀਚੇ ਧਕੇਲ ਦੇਤੇ ਥੇ"।

ਹੁਣ ਬਾਦਸ਼ਾਹ ਆਪ ਬੰਦਾ ਬਹਾਦਰ ਦੇ ਵਿਰੁੱਧ ਅਗੇ ਵਧਦਾ ਹੈ।

ਸ਼ਾਹੀ ਫੌਜੋਂ ਨੇ ਤਰਾਵੜੀ ਪਰ ਕਬਜ਼ਾ
ਕੀਆ, ਸਰਸਵਤੀ ਨਦੀ ਕੇ ਕਿਨਾਰੇ ਸਿੱਖੋਂ
ਕੋ ਬੜੀ ਸ਼ਿਕਸਤ ਹੁਈ, ਉਨ੍ਹੋਂ ਨੇ ਲੋਹਗੜ੍ਹ
ਕੇ ਕਿਲ੍ਹਾ ਮੇਂ ਆ ਪਨਾਹ ਲੀ।

ਅਗੇ ਲਿਖਿਆ ਹੈ:

"ਇਤਨੇ ਮੇਂ ਸ਼ਾਹੀ ਫੌਜ ਔਰ ਭੀ ਆ ਪੌਂਹਚੀ
...... ਸਿੱਖ ਲੋਗ ਇਧਰ ਉਧਰ ਫਿਰਤੇ
ਇਲਾਕੇ ਲੂਟਤੇ ਥੇ, ਸ਼ਾਹੀ ਫੌਜ ਕੀ ਸ਼ਾਹ-
ਆਬਾਦ ਕੇ ਕਰੀਬ ਸਿੱਖੋਂ ਕੇ ਸਾਥ ਲੜਾਈ
ਹੁਈ। ਅਗਰ ਰਾਜਪੂਤ ਪਲਟਨ ਇਨ ਕੀ
ਮਦਦ ਕੋ ਨਾ ਆਤੀ ਤੋ ਸਿੱਖ ਲੜਾਈ
ਜੀਤ ਜਾਤੇ। ਸ਼ਾਹਜ਼ਾਦਾ ਕੀ ਫੌਜ ਨੇ
ਲੋਹਗੜ੍ਹ ਕਾ ਮੁਹਾਸਰਾ ਸ਼ੁਰੂ ਕੀਆ। ਏਕ
ਮਾਹ ਤਕ ਮੁਹਾਸ਼ਰਾ ਰਹਾ, ਸਿੱਖ ਘਬਰਾਨੇ
ਲਗੇ.... ਏਕ ਵੁਕਤ ਕਿਲ੍ਹਾ ਮੇਂ ਰਸਦ
ਬਿਲਕੁਲ ਨਾ ਰਹੀ, ਕੁਛ ਸਿੱਖ ਮੁਸਲਮਾਨੀ
ਲਿਬਾਸ ਪਹਿਨ ਕਰ ਬਾਹਰ ਨਿਕਲੇ,
ਔਰ ਸਾਮਾਨ ਰਸਦ ਲੇਕਰ ਅੰਦਰ ਚਲੇ ਗਏ"।

ਅਖ਼ੀਰ ਲੋਹਗੜ੍ਹ ਫ਼ਤਹਿ ਹੋ ਗਿਆ ਅਤੇ ਬਾਦਸ਼ਾਹ ਲਾਹੌਰ ਪੁੱਜਕੇ ਮਰ ਗਿਆ:

ਬਾਦਸ਼ਾਹ ਕੀ ਮੌਤ ਨੇ ਸਿੱਖੋਂ ਕੇ ਦਿਨ
ਫਿਰ ਫੇਰ ਦੀਏ....... ਪੰਜਾਬ ਮੇਂ ਸਿੱਖ
ਔਰ ਮੁਸਲਮਾਨ ਦੋ ਤਾਕਤੇਂ ਬਨ ਗਈ ਥੀਂ,
ਜਬ ਕਭੀ ਮੁਸਲਮਾਨ ਕਮਜ਼ੋਰ ਹੋਤੇ ਸਿੱਖ
ਉਠ ਖੜੇ ਹੋਤੇ, ਔਰ ਮੁਲਕ ਮੇਂ ਊਧਮ
ਬਰਪਾ ਕਰ ਦੇਤੇ, ਜੂੰ ਹੀ ਕਿ ਬੈਰਾਗੀ ਪਹਾੜ



ਕੋ ਚਲਾ ਜਾਤਾ, ਫਿਰ ਮੁਸਲਮਾਨ ਉਠ ਖੜੇ
ਹੋਤੇ, ਔਰ ਜਗ੍ਹਾ ਜਗ੍ਹਾ ਮੁਸਲਮਾਨੀ ਫੌਜ
ਸਿੱਖੋਂ ਕੇ ਦਰਪੈ ਹੋ ਜਾਤੀ। ਯੇਹ ਸਾਰਾ
ਅਰਸਾ ਦੋਨੋਂ ਜਮਾਇਤੋਂ ਕੇ ਦਰਮਿਆਨ
ਅਜੀਬ ਕਿਸਮ ਕੀ ਜਦੋ ਜਹਦ ਕਾ ਕਹਾ
ਸਕਤਾ ਹੈ, ਜਿਸ ਮੇਂ ਦੋਨੋਂ ਮਜ਼ਾਹਬ
ਕੀ ਕੁਸ਼ਤੀ ਬਾਹਮ ਹੋਤੀ ਰਹੀ, ਕਭੀ
ਏਕ ਨੀਚੇ ਔਰ ਕਭੀ ਦੂਸਰਾ ਨੀਚੇ।"

ਸ਼ੁਕਰ ਹੈ ਕਿ ਭਾਈ ਪਰਮਾ ਨੰਦ ਜੀ ਨੇ ਅਖੀਰ ਇਸ ਸੱਚ ਨੂੰ ਮੰਨ ਹੀ ਲਿਆ ਕਿ ਇਹ ਲਹਿਰ ਸਿੱਖ ਲਹਿਰ ਸੀ ਜੋ ਕੁਝ ਸੀ ਸਿੱਖਾਂ ਦਾ ਸੀ ਅਤੇ ਲੜਾਈ ਕੇਵਲ ਸਿੱਖਾਂ ਤੇ ਮੁਸਲਮਾਨਾਂ ਦੀ ਸੀ। ਹਿੰਦੂਆਂ ਦਾ ਇਸ ਵਿਚ ਕੋਈ ਦਖਲ ਨਹੀਂ ਸੀ।

ਇਤਨਾ ਕੁਝ ਮੰਨਕੇ ਵੀ ਭਾਈ ਜੀ ਬੰਦਾ ਬਹਾਦਰ ਨੂੰ ਬੀਰ ਬੈਰਾਗੀ ਹੀ ਕਹੀ ਜਾਂਦੇ ਹਨ। ਕੀ ਇੰਨੀ ਵੱਡੀ ਸਿੱਖ ਲਹਿਰ ਦਾ ਆਗੂ ਕੋਈ ਅਸਿੱਖ ਹੋ ਸਕਦਾ ਹੈ? ਜੇ ਇਹ ਸੰਭਵ ਹੈ ਤਾਂ ਯਾ ਤੇ ਉਹ ਆਗੂ ਹੀ ਪਾਗਲ ਹੈ ਜੋ ਇਤਨੀ ਸ਼ਕਤੀ ਤੇ ਲਿਆਕਤ ਰਖਦਾ ਹੋਇਆ ਗੈਰ ਮਜ਼ਹਬ ਵਾਲਿਆਂ ਦੇ ਹੱਥ ਵਿਚ ਖੇਡ ਰਿਹਾ ਹੈ ਤੇ ਯਾ ਉਸ ਦੇ ਮਗਰ ਲਗਣ ਵਾਲੇ ਹੀ ਪਾਗਲ ਹਨ ਜਿਨ੍ਹਾਂ ਨੇ ਐਡੀ ਵਡੀ ਲਹਿਰ ਦੀ ਵਾਗ ਡੋਰ ਇਕ ਗੈਰ ਮਜ਼ਹਬ ਵਾਲੇ ਦੇ ਹੱਥ ਦਿੱਤੀ ਹੋਈ ਹੈ। ਸੱਚੀ ਗੱਲ ਤਾਂ ਇਹ ਹੈ ਕਿ ਇਹ ਉਸ ਇਤਿਹਾਸਕਾਰ ਦਾ ਹੀ ਪਾਗਲਪਨ ਹੈ ਜਿਹੜਾ ਐਡੀ ਵੱਡੀ ਲਹਿਰ ਤੇ ਉਸ ਦੇ ਆਗੂ ਨੂੰ ਵੱਖੋ ਵੱਖ ਸਮਝ ਰਿਹਾ ਹੈ। ਅਸਲ ਵਿਚ ਬੰਦਾ ਬਹਾਦਰ ਵੀ ਸਿੱਖ ਹੈ ਤੇ ਇਹ ਸਾਰੀ ਲਹਿਰ ਵੀ ਸਿੱਖ ਲਹਿਰ ਹੈ।

ਹੁਣ ਵੇਖਣਾ ਇਹ ਹੈ ਕਿ ਭਾਈ ਪਰਮਾ ਨੰਦ ਜੀ ਆਪ ਬੰਦਾ ਬਹਾਦਰ ਨੂੰ ਕੀ ਮੰਨਦੇ ਹਨ। ਇਹ ਉਕਾ ਹੀ ਠੀਕ ਹੈ ਕਿ ਸਰਹੰਦ ਦੀ ਜਿੱਤ ਪਿੱਛੋਂ ਉਸਦਾ ਦਿਮਾਗ ਟਿਕਾਣੇ ਨਹੀਂ ਸੀ ਰਿਹਾ। ਉਹ ਆਪਣੇ ਆਪ ਨੂੰ ਗੁਰੂ ਅਖਵਾਣ ਲੱਗ ਪਿਆ ਸੀ, ਜਿਹਾ ਕਿ ਭਾਈ ਜੀ ਲਿਖਦੇ ਹਨ:

"ਜੋਸ਼ ਇਤਨਾ ਥਾ ਕਿ ਗੁਰੂ ਗੋਬਿੰਦ
ਸਿੰਘ ਕੇ ਹੁਕਮ ਕੇ ਖਿਲਾਫ਼ ਸਭ ਲੋਗ
ਉਸੇ ਗਿਆਰ੍ਹਵਾਂ ਗੁਰੂ ਕਹਿਨੇ ਲਗੇ"।

"ਉਸ ਨੇ ਅਪਨਾ ਨਯਾ ਪੰਥ ਚਲਾਇਆ,
ਜਿਸ ਕੇ ਕੁਛ ਅਸੂਲ ਖਾਲਸਈ ਅਸੂਲੋਂ
ਸੇ ਅਲੈਹਦਾ ਥੇ, ਇਸ ਲੀਏ ਇਸ ਕੇ
ਪੈਰਕਾਰੋ "ਬੰਦਈ ਸਿੱਖ" ਕਹਲਾਨੇ ਲਗੇ"।

ਕਿਤਾਬ ਦੇ ਅੰਤ ਵਿਚ ਜਾਕੇ ਭਾਈ ਜੀ ਲਿਖਦੇ ਹਨ:

"ਇਸ ਮਜ਼ਮੂਨ ਕੋ ਮੁਕੰਮਲ ਕਰਨੇ ਕੇ
ਵਾਸਤੇ ਸਿਰਫ਼ ਏਕ ਸਵਾਲ ਕਾ ਜਵਾਬ
ਦੇਨਾ ਬਾਕੀ ਹੈ, ਵੁਹ ਯੇਹ ਕਿ ਬੈਰਾਗੀ
ਕੇ ਪੈਰਕਾਰੋ ਸਿੱਖੋਂ ਕਾ ਕਿਆ ਅਨਜਾਮ
ਹੂਆ, ਕਿਉਂ ਹਮੇਂ ਉਨ ਮੇਂ ਸੇ ਕੋਈ ਭੀ
ਨਜ਼ਰ ਨਹੀਂ ਆਤਾ।"

"ਸੰਮਤ ੧੭੮੨ ਮੇਂ ਅੰਮ੍ਰਿਤਸਰ ਦੀਵਾਲੀ
ਕਾ ਮੇਲਾ ਫਿਰ ਸੇ ਜਾਰੀ ਹੂਆ, ਇਸ
ਮੇਲਾ ਮੇਂ ਤੱਤ ਖਾਲਸਾ ਔਰ ਬੈਰਾਗੀ ਕੇ
ਸਿੱਖ ਦੋਨੋਂ ਸ਼ਰੀਕ ਹੁਏ, ਲਾਖੋਂ ਰੁਪਏ
ਚੜ੍ਹਾਵਾ ਮੇਂ ਚੜ੍ਹੇ, ਦੋਨੋਂ ਫਰੀਕ ਹਿੱਸਾ ਦਾਰ
ਬਨਨੇ ਲਗੇ, ਯੇਹ ਨੌਬਤ ਪੌਹਚੀ ਕਿ
ਆਪਸ ਮੇਂ ਤਲਵਾਰ ਚਮਕ ਪੜੀ।"

ਆਖਿਰ ਭਾਈ ਮਨੀ ਸਿੰਘ ਜੀ ਨੇ ਸਲਾਹ
ਦੀ ਕਿ ਫਰੀਕੈਨ ਕੀ ਪਰਚੀਆਂ ਹਰਕੀ
ਪੌਹੜੀ ਕੇ ਪਾਸ ਸਰੋਵਰ ਮੇਂ ਡਾਲੀ ਜਾਏਂ,
ਜਿਸ ਕੀ ਪਰਚੀ ਡੂਬ ਜਾਏ, ਵੁਹ ਝੂਠਾ,
ਜਿਸਕੀ ਪਰਚੀ ਤੈਰ ਆਏ,ਵੁਹ ਸੱਚਾ,

"ਇਸ ਪਰ ਦੋਨੋਂ ਫਰੀਕ ਰਜ਼ਾਮੰਦ ਹੋ
ਗਏ, ਔਰ ਐਸਾ ਕੀਆ ਗਿਆ ਕੋਈ
ਔਰ ਸਬੱਬ ਥਾ, ਯਾ ਮੈਹਜ਼ ਇਤਫਾਕ ਥਾ,
ਬੈਰਾਗੀ ਕੇ ਨਾਮ ਕਾ ਕਾਗਜ਼ ਪਹਿਲੇ
ਡੂਬ ਗਿਆ, ਇਸ ਕੇ ਸਿੱਖ ਹੈਰਾਨ ਹੋ
ਗਏ, ਇਨ ਮੇਂ ਸੇ ਬਹੁਤ ਸੇ ਫਿਰ ਤੱਤ



ਖਾਲਸਾ ਮੇਂ ਸ਼ਾਮਿਲ ਹੋ ਗਏ, ਔਰ ਜੋ
ਬਚੇ ਵੁਹ ਗੁਮਨਾਮੀ ਮੇਂ ਰਹਿਨੇ ਲਗੇ,
ਇਸ ਤਰ੍ਹਾ ਬੈਰਾਗੀ ਕੀ ਪਾਰਟੀ ਕਾ
ਖਾਤਮਾ ਹੋ ਗਿਆ।"

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਬੈਰਾਗੀ ਕੀ, ਤੇ ਉਸਦੇ ਸਿੱਖ ਕੀ? ਬੰਦੇ ਦੇ ਸਿੱਖ ਤਾਂ ਹੋ ਸਕਦੇ ਹਨ ਪਰ ਬੈਰਾਗੀ ਦੇ ਸਿੱਖ ਨਹੀਂ ਹੋ ਸਕਦੇ। ਬੈਰਾਗੀ ਦੇ ਤਾਂ ਚੇਲੇ ਹੁੰਦੇ ਜੋ ਆਪਣੇ ਮੰਦਰਾਂ ਨੂੰ ਜਾਂਦੇ। ਅੰਮ੍ਰਿਤਸਰ ਦੇ ਚੜ੍ਹਾਵੇ ਨਾਲ ਉਨ੍ਹਾਂ ਦਾ ਕੀ ਵਾਸਤਾ ਸੀ। "ਬੈਰਾਗੀ ਦੇ ਸਿੱਖ" ਇਕ ਅਜੀਬ ਫਿਕਰਾ ਹੈ ਜੋ ਭਾਈ ਪਰਮਾਨੰਦ ਜੀ ਦੇ ਹੀ ਦਿਮਾਗ ਦੀ ਕਾਢ ਹੈ, ਭਾਵ ਇਹ ਕਿ ਗੁਰੂ ਤਾਂ ਉਨ੍ਹਾਂ ਦਾ ਬੈਰਾਗੀ ਹੈ, ਪਰ ਉਹ ਸਿੱਖਾਂ ਦੀ ਬਾਣੀ ਤੇ ਗੁਰਦਵਾਰਿਆਂ ਨੂੰ ਮੰਨਦੇ ਹਨ, ਅਤੇ ਗੁਰਦਵਾਰਿਆਂ ਦੇ ਚੜ੍ਹਾਵੇ ਵਿਚੋਂ ਆਪਣਾ ਹਿੱਸਾ ਲੈਣਾ ਚਾਹੁੰਦੇ ਹਨ। ਇਸ ਦੇ ਬਾਵਜੂਦ ਗੁਰੂ ਉਨ੍ਹਾਂ ਦਾ ਬੈਰਾਗੀ ਹੈ। ਲਿਖਾਰੀ ਦੀ ਇਸ ਅਕਲ ਤੇ ਸਿਆਣਪ ਪੁਰ ਰੋਣਾ ਆਉਂਦਾ ਹੈ।

ਇਕ ਥਾਂ ਤੇ ਭਾਈ ਜੀ ਦਬੀ ਜ਼ਬਾਨ ਨਾਲ ਸਭ ਕੁਝ ਮੰਨ ਜਾਂਦੇ ਹਨ:

"ਗੁਰੂ ਗੋਬਿੰਦ ਸਿੰਘ ਕੇ ਗੁਰਯਾਈ ਖਤਮ
ਕਰਨੇ ਕਾ ਨਤੀਜਾ ਯੇਹ ਥਾ, ਕਿ ਨਾਮਧਾਰੀ
ਪੰਥ ਬਾਵਜੂਦ ਪੱਕੇ ਸਿੱਖ ਹੋਨੇ ਕੇ ਸਿੱਖੀ ਸੇ
ਅਲੈਹਦਾ ਸਮਝੇ ਜਾਨੇ ਲਗੇ। ਬਾਬਾ ਰਾਮ
ਸਿੰਘ ਕੇ ਲਿਖਾਫ ਸਿੱਖੋਂ ਕਾ ਵੁਹੀ ਏਤਰਾਜ਼
ਥਾ ਜੋ ਬੰਦਾ ਬੈਰਾਗੀ ਕੇ ਬਰਖਿਲਾਫ ਥਾ।"

ਭਾਈ ਸਾਹਿਬ! ਜੇ ਇਹੋ ਗੱਲ ਹੈ ਤਾਂ ਬਸ ਨਬੇੜਾ ਹੋ ਗਿਆ, ਨਾਮਧਾਰੀ ਸਿੱਖ ਹੀ ਹਨ, ਬਾਬਾ ਰਾਮ ਸਿੰਘ ਜੀ ਬੈਰਾਗੀ ਤਾਂ ਨਹੀਂ ਸਨ, ਇਸੇ ਤਰ੍ਹਾਂ ਬੰਦਾ ਬਹਾਦਰ ਵੀ ਬੈਰਾਗੀ ਨਹੀਂ ਸੀ, ਇਹ ਨਾਮਧਾਰੀ ਹਨ, ਉਹ ਬੰਦਈ ਹਨ। ਇਸ ਸਮੇਂ ਵੀ ਇਲਾਕਾ ਝੰਗ, ਮੁਲਤਾਨ, ਬਹਾਵਲਪੁਰ ਤੇ ਸਿੰਧ ਵਿਚ ਬੰਦਈ ਸਿੱਖਾਂ ਦੀ ਗਿਣਤੀ ਇਕ ਲੱਖ ਦੇ ਕਰੀਬ ਹੈ, ਅਤੇ ਇਹ ਸਿੱਖੀ ਦੇ ਸ਼ਰਧਾਲੂ ਉਸੇ ਤਰ੍ਹਾਂ ਹਨ ਜਿਵੇਂ ਨਾਮਧਾਰੀ ਤੇ ਅਕਾਲੀ, ਕੁਝ ਅਸੂਲਾਂ ਵਿਚ ਫ਼ਰਕ ਹੈ। ਅਸਲ ਅਸੂਲ ਗੁਰੂ ਗ੍ਰੰਥ ਸਾਹਿਬ ਤੇ ਦਸਾਂ ਪਾਤਸ਼ਾਹੀਆਂ ਨੂੰ ਗੁਰੂ ਮੰਨਣਾ ਹਰ ਜਗ੍ਹਾ ਕਾਇਮ ਹੈ।

## ਚੌਥਾ ਭਾਗ

# ਭਾਈ ਜੀ ਦੀਆਂ ਭੁੱਲਾਂ

ਚੂੰਕਿ ਭਾਈ ਪਰਮਾ ਨੰਦ ਜੀ ਦੀ ਨੀਯਤ ਇਹ ਸੀ ਕਿ ਪੰਜਾਬੀ ਹਿੰਦੂਆਂ ਲਈ ਇਕ ਹਿੰਦੂ ਹੀਰੋ ਪੈਦਾ ਕੀਤਾ ਜਾਵੇ। ਜਿਸਦਾ ਜੀਵਨ ਪੜ੍ਹਨ ਨਾਲ ਹਿੰਦੂਆਂ ਦੇ ਮੁਰਦਾ ਦਿਲਾਂ ਵਿਚ ਕੁਝ ਜ਼ਿੰਦਗੀ ਦੇ ਨਿਸ਼ਾਨ ਪੈਦਾ ਹੋਣ। ਇਸ ਵਾਸਤੇ ਭਾਈ ਜੀ ਨੇ ਬਗੈਰ ਕਿਸੇ ਝਿਜਕ ਦੇ ਇਕ ਮੰਨੇ ਪ੍ਰਮੰਨੇ ਸਿੱਖ ਹੀਰੋ ਨੂੰ ਹਿੰਦੂ ਹੀਰੋ ਬਣਾਉਣ ਦੀ ਕੋਸ਼ਿਸ਼ ਕੀਤੀ ਤੇ ਇਸ ਕੋਸ਼ਿਸ਼ ਵਿਚ ਜੋ ਵੀ ਝੂਠ ਆਪ ਤੋਂ ਬੋਲਿਆ ਜਾ ਸਕਦਾ ਸੀ ਬੋਲਣੋ ਸੰਕੋਚ ਨਹੀਂ ਕੀਤਾ।

ਆਪ ਇਕ ਅਜਿਹੇ ਬੀਰ ਦਾ ਜੀਵਨ ਲਿਖ ਰਹੇ ਹਨ ਜਿਸਨੇ ਸਮੇਂ ਦੇ ਬਾਦਸ਼ਾਹ ਨਾਲ ਮੁਕਾਬਲਾ ਕੀਤਾ। ਉਸ ਜ਼ਮਾਨੇ ਦੀ ਹਰ ਇਕ ਤਵਾਰੀਖ ਵਿਚ ਉਸ ਦਾ ਜ਼ਿਕਰ ਆਉਣਾ ਜਰੂਰੀ ਸੀ ਪਰ ਭਾਈ ਜੀ ਨੇ ਕਿਸੇ ਪ੍ਰਮਾਣੀਕ ਇਤਿਹਾਸ ਤੋਂ ਸਹਾਇਤਾ ਲੈਣੀ ਮੁਨਾਸਬ ਨਹੀਂ ਸਮਝੀ, ਜੋ ਕੁਝ ਜੀਅ ਵਿਚ ਆਇਆ ਲਿਖ ਦਿੱਤਾ। ਇਥੋਂ ਤਕ ਕਿ ਮਹਿਤਾਬ ਬੇਗਮ ਨਾਵਲ ਦੇ ਇਕ ਫਰਜ਼ੀ ਕਿੱਸੇ ਨੂੰ ਤਵਾਰੀਖੀ ਵਾਕੇ ਦੇ ਤੌਰ ਤੇ ਆਪਣੇ ਹੀਰੋ ਦੇ ਜੀਵਨ ਵਿਚ ਲਿਖ ਦਿਤਾ ਹੈ। ਭਾਈ ਜੀ ਪੜ੍ਹੇ ਲਿਖੇ ਹਨ, ਐਮ. ਏ. ਹਨ, ਤੇ ਇਤਿਹਾਸਾਂ ਦੇ ਲਿਖਾਰੀ ਹਨ। ਇਨ੍ਹਾਂ ਵਿਚ ਸੱਚੇ ਝੂਠੇ ਵਾਕਿਆਂ ਨੂੰ ਪਰਖਣ ਦੀ ਲਿਆਕਤ ਮੌਜੂਦ ਹੈ ਪਰ ਆਪ ਨੇ " ਬੀਰ ਬੈਰਾਗੀ" ਲਿਖਣ ਵੇਲੇ ਇਨ੍ਹਾਂ ਸਰਿਆਂ ਗੁਣਾਂ ਨੂੰ ਪਰ੍ਹੇ ਰਖ ਦਿਤਾ ਹੈ ਅਤੇ ਅੰਨ੍ਹੇ ਵਾਹ ਇਸ ਤਰ੍ਹਾਂ ਪੰਨੇ ਕਾਲੇ ਕੀਤੇ ਹਨ ਕਿ ਪੜ੍ਹ ਪੜ੍ਹ ਕੇ ਹੈਰਾਨੀ ਹੁੰਦੀ ਹੈ ਜੋ ਇਹ ਕਿਸ ਤਰ੍ਹਾਂ ਦੇ ਦਿਮਾਗ ਦਾ ਕੰਮ ਹੈ।

ਮੈਂ ਨਿੱਕੀਆਂ ਨਿੱਕੀਆਂ ਭੁੱਲਾਂ ਨੂੰ ਛੱਡ ਦਿੰਦਾ ਹਾਂ ਕਿਉਂ ਜੋ ਭਾਈ ਜੀ ਦੀ ਇਸ ਕਿਤਾਬ ਨੂੰ ਜੇ ਤਵਾਰੀਖੀ ਪਹਿਲੂ ਤੋਂ ਵੇਖਿਆ ਜਾਵੇ ਤਾਂ ਇਹ ਸਾਰੀ ਦੀ ਸਾਰੀ ਭੁੱਲਾਂ ਨਾਲ ਭਰੀ ਪਈ ਹੈ। ਮੈਂ ਕੇਵਲ ਕੁਝ ਅਸੂਲੀ ਭੁੱਲਾਂ ਨੂੰ ਲੈਂਦਾ ਹਾਂ ਜਿਨ੍ਹਾਂ ਤੋਂ ਸਾਬਤ ਹੋ ਜਾਵੇਗਾ ਕਿ ਭਾਈ ਜੀ ਨੇ ਇਸ ਕਿਤਾਬ ਨੂੰ ਕਿਤਨੀ ਕੁ ਮਿਹਨਤ ਨਾਲ ਤਿਆਰ ਕੀਤਾ ਹੈ।



ਸਹਾਰਨਪੁਰ ਦੀ ਲੜਾਈ ਦਾ ਜ਼ਿਕਰ ਕਰਨ ਮਗਰੋਂ ਆਪ ਲਿਖਦੇ ਹਨ:

*"ਇਸ ਕੇ ਬਾਦ ਬੈਰਾਗੀ ਨੇ ਨਜੀਬਾਬਾਦ*
*ਔਰ ਜਲਾਲਾਬਾਦ ਕੇ ਪਠਾਨ ਰਈਸੋਂ ਕੋ*
*ਖਤ ਲਿਖੇ ਕਿ ਮੈਂ ਤੁਮ ਸਭ ਕੋ ਸੀਧਾ ਕਰਨੇ*
*ਕੇ ਵਾਸਤੇ ਆਇਆ ਹੂੰ, ਖਬਰਦਾਰ ਹੋ ਜਾਉ,*
*ਸਹਾਰਨਪੁਰ ਕੀ ਤਰ੍ਹਾ ਤੁਮਹਾਰੇ ਸ਼ਹਿਰੋਂ*
*ਕੀ ਭੀ ਹਾਲਤ ਹੋਗੀ, ਔਰ ਜਲਦ ਹੀ*
*ਨਜੀਬਾਬਾਦ ਜਾ ਘੇਰਾ। ਵਹਾਂ ਕਾ ਹਾਕਮ*
*ਸ਼ਾਹ ਨਿਵਾਜ਼ਖਾਨ ਖੂਬ ਲੜਾ ਮਗਰ ਆਖਰ*
*ਕੋ ਸਭ ਕੋ ਸ਼ਿਕਸਤ ਹੁਈ ਔਰ ਸ਼ਹਿਰ ਕੋ*
*ਲੂਟ ਲੀਆ ਗਿਆ। ਗੰਗਾ ਨਦੀ ਕੇ ਇਰਦ*
*ਗਿਰਦ ਕਈ ਸ਼ਹਿਰ ਫਤਹਿ ਕੀਏ, ਅੰਬੈਟਾ*
*ਔਰ ਨਨੌਤਾ ਪਰ ਚੜ੍ਹਾਈ ਕਰਕੇ ਵਹਾਂ ਲੂਟ*
*ਮਚਾਈ, ਏਕ ਸ਼ਖਸ ਮੁਹੰਮਦ ਜ਼ਫਰੁਲ ਦੀਨ*
*ਨੇ ਨਨੌਤਾ ਕੀ ਲੜਾਈ ਕਾ ਚਸ਼ਮ ਦੀਦ ਹਾਲ*
*ਲਿਖਾ ਹੈ, ਵੁਹ ਲਿਖਤਾ ਹੈ ਕਿ ਸ਼ਹਿਰ ਕੇ*
*ਏਕ ਹਿਸਾ ਮੇਂ ਤੀਨ ਸੌ ਸ਼ੇਖ ਜ਼ਾਦੇ ਕਤਲ*
*ਕੀਏ ਗਏ, ਜਵਾਲਾਪੁਰ ਔਰ ਸਦੌਰਾ ਕੇ*
*ਰਾਜਾਉਂ ਸੇ ਬਹੁਤ ਸਾ ਮਾਲ ਨਜ਼ਰਾਨਾ ਮੇਂ*
*ਲੀਆ, ਮੁਰਾਦਾਬਾਦ ਕਾ ਇਲਾਕਾ ਲੂਟਤਾ*
*ਹੂਆ ਜਲਾਲਾਬਾਦ ਜਾ ਪਹੁੰਚਾ, ਵਹਾਂ ਕੇ*
*ਸਰਦਾਰ ਜਲਾਲ ਖਾਨ ਨੇ ਐਸਾ ਮੁਕਾਬਲਾ*
*ਕੀਆ ਕਿ ਸਿੱਖ ਘਬਰਾ ਗਏ, ਸਿੱਖ ਸੀੜ੍ਹੀਆਂ*
*ਲਗਾ ਕਰ ਕਿਲ੍ਹੇ ਪਰ ਚੜ੍ਹਤੇ ਥੇ, ਊਪਰ ਸੇ*
*ਪਠਾਨ ਨੀਚੇ ਕੋ ਧਕੇਲ ਦੇਤੇ ਥੇ। ਖਾਫੀ ਖਾਨ*
*ਲਿਖਤਾ ਹੈ ਕਿ ਇਸ ਹਮਲਾ ਮੇਂ ਬੈਰਾਗੀ, ਫੌਜ*
*ਕੇ ਸਾਥ ਨਾ ਥਾ, ਲੋਹਗੜ੍ਹ ਮੇਂ ਸੁਨ ਕਰ*
*ਗੁੱਸਾ ਸੇ ਭਰਾ ਹੂਆ ਆਇਆ ਔਰ ਸ਼ਹਿਰ ਕੋ ਫਤਹਿ ਕੀਆ।"*

(੧) ਸਹਾਰਨਪੁਰ ਦੀ ਲੜਾਈ ਤੋਂ ਪਿਛੋਂ ਬੀਰ ਬੈਰਾਗੀ ਨਜੀਬਾਬਾਦ ਨੂੰ ਜਾਂਦਾ ਹੈ ਤੇ ਉਥੋਂ ਦੇ ਹਾਕਮ ਸ਼ਾਹ ਨਿਵਾਜ਼ ਖਾਨ ਨੂੰ ਹਰਾ ਕੇ ਸ਼ਹਿਰ ਨੂੰ ਲੁਟਦਾ ਹੈ।

ਨਜੀਬਾਬਾਦ ਨੂੰ ਨਵਾਬ ਨਜੀਬੁਲ ਦੌਲਾ ਨੇ ਇਸ ਵਾਕੇ ਤੋਂ ੪੫ ਸਾਲ ਪਿੱਛੋਂ, ਸੰਮਤ ੧੮੧੨ ਬਿਕ੍ਰਮੀ ਵਿਚ ਆਬਾਦ ਕੀਤਾ ਸੀ। ਪਤਾ ਲਗੇ ਕਿ ਕਿਹੜੇ ਨਜੀਬਾਬਾਦ ਨੂੰ ਬੰਦਾ ਬਹਾਦਰ ਨੇ ਲੁਟਿਆ ਹੈ? ਜਿਸ ਤਰ੍ਹਾਂ ਨਜੀਬਾ ਬਾਦ ਨੂੰ ਲੁਟਣ ਦੀ ਗੱਪ ਮਾਰ ਦਿਤੀ ਹੈ, ਇਸ ਤਰ੍ਹਾਂ ਉਥੋਂ ਦੇ ਹਾਕਮ ਸ਼ਾਹ ਨਿਵਾਜ਼ ਖਾਨ ਬਾਬਤ ਸਮਝ ਲੌ। ਉਸ ਵੇਲੇ ਨਾ ਕੋਈ ਨਜੀਬਾਬਾਦ ਸੀ ਤੇ ਨਾ ਸ਼ਾਹ ਨਿਵਾਜ਼ ਖਾਨ ਸੀ।

*(੨) ਅਗੇ ਚਲਕੇ ਆਪ ਲਿਖਦੇ ਹਨ ਕਿ "ਮੁਹੰਮਦ ਜ਼ਫਰੁਲ ਦੀਨ ਨੇ ਅੰਬੈਟਾ ਦੀ ਲੜਾਈ ਦੇ ਅੱਖੀਂ ਵੇਖੇ ਹਾਲ ਲਿਖੇ ਹਨ" ਹੁਣ ਪ੍ਰਸ਼ਨ ਇਹ ਹੈ, ਕਿ ਆਪ ਨੂੰ ਇਹ ਗੱਲ ਕਿਥੋਂ ਪਤਾ ਲਗੀ। ਮੁਹੰਮਦ ਜ਼ਫਰੁਲ ਦੀਨ ਦੇ ਰੋਜ਼ਨਾਮਚੇ ਦਾ ਜ਼ਿਕਰ ਕੇਵਲ ਵਿਲੀਅਮ ਸਾਹਿਬ ਨੇ ਆਪਣੇ ਮਜ਼ਮੂਨ-"ਸਿੱਖਾਂ ਦੇ ਗੰਗ ਦੁਆਬ ਪੁਰ ਹਮਲੇ" ਵਿਚ ਕੀਤਾ ਹੈ, ਅਰ ਉਥੇ ਬੰਦਾ ਬਹਾਦਰ ਦੇ ਇਸ ਹਮਲੇ ਦਾ ਜ਼ਿਕਰ ਕਰਦਿਆਂ ਸਾਫ ਲਿਖਿਆ ਹੈ, ਕਿ ਬੰਦਾ ਬਹਾਦਰ ਸਹਾਰਨਪੁਰ ਨੂੰ ਫਤਹਿ ਕਰਕੇ ਅੰਬੈਟਾ ਤੇ ਨਾਨੌਤਾ ਦੇ ਰਸਤੇ ਜਲਾਲਾਬਾਦ ਵੱਲ ਵਧਿਆ ਅਤੇ ਉਸਨੂੰ ਫਤਹਿ ਹੁੰਦਾ ਨਾ ਵੇਖ, ਕਰਨਾਲ ਨੂੰ ਚਲਾ ਗਿਆ। ਜਦ ਭਾਈ ਪਰਮਾ ਨੰਦ ਜੀ ਵਿਲੀਅਮ ਸਾਹਿਬ ਤੇ ਖਾਫੀਖਾਨ ਦੇ ਹਵਾਲੇ ਦੇ ਰਹੇ ਹਨ, ਤਾਂ ਉਨ੍ਹਾਂ ਨੂੰ ਸਾਫ ਪਤਾ ਹੈ, ਕਿ ਅਸਲ ਸਮਾਚਾਰ ਕੀ ਹਨ, ਪਰ ਇਸ ਤੇ ਵੀ ਆਪ ਨਜੀਬ ਆਬਾਦ ਦੀ ਲੜਾਈ, ਜਵਾਲਾ ਪੁਰ ਤੇ ਸਦੌਰਾ ਦੇ ਰਾਜਿਆਂ ਤੋਂ ਨਜ਼ਰਾਨੇ ਲੈਣੇ, ਅਰ ਮੁਰਾਦਾਬਾਦ ਦੇ ਇਲਾਕੇ*



*ਨੂੰ ਲੁਟਣਾ ਆਦਿ ਅਣਹੋਏ ਵਾਕੇ ਵਿਚਕਾਰ ਲੈ ਆਏ ਹਨ, ਕੇਵਲ ਇਸ ਲਈ ਕਿ "ਬੀਰ ਬੈਰਾਗੀ" ਦੀ ਬਹਾਦਰੀ ਸਾਬਿਤ ਕੀਤੀ ਜਾਵੇ।*

*(੩) ਨਨੌਤਾ ਦੀ ਲੜਾਈ ਮਗਰੋਂ ਆਪ ਲਿਖਦੇ ਹਨ:*

*"ਜਵਾਲਾ ਪੁਰ ਵਾ ਸਦੌਰਾ ਕੇ ਰਾਜਾਉਂ ਸੇ*
*ਬਹੁਤ ਸਾ ਮਾਲ ਨਜ਼ਰਾਨਾ ਮੇਂ ਲੀਆ।"*

ਇਹ ਉੱਕਾ ਹੀ ਗਲਤ ਹੈ, ਉਸ ਵੇਲੇ ਨਾ ਕੋਈ ਅਜਿਹਾ ਰਾਜਾ ਸੀ ਤੇ ਨਾ ਕਿਸੇ ਨੇ ਨਜ਼ਰਾਨਾ ਦਿਤਾ।

*(੪) ਪਿੱਛੋਂ ਆਪ ਲਿਖਦੇ ਹਨ ਕਿ:*

*"ਬੰਦਾ ਮੁਰਾਦਾਬਾਦ ਕਾ ਇਲਾਕਾ*
*ਲੂਟਤਾਂ ਹੂਆ ਜਲਾਲਾਬਾਦ ਜਾ ਪਹੁੰਚਾ।"*

ਭਾਵ ਜਵਾਲਾਪੁਰ ਤੋਂ ਜਲਾਲਾਬਾਦ ਦਾ ਰਸਤਾ ਮੁਰਾਦਾਬਾਦ ਵਾਲਾ ਹੈ। ਕਿਥੇ ਮੁਰਾਦਾਬਾਦ ਤੇ ਕਿਥੇ ਜਲਾਲਾਬਾਦ, ਇਹ ਤਾਂ ਉਹੀ ਗੱਲ ਹੈ, ਜਿੱਦਾਂ ਕੋਈ ਆਖ ਦੇਵੇ, ਕਿ ਬੰਦਾ ਲਾਹੌਰੋਂ ਚਲਕੇ ਰਾਵਲ ਪਿੰਡੀ ਨੂੰ ਲੁੱਟਦਾ ਹੋਇਆ ਅੰਮ੍ਰਿਤਸਰ ਪੁਜਾ। ਬੰਦੇ ਨੇ ਜਾਣਾ ਤਾਂ ਜਲਾਲਾਬਾਦ ਸੀ ਪਰ ਉਹ ਚਲਾ ਗਿਆ ਗੰਗਾ ਪਾਰ ਮੁਰਾਦਾਬਾਦ ਨੂੰ, ਇਹ ਕਿਉਂ?

ਬੰਦੇ ਦੀ ਮੁਰਾਦਾਬਾਦ ਤਕ ਪੁਜ ਚਾਣ ਦੀ ਗੱਲ ਤਾਂ ਪਿੱਛੇ ਰਹੀ। ਕੀ ਭਾਈ ਜੀ ਇਹ ਸਾਬਤ ਕਰ ਸਕਦੇ ਹਨ, ਕਿ ਬੰਦਾ ਕਦੇ ਵੀ ਗੰਗਾ ਪਾਰ ਗਿਆ ਹੋਵੇ?

ਜਲਾਲਾਬਾਦ ਦੀ ਲੜਾਈ ਦੇ ਜ਼ਿਕਰ ਵਿਚ ਆਪ ਲਿਖਦੇ ਹਨ:

*(੫) "ਖਾਫੀ ਖਾਨ ਨੇ ਲਿਖਾ ਹੈ ਕਿ ਇਸ*
ਹਮਲਾ ਮੇਂ ਬੈਰਾਗੀ ਫੌਜ ਕੇ ਸਾਥ ਨਾ ਥਾ।"

ਭਾਈ ਸਾਹਿਬ ਦੀ ਦਿਆਨਤਦਾਰੀ ਵੇਖੋ, ਕਿ ਖਾਫੀ ਖਾਨ ਨੇ ਤਾਂ ਸਪਸ਼ਟ ਲਿਖ ਦਿਤਾ ਹੈ:

*"ਮੁੰਤਖਿੱਬ-ਉਲ-ਤਵਾਰੀਖ ਜਿਲਦ ਦੂਜੀ ਸਫਾ ੬੫੬"।*

ਕਿ ਬੰਦਾ ਫੌਜ ਨਾਲ ਸੀ, ਪਰੰਤੂ ਆਪ ਖਾਫੀ ਖਾਨ ਦਾ ਹੀ ਹਵਾਲਾ ਦੇਂਦੇ ਹਨ, ਤੇ ਸਾਫ ਝੂਠ ਤੋਂ ਕੰਮ ਲੈ ਰਹੇ ਹਨ। ਖਾਫੀ ਖਾਨ ਦੀ ਤਵਾਰੀਖ ਮੌਜੂਦ ਹੈ, ਭਾਈ ਜੀ ਆਪਣੀ ਲਿਖਤ ਨੂੰ ਇਸ ਵਿਚੋਂ ਸਾਬਤ ਕਰਨ।

ਸਵਾਦ ਦੀ ਗੱਲ ਇਹ ਹੈ, ਕਿ ਭਾਈ ਜੀ ਆਰੰਭ ਤੋਂ ਬੈਰਾਗੀ ਬੀਰ ਨੂੰ ਫੌਜ ਦੇ ਨਾਲ ਮੰਨਦੇ ਆਏ ਹਨ, ਪਰ ਜਦ ਜਲਾਲਾਬਾਦ ਫ਼ਤਹਿ ਨਹੀਂ ਹੁੰਦਾ, ਤਦ ਉਹ ਨਾਲ ਹੀ ਨਹੀਂ ਰਿਹਾ। ਲੋਹਗੜ੍ਹ ਤੋਂ ਆਉਂਦਾ ਹੈ, ਤੇ ਸ਼ਹਿਰ ਨੂੰ ਫਤਹਿ ਕਰ ਜਾਂਦਾ ਹੈ, ਹਾਲਾਂ ਕਿ ਜਲਾਲਾਬਾਦ ਬੰਦੇ ਤੋਂ ਫਤਹਿ ਹੀ ਨਹੀਂ ਹੋ ਸਕਿਆ, ਪਤਾ ਨਹੀਂ ਭਾਈ ਜੀ ਅਜਿਹੀਆਂ ਗਲਤ ਬਿਆਨੀਆਂ ਵਿਚ ਕੀ ਬੇਹਤਰੀ ਸਮਝਦੇ ਹਨ।

ਕਈਆਂ ਥਾਵਾਂ ਤੇ ਭਾਈ ਜੀ ਐਵੇਂ ਹੀ ਊਟ ਪਟਾਂਗ ਹਵਾਲਾ ਦੇਂਦੇ ਹਨ। ਮੁਹੰਮਦ ਜ਼ਫਰੁਲ ਦੀਨ ਦੀ ਡਾਇਰੀ ਦਾ ਜੋ ਹਵਾਲਾ ਆਪ ਨੇ ਦਿਤਾ ਹੈ, ਉਹ ਵੀ ਖਾਫੀ ਖਾਨ ਦੇ ਹਵਾਲੇ ਦੀ ਤਰ੍ਹਾਂ ਹੀ ਹੈ। ਮੁਹੰਮਦ ਜ਼ਫਰੁਲ ਦੀਨ ਨੇ ਕੁਝ ਹੋਰ ਲਿਖਿਆ ਹੈ, ਪਰ ਭਾਈ ਜੀ ਨੇ ਕੁਝ ਹੋਰ ਹੀ ਬਣਾ ਦਿਤਾ ਹੈ।

ਇਹ ਆਪ ਦੀ ਕਿਤਾਬ ਦੇ ਕੇਵਲ ਇਕ ਸਫ਼ੇ ਦਾ ਹਾਲ ਲਿਖਿਆ ਹੈ, ਜੇ ਮੈਂ ਆਪ ਦੀ ਕਿਤਾਬ ਦੇ ਹਰ ਇਕ ਸਫ਼ੇ ਨੂੰ ਇਸੇ ਤਰ੍ਹਾਂ ਵੇਖਦਾ ਜਾਵਾਂ, ਤਾਂ ਪਤਾ ਨਹੀਂ ਇਹ ਸਿਲਸਿਲਾ ਕਦੋਂ ਮੁੱਕੇ।

ਜਿਥੋਂ ਤਕ ਆਪਣੀ ਜ਼ਿੰਦਗੀ ਵਿਚ ਮੈਂ ਤਵਾਰੀਖਾਂ ਨੂੰ ਘੋਖਿਆ ਹੈ, ਸਿੱਖਾਂ ਬਾਬਤ 'ਸੈਰਉਲ ਮਤਾਖਰੀਨ', ਅਤੇ 'ਤਵਾਰੀਖ ਖਾਲਸਾ' ਨੇ ਬੀਰ ਬੈਰਾਗੀ ਨੂੰ ਇਕੋ ਜਿਹਾ ਵੇਖਿਆ ਹੈ। ਇਨ੍ਹਾਂ ਦੇ ਲਿਖਾਰੀਆਂ ਨੇ ਜਾਣ ਬੁਝ ਕੇ ਗਲਤ ਵਾਕਿਆਂ ਨੂੰ ਆਪਣੀਆਂ ਕਿਤਾਬਾਂ ਵਿਚ ਲਿਖ ਦਿੱਤਾ ਹੈ, ਅਤੇ ਫਜ਼ੂਲ ਕਹਾਣੀਆਂ ਨੂੰ ਇਤਿਹਾਸਕ ਦਰਜਾ ਦਿਤਾ ਹੈ। ਸਿੱਖਾਂ ਦੀ ਬਦ ਕਿਸਮਤੀ ਕਿ ਇਨ੍ਹਾਂ ਦੇ ਇਤਿਹਾਸ ਲਿਖਾਰੀ, ਭਾਈ ਗਿਆਨ ਸਿੰਘ ਜੀ ਹੋਏ ਅਤੇ ਹਿੰਦੂਆਂ ਦੀ ਬਦ ਕਿਸਮਤੀ ਕਿ ਉਨ੍ਹਾਂ ਦੇ ਇਤਿਹਾਸਕਾਰ ਭਾਈ ਪਰਮਾ ਨੰਦ ਜੀ ਹੋਏ।

ਭਾਈ ਜੀ ਪੰਨਾ ੭੪ ਤੇ, ਮਲੇਰਕੋਟਲੇ ਦਾ ਹਾਕਮ ਗੁਲ ਮੁਹੰਮਦ ਖਾਨ, ਰਾਏਕੋਟ ਦਾ ਹਾਕਮ ਕਾਲਾ ਖਾਨ, ਅਤੇ ਫਗਵਾੜੇ ਦਾ ਰਈਸ ਚੂਹੜ ਮਲ ਲਿਖਦੇ ਹਨ, ਪਰ ਲੁਤਫ ਇਹ ਹੈ, ਕਿ ਉਸ ਵੇਲੇ ਇਨ੍ਹਾਂ ਨਾਮਾਂ ਦਾ ਕੋਈ ਰਈਸ ਵੀ ਨਹੀਂ ਸੀ ਅਤੇ ਨਾਂ ਹੀ ਪਿੱਛੋਂ ਹੋਇਆ, ਪਰ ਇਸ ਵਾਕੇ ਤੋਂ ੫੫ ਸਾਲ ਪਿਛੋਂ ਸਰਹੰਦ ਦੀ ਲੜਾਈ ਦੇ ਜ਼ਿਕਰ ਵਿਚ ਆਪ ਲਿਖਦੇ ਹਨ:

*(੬) 'ਵਜ਼ੀਰ ਖਾਨ ਕਾ ਹਾਥੀ ਭਾਗਾ ਜਾ*
*ਰਹਾ ਥਾ, ਕਿ ਉਸ ਕਾ ਪਾਉਂ ਏਕ ਰਕਾਬ*
*ਮੇਂ ਫੱਸ ਗਿਆ, ਸੂਬਾ ਨੀਚੇ*



*ਗਿਰ ਪੜਾ। ਉਸਕਾ ਗ੍ਰਿਫਤਾਰ ਹੋਨਾ ਥਾ,*
*ਕਿ ਉਸ ਕੀ ਸਿਪਾਹ ਭਾਗਤੀ ਹੂਈ*
*ਦਿਖਾਈ ਦੀ.... ਬੈਰਾਗੀ ਫਾਤਿਹ*
*ਕੇ ਤੌਰ ਪਰ ਕਿਲ੍ਹਾ ਕੇ ਅੰਦਰ ਦਾਖਿਲ*
*ਹੂਆ, ਵਜ਼ੀਰ ਖਾਨ ਗ੍ਰਿਫਤਾਰ ਕੀਆ*
*ਹੂਆ ਹਾਜ਼ਿਰ ਹੂਆ, ਉਸੇ ਜੂਤੋਂ ਮੇਂ*
*ਬੈਠਨੇ ਕਾ ਹੁਕਮ ਹੂਆ, ਉਸ ਕੇ ਬਾਲ ਬੱਚੇ*
*ਭੀ ਮੰਗਵਾਏ ਗਏ.... ਉਸ ਕਾ ਕੁਨਬਾ*
*ਕਤਲ ਕਰ ਦੀਆ ਗਿਆ, ਉਸੇ*
*ਬੇ-ਇਜ਼ਤੀ ਕੇ ਸਾਥ ਸ਼ਹਿਰ ਕੇ ਗਿਰਦ*
*ਫਿਰਾ ਕਰ ਜ਼ਿੰਦਾ ਆਗ ਮੇਂ ਡਾਲ ਦੀਆ"।*

ਪਤਾ ਨਹੀਂ ਇਸ ਸਾਰੇ ਸਮਾਂਚਾਰ ਭਾਈ ਜੀ ਨੇ ਕਿੱਥੋਂ ਲਏ ਹਨ। ਬੰਦਾ ਬਹਾਦਰ ਦੇ ਹਰ ਇਕ ਸਮਕਾਲੀ ਨੇ ਮੰਨਿਆ ਹੈ, ਕਿ ਵਜ਼ੀਰ ਖਾਨ ਲੜਾਈ ਵਿਚ ਮਾਰਿਆ ਗਿਆ ਤੇ ਉਥੇ ਹੀ ਉਸ ਦੀ ਲਾਸ਼ ਨੂੰ ਸਾੜਿਆ ਗਿਆ। ਹਾਰ ਦੀ ਖਬਰ ਹੁੰਦਿਆਂ ਹੀ ਉਸ ਦਾ ਵੱਡਾ ਲੜਕਾ ਆਪਣੇ ਸਾਰੇ ਟੱਬਰ ਨੂੰ ਲੈਕੇ ਦਿੱਲੀ ਵਲ ਨੱਸ ਗਿਆ, ਅਤੇ ਇਨ੍ਹਾਂ ਵਿਚੋਂ ਕੋਈ ਭੀ ਨਿੱਕਾ ਵੱਡਾ ਬੰਦੇ ਦੇ ਕਾਬੂ ਨਾ ਆਇਆ। ਪਰ ਭਾਈ ਜੀ ਦੀ ਦਲੇਰੀ ਵੇਖੋ ਕਿ ਨਵੀਂ ਹੀ ਕਹਾਣੀ ਘੜ ਲਈ, ਵਜ਼ੀਰ ਖਾਨ ਨੂੰ ਜੁਤੀਆਂ ਵਿਚ ਬਿਠਾਇਆ ਹੈ ਤੇ ਉਸ ਦੇ ਸਾਰੇ ਟੱਬਰ ਨੂੰ ਕਤਲ ਕਰ ਵਖਾਇਆ ਹੈ।

ਸ਼ਾਹੀ ਫੌਜ ਆ ਕੇ ਤਰਾਵੜੀ ਤੇ ਕਬਜ਼ਾ ਕਰਦੀ ਹੈ, ਅਗੇ ਆਪ ਲਿਖਦੇ ਹਨ:

*(੭) "ਸੁਰੱਸਵਤੀ ਨਦੀ ਕੇ ਕਿਨਾਰੇ ਸਿੱਖੋਂ ਕੋ*
*ਬੜੀ ਸ਼ਿਕਸਤ ਹੂਈ, ਉਨ੍ਹੋਂ ਨੇ ਲੋਹਗੜ੍ਹ*
*ਕੇ ਕਿਲ੍ਹਾ ਮੇਂ ਆ ਪਨਾਹ ਲੀ, ਇਤਨੇ ਮੇਂ*
*ਬੈਰਾਗੀ ਭੀ ਆ ਪੌਹਚਾ, ਕੋਟ ਆਬੂ ਖਾਨ*
*ਕੇ ਕਰੀਬ ਬੜੀ ਭਾਰੀ ਲੜਾਈ ਹੂਈ,*
*ਸ਼ਾਹੀ ਫੌਜ ਲਾਖ ਕੇ ਕਰੀਬ ਥੀ। ਬੈਰਾਗੀ ਕੇ*
*ਸਾਥੀ ਮੁਸ਼ਕਿਲ ਸੇ ਉਸ ਕਾ ਪਾਂਚਵਾਂ*

ਹਿੱਸਾ ਹੋਂਗੇ, ਉਨ ਕੋ ਐਸੀ ਸ਼ਿਕਸਤ
ਹੁਈ ਕਿ ਬਚਨੇ ਕੀ ਕੋਈ ਸੂਰਤ
ਦਿਖਾਈ ਨਾ ਦੀ। ਸਭ ਭਾਗ ਨਿਕਲੇ,
ਜਿਧਰ ਕਿਸੀ ਕਾ ਮੂੰਹ ਥਾ ਉਧਰ
ਹੀ ਚਲ ਦੀਆ, ਬੈਰਾਗੀ ਭੀ ਘੋੜੇ ਕੋ
ਭਗਾਏ ਜਾਤਾ ਥਾ, ਮਿਰਜ਼ਾ ਬੇਗ ਕਾ
ਲੜਕਾ ਨਵਾਬ ਬੇਗ ਤਆਕਬ ਕਰ ਰਹਾ
ਥਾ, ਏਕ ਏਕ ਕਰਕੇ ਸਭ ਸਾਥੀ ਜੁਦਾ
ਹੋ ਗਏ, ਦਸ ਬਾਰਾਂ ਕੋਸ ਜਾਕਰ ਸੂਰਜ
ਗਰੂਬ ਹੋਗਿਆ, ਘੋੜਾ ਚਲਨੇ ਸੇ ਰਹਿ
ਗਿਆ, ਘੋੜੇ ਕੋ ਛੋੜ ਕਰ ਬੈਰਾਗੀ
ਇਕੇਲਾ ਬੀਆਬਾਨ ਜੰਗਲ ਮੇਂ ਘੁਸ
ਗਿਆ, ਰਾਤ ਅੰਧੇਰੀ ਥੀ, ਉਪਰ ਸੇ
ਬਾਦਲ ਔਰ ਬਰਸਾਤ ਭੀ ਆ ਗਈ,
ਭੁਖ ਪਿਆਸ ਸੇ ਤੰਗ ਭਾਗਾ ਜਾਤਾ ਥਾ,
ਦੁਸ਼ਮਨ ਲਗਾਤਾਰ ਪੀਛਾ ਕਰ ਰਹਾ ਥਾ,
ਭਾਗਤੇ ਭਾਗਤੇ ਏਕ ਜਗ੍ਹਾ ਦਿਖਾਈ ਦੀ,
ਸਮਝਾ ਕਿ ਜ਼ਰੂਰ ਕੋਈ ਘਰ ਹੋਗਾ, ਉਧਰ ਕਾ
ਮੂੰਹ ਕੀਆ, ਏਕ ਬਾਗ ਮੇਂ ਜਾ ਨਿਕਲਾ,
ਬਾਗ ਕਾ ਮਾਲੀ ਔਰ ਉਸ ਕੀ ਬੀਵੀ
ਆਗ ਤਾਪ ਰਹੇ ਥੇ, ਵਹਾਂ ਬੈਠਾ ਹੀ ਥਾ
ਕਿ ਘੋੜੋਂ ਕੇ ਆਨੇ ਕੀ ਆਵਾਜ਼ ਸੁਨਾਈ
ਦੀ, ਉਸ ਨੇ ਕੋਈ ਛੁਪਨੇ ਕੀ ਜਗ੍ਹਾ
ਪੂਛੀ। ਏਕ ਕੂਆਂ ਪਾਸ ਥਾ, ਜਾਨ ਬਚਾਨੇ
ਕੇ ਲੀਏ ਉਸ ਮੇਂ ਉਤਰ ਗਿਆ,
ਤਆਕਬ ਕਰਨੇ ਵਾਲੇ ਮਾਲੀ ਕੋ
ਧਮਕਾਨੇ ਲਗੇ, ਜ਼ਰੂਰ ਥਾ ਕਿ ਵੁਹ ਬਤਾ ਦੇਤਾ।
ਬੈਰਾਗੀ ਚੁਪਕੇ ਸੇ ਨਿਕਲਾ ਔਰ ਖੇਤੋਂ



ਮੇਂ ਸੇ ਦੌੜਤਾ ਹੂਆ ਨਿਕਲ ਗਿਆ। ਉਸ
ਕੇ ਪਾਉਂ ਔਰ ਟਾਂਗੇਂ ਜ਼ਖਮੋਂ ਸੇ ਭਰ ਗਏ,
ਰਾਸਤਾ ਮੇਂ ਏਕ ਝੌਂਪੜਾ ਦਿਖਾਈ ਦੀਆ,
ਉਸ ਮੇਂ ਚਲਾ ਗਿਆ, ਰਾਤ ਥੋੜ੍ਹੇ ਆਰਾਮ
ਸੇ ਗੁਜ਼ਰੀ, ਸੁਬ੍ਹਾ ਮਾਲਿਕ ਆ ਗਿਆ,
ਉਸ ਨੇ ਸ਼ੋਰ ਮਚਾਨਾ ਸ਼ੁਰੂ ਕੀਆ, ਬੈਰਾਗੀ
ਨੇ ਜਲਦੀ ਸੇ ਖੰਜਰ ਨਿਕਾਲੀ ਔਰ
ਉਸ ਕਾ ਕਾਮ ਤਮਾਮ ਕੀਆ, ਆਗੇ ਚਲ
ਪੜਾ ਔਰ ਚੰਦ ਦਿਨ ਕੇ ਸਫਰ ਕੇ ਬਾਦ
ਲੋਹਗੜ੍ਹ ਜਾ ਪਹੁੰਚਾ''।

ਭਾਈ ਜੀ ਦਾ ਹੌਂਸਲਾ ਵੇਖੋ, ਆਪ ਜੀਵਨ ਕਥਾ ਵਿਚ ਫਰਜ਼ੀ ਕਹਾਣੀਆਂ ਵੀ ਸ਼ਾਮਿਲ ਕੀਤੀ ਜਾ ਰਹੇ ਹਨ। ਮਹਿਤਾਬ ਬੇਗਮ, ਇਕ ਬਨਾਵਟੀ ਕਹਾਣੀਆਂ ਦੀ ਪੁਸਤਕ ਹੈ, ਜਿਸ ਤਰ੍ਹਾਂ ਕਿ ਅੱਜ ਕੱਲ੍ਹ ਦੇ ਨਾਵਲ। ਇਸ ਵਿਚ ਇਕ ਕਹਾਣੀ ਬੰਦਾ ਬਹਾਦਰ ਦੀ ਲੜਾਈ ਦੀ ਵੀ ਹੈ, ਜਿਸ ਦਾ ਤੱਤ ਸਾਰ ਭਾਈ ਜੀ ਨੇ ਆਪਣੀ ਕਿਤਾਬ ਵਿਚ ਦਰਜ ਕੀਤਾ ਹੈ। ਇਕ ਫਰਜ਼ੀ ਕਹਾਣੀ ਨੂੰ ਤਵਾਰੀਖੀ ਵਾਕੇ ਦਾ ਦਰਜਾ ਦੇਣਾ ਕਿਥੋਂ ਦੀ ਈਮਾਨਦਾਰੀ ਹੈ।

ਜੇ ਭਾਈ ਜੀ ਵਿਚ ਰਤਾ ਜਿੰਨੀ ਵੀ ਸਚਾਈ ਹੈ, ਤਾਂ ਆਪ ਦੱਸਣ ਕਿ ਕੋਟ ਆਬੂ ਖਾਨ ਕੀ ਹੈ? ਤੇ ਕਿਹੜੇ ਸਮਕਾਲੀ ਨੇ ਇਸ ਲੜਾਈ ਦਾ ਜ਼ਿਕਰ ਆਪਣੀ ਤਵਾਰੀਖ ਵਿਚ ਕੀਤਾ ਹੈ। ਭਾਈ ਗਿਆਨ ਸਿੰਘ ਜੈਸੇ ਬੇ ਅਸੂਲੇ ਲਿਖਾਰੀ ਨੇ ਵੀ ਇਸ ਕਹਾਣੀ ਨੂੰ ਲਿਖਕੇ ਪਾਠਕਾਂ ਨੂੰ ਦੱਸ ਦਿਤਾ ਹੈ, ਕਿ ਇਹ ਕਹਾਣੀ ਮਹਿਤਾਬ ਬੇਗਮ ਵਿਚੋਂ ਹੈ, ਪਰ ਭਾਈ ਪਰਮਾ ਨੰਦ ਜੀ ਦੀ ਈਮਾਨਦਾਰੀ ਵੇਖੋ, ਕਿ ਆਪਨੇ ਇਸਨੂੰ ਇਤਿਹਾਸਕ ਵਾਕਿਆ ਬਣਾ ਦਿਤਾ ਹੈ। ਬੇਸ਼ਕ ਕੌਮੀ ਇਤਿਹਾਸਕਾਰ ਇਹੋ ਜਿਹੇ ਹੀ ਹੁੰਦੇ ਹਨ।

(੮) ਹੁਣ ਮੈਂ ਕੇਵਲ ਇਕ ਹੀ ਵਾਕਿਆ ਦੱਸ ਕੇ ਇਸ ਸਿਲਸਿਲੇ ਨੂੰ ਬੰਦ ਕਰ ਦਿਆਂਗਾ।

ਪਾਠਕਾਂ ਨੂੰ ਪਤਾ ਹੋਣਾ ਚਾਹੀਦਾ ਹੈ:

੨੪ ਰਬੀਉਲ ਅੱਵਲ ੧੧੨੨ ਹਿਜਰੀ ਮੁਤਾਬਕ ੧੨ ਮਈ ਸੰਨ ੧੭੧੦ ਈ: ਨੂੰ ਬੰਦਾ ਬਹਾਦਰ ਨੇ ਸਰਹੰਦ ਫਤਹਿ ਕੀਤਾ।

੨ ਰਬੀਉਲ ਸਾਨੀ ੧੧੨੨ ਹਿਜਰੀ ਮੁਤਾਬਕ ੨੦ ਮਈ ਸੰਨ ੧੭੧੦ ਈ: ਨੂੰ ਇਸ ਵਾਕੇ ਦੀ ਖਬਰ ਬਾਦਸ਼ਾਹ ਨੂੰ ਪੁਜੀ

੧੨ ਜਮਾਦੀ ਉਲ ਸਾਨੀ ੧੧੨੨ ਹਿਜਰੀ ਮੁਤਾਬਕ ੨੮ ਜਲਾਈ ੧੭੧੦ ਈ: ਨੂੰ ਪਰਾਗ ਪੁਰੇ ਤੋਂ ਫੀਰੋਜ਼ ਖਾਨ ਮੀਵਾਤੀ ਦੇ ਮਾਤਹਿਤ ਇਕ ਫੌਜ ਭੇਜੀ ਗਈ।

੪ ਰਮਜ਼ਾਨ ੧੧੨੨ ਹਿਜਰੀ ਮੁਤਾਬਕ ੧੬ ਅਤੂਬਰ ੧੭੧੦ ਈ: ਨੂੰ ਇੰਦਰੀ ਤੇ ਕਰਨਾਲ ਦੇ ਦਰਮਿਆਨ ਫੀਰੋਜ਼ ਖਾਨ ਤੇ ਸਿੱਖਾਂ ਦੀ ਪਹਿਲੀ ਲੜਾਈ ਹੋਈ।

੧੭ ਰਮਜ਼ਾਨ ੧੧੨੨ ਹਿਜਰੀ ਮੁਤਾਬਕ ੨੯ ਅਕਤੂਬਰ ੧੭੧੦ ਈ: ਨੂੰ ਦੂਜੀ ਲੜਾਈ ਥਾਨੇਸਰ ਦੇ ਮਕਾਮ ਪਰ ਹੋਈ।

੧੩ ਸ਼ਵਾਲ ੧੧੨੨ ਹਿਜਰੀ ਮੁਤਾਬਕ ੨੪ ਨਵੰਬਰ ੧੭੧੦ ਈ: ਨੂੰ ਕਿਲ੍ਹਾ ਲੋਹਗੜ੍ਹ ਫਤਹਿ ਹੋਇਆ।

ਭਾਵ ਇਹ, ਕਿ ਬੰਦਾ ਬਹਾਦਰ ਦੀਆਂ ਸਰਗਰਮੀਆਂ ਦਾ ਸਮਾਂ, ੧੨ ਮਈ ਤੋਂ ੧੨ ਅਕਤੂਬਰ ਤਕ ਕੇਵਲ ਪੰਜ ਮਹੀਨੇ ਹੈ। ਇਨ੍ਹਾਂ ਪੰਜਾਂ ਮਹੀਨਿਆਂ ਵਿਚ ਭਾਈ ਪਰਮਾ ਨੰਦ ਜੀ ਆਪਣੇ ਹੀਰੋ ਬੀਰ ਬੈਰਾਗੀ ਤੋਂ ਕੀ ਕੁਝ ਕੰਮ ਕਰਵਾਉਂਦੇ ਹਨ, ਉਹ ਹੇਠ ਦਰਜ ਕੀਤਾ ਜਾਂਦਾ ਹੈ:

*"ਸਰਹੰਦ ਸੇ ਚਲ ਕਰ ਰਾਹੋਂ ਪਰ
ਚੜ੍ਹਾਈ ਕੀ, ਔਰ ਸਭ ਰੰਘੜੋਂ ਕੋ
ਕੈਦ ਕਰ ਲੀਆ। ਫਿਰ ਪਾਇਲ ਕੇ ਹਾਕਮ
ਖਾਨ ਮੁਹੰਮਦ ਕੋ ਮਾਰਾ(ਇਹ ਸਭ ਗੱਪਾਂ ਹਨ)
ਫਿਰ ਮਲੇਰਕੋਟਲਾ ਸੇ ਦੋ ਲਾਖ ਰੁਪਿਆ
ਵਸੂਲ ਕੀਆ, ਬਾਦ ਮੇਂ ਰਾਏਕੋਟ
ਵਾ ਜਗਰਾਵਾਂ ਪਰ ਤਸੱਲਤ ਕੀਆ। ਫਿਰ
ਬਾਰਾਸਤਾ ਹਲਵਾਰਾ, ਤਲਵੰਡੀ, ਲੁਧਿਆਨਾ,
ਦੁਆਬਾ ਜਲੰਧਰ ਕੋ ਫਤਹਿ ਕੀਆ।
ਬਾਦ ਬਿਆਸ ਸੇ ਗੁਜ਼ਰ ਕਰ ਮਾਝਾ
ਪਰ ਚੜ੍ਹਾਈ ਕੀ, ਔਰ ਉਸੇ ਫਤਹਿ
ਕੀਆ, ਇਸ ਤਰ੍ਹਾ ਸੇ ਹਿੰਦੂ ਰਾਜ ਕਾਇਮ*



*ਕਰਕੇ ਔਰ ਸਿੱਖੋਂ ਕੋ ਹਕੂਮਤ ਸੌਂਪ ਕਰ
ਆਪ ਹੁਸ਼ਿਆਰਪੁਰ ਆ ਕਿਆਮ ਕੀਆ।"
"ਫਿਰ ਬੈਰਾਗੀ ਅੰਮ੍ਰਿਤਸਰ ਪੌਂਹਚਾ,
ਰੁਪਿਆ ਵ ਜਵਾਹਰਾਤ, ਬਤੌਰ ਨਜ਼ਰ
ਚੜ੍ਹਾਏ, ਔਰ ਐਲਾਨ ਕੀਆ ਕਿ ਜੋ
ਕੋਈ ਸਿੱਖ ਬਨ ਜਾਏਗਾ, ਉਸ ਸੇ
ਮੈਹਸੂਲ ਅਰਾਜ਼ੀ ਨਾ ਲੀਆ ਜਾਏਗਾ"।
"ਫਿਰ ਜੇਜੋਂ ਸੇ ਖਲੌਰ ਪਰ ਚੜ੍ਹਾਈ ਕੀ
ਔਰ ਪਹਾੜੀ ਰਾਜੋਂ ਕੋ ਜ਼ੇਰ ਕਰਕੇ ਉਨ ਕੋ
ਖਰਾਜ ਗੁਜ਼ਾਰ ਬਨਾਇਆ। ਬਾਦ
ਰਾਜਾ ਸੁਧਰ ਸੈਨ ਵਾਲੀਏ ਮੰਡੀ, ਬੈਰਾਗੀ
ਕੋ ਮੰਡੀ ਲੇ ਗਿਆ, ਜਹਾਂ ਬੈਰਾਗੀ ਨੇ
ਸਿਰ ਪਰ ਕਲਗੀ ਲਗਾਈ ਔਰ ਏਕ
ਰਾਜਪੂਤ ਇਸਤਰੀ ਸੇ ਸ਼ਾਦੀ ਕੀ"।
"ਮੰਡੀ ਸੇ ਬੈਰਾਗੀ ਕੁਲੂ ਕੀ ਸੈਰ ਕੋ
ਗਿਆ, ਵਹਾਂ ਕੇ ਰਾਜਾ ਨੇ ਉਸੇ ਗ੍ਰਿਫਤਾਰ
ਕਰ ਲੀਆ, ਇਸ ਖ਼ਬਰ ਕੋ ਸੁਨ ਕਰ
ਮੁਸਲਮਾਨੋਂ ਕੇ ਹੌਸਲੇ ਬੜ ਗਏ, ਦੇਹਲੀ
ਸੇ ਫੌਜੇਂ ਰਵਾਨਾ ਹੋ ਆਈਂ, ਔਰ ਮੁਸਲਮਾਨ
ਫਿਰ ਸਬ ਜਗਾ ਕਾਬਿਜ਼ ਹੋ ਗਏ। ਬੈਰਾਗੀ
ਅਪਨੇ ਭੂਤੋਂ ਕੇ ਜ਼ੋਰ ਸੇ ਬਮਏ ਪਿੰਜਰਾ ਕੇ
ਉੜਾ, ਔਰ ਮੰਡੀ ਜਾ ਉਤਰਾ। ਵਹਾਂ ਸੇ
ਹੁਸ਼ਿਆਰਪੁਰ ਆਇਆ, ਔਰ ਸਿੱਖੋਂ ਕੋ
ਫਤਹਿ ਦਿਲਾ ਕਰ ਫਿਰ ਮੰਡੀ ਕੋ ਚਲਾ
ਗਿਆ। ਵਹਾਂ ਸੇ ਚੰਬਾ ਕੋ ਗਿਆ ਜਹਾਂ
ਦੂਸਰੀ ਸ਼ਾਦੀ ਕੀ। ਜਬ ਦੇਹਲੀ ਕੀ ਫੌਜੋਂ
ਨੇ ਸਿੱਖੋਂ ਕੋ ਹੈਰਾਨ ਕਰ ਦੀਆ, ਫਿਰ
ਆਇਆ, ਔਰ ਸਾਧੂ ਬਨ ਕਰ ਕਸ਼ਮੀਰ,*

*ਅਮਰਨਾਥ, ਨੈਪਾਲ ਕੀ ਯਾਤ੍ਰਾ ਕੀ। ਇਸ*
*ਅਰਸਾ ਮੇਂ ਸ਼ਾਹੀ ਫੌਜੇਂ ਮੁਲਕ ਮੇਂ ਘੂਮਨੇ ਲਗੀਂ।"*

ਭਾਵ ਇਹ ਕਿ ਬੈਰਾਗੀ ਦੋ ਵੇਰ ਸ਼ਾਹੀ ਫੌਜਾਂ ਨੂੰ ਹਾਰ ਦੇ ਚੁਕਾ ਹੈ, ਅਰ ਮੰਡੀ, ਕੁਲੂ, ਚੰਬਾ, ਕਸ਼ਮੀਰ, ਅਮਰਨਾਥ, ਨੈਪਾਲ ਦੀ ਯਾਤ੍ਰਾ ਵੀ ਕਰ ਚੁਕਾ ਹੈ।

ਅਗੇ ਲਿਖਿਆ ਹੈ:

*"ਪਾਤਸ਼ਾਹ ਕੋ ਪੰਜਾਬ ਕੇ ਬੜੇ ਖਤਰਾ ਕਾ*
*ਫਿਕਰ ਦਾਮਨਗੀਰ ਹੂਆ, ਉਸ ਨੇ ਅਪਨੀ*
*ਤਵੱਜੋ ਸਰਹੰਦ ਕੇ ਸੂਬਾ ਕੀ ਤਰਫ ਫੇਰੀ,*
*ਬੈਰਾਗੀ ਇਸ ਵਕਤ ਮੰਡੀ ਕੁਲੂ ਵਗੈਰਾ*
*ਮੇਂ ਫਿਰ ਰਹਾ ਥਾ।"*
*"ਪਾਤਸ਼ਾਹ ਨੇ ਬੜੀ ਬੜੀ ਫੌਜੇਂ ਦੇ ਕਰ*
*ਅਪਨੇ ਮਸ਼ਹੂਰ ਔਰ ਸਰ-ਬਰਆਵੁਰਦਾ*
*ਫੌਜੀ ਅਸਮਾਈਲ ਖਾਨ ਔਰ ਅਨਾਇਤਉਲਾ ਖਾਨ*
*ਉਧਰ ਰਵਾਨਾ ਕੀਏ, ਇਧਰ ਅਸਲਮ ਖਾਨ*
*ਲਾਹੌਰ ਸੇ ਭਾਰੀ ਕੁਮਕ ਲੇਕਰ ਰਵਾਨਾ*
*ਹੂਆ। ਕਸੂਰ ਕੇ ਪਠਾਨ ਰਈਸ ਮੁਹੰਮਦ*
*ਖਾਨ ਨੇ ਮੁਸਲਮਾਨੋਂ ਕੀ ਭਾਰੀ ਜਮੀਅੱਤ*
*ਇਕੱਠੀ ਕੀ, ਤਾ ਕਿ ਵੁਹ ਉਠਤੀ ਹੁਈ*
*ਸਿੱਖੋਂ ਕੀ ਤਾਕਤ ਕੋ ਕੁਚਲ ਡਾਲੇ।"*

ਭਾਈ ਸਾਹਿਬ ਨੇ ਇਹ ਸਾਰੇ ਨਾਮ ਫਰਜ਼ੀ ਦਿਤੇ ਹਨ, ਲਾਹੌਰ ਦਾ ਸੂਬਾ ਮੁਹੰਮਦ ਅਸਲਮ ਖਾਨ ਆਪਣੇ ਇਲਾਕੇ ਵਿਚ ਅਮਨ ਕਾਇਮ ਰਖਣ ਦਾ ਜ਼ਿਮੇਵਾਰ ਸੀ, ਉਹ ਕਦੇ ਸਰਹੰਦ ਵਲ ਨਹੀਂ ਆ ਸਕਦਾ ਸੀ, ਸਰਹੰਦ ਦਾ ਸੰਬੰਧ ਸੂਬਾ ਦਿੱਲੀ ਨਾਲ ਸੀ, ਲਾਹੌਰ ਤੇ ਕਸੂਰ ਦੀਆਂ ਫੌਜਾਂ ਦਾ ਸਰਹੰਦ ਵਲ ਆਉਣਾ ਪ੍ਰਗਟ ਕਰਦਾ ਹੈ ਕਿ ਭਾਈ ਪਰਮਾ ਨੰਦ ਜੀ ਨੂੰ ਮੁਗ਼ਲੀਆ ਰਾਜ ਸਮੇਂ ਦੀ ਹਕੂਮਤ ਬਾਬਤ ਰਤਾ ਜਿੰਨੀ ਵੀ ਵਾਕਫ਼ੀ ਨਹੀਂ। ਮੁਹੰਮਦ ਅਸਲਮ ਖਾਨ ਦੀ ਤਾਂ ਇਹ ਹਾਲਤ ਸੀ ਕਿ ਜਦ ਆਮ ਮੁਸਲਮਾਨ ਰਈਅਤ ਨੇ ਸਿੱਖਾਂ ਵਿਰੁੱਧ ਲੜਨ ਲਈ ਲਾਹੌਰ ਵਿਚ ਹੈਦਰੀ



ਝੰਡਾ ਖੜਾ ਕੀਤਾ ਤਾਂ ਵੀ ਉਹ ਮੁਸ਼ਕਿਲ ਨਾਲ ਪੰਜ ਸੌ ਸਵਾਰ ਤੇ ਪਿਆਦਾ ਫੌਜ ਦਾ ਬੰਦੋਬਸਤ ਕਰ ਸਕਿਆ ਸੀ। ਮਾਝੇ ਵਿਚ ਜਦ ਗਦਰ ਹੋਇਆ ਤਾਂ ਜਿਨ੍ਹਾਂ ਲੋਕਾਂ ਨੇ ਲਾਹੌਰ ਵਿਚ ਹੈਦਰੀ ਝੰਡਾ ਖੜਾ ਕੀਤਾ ਸੀ, ਉਨ੍ਹਾਂ ਵਿਚੋਂ ਹਾਜੀ ਸਯਦ ਅਸਮਾਈਲ ਤੇ ਸ਼ਾਹ ਅਨਾਇਤ ਵੀ ਸਨ, ਸ਼ਾਇਦ ਇਨ੍ਹਾਂ ਨਾਮਾਂ ਨੂੰ ਲੈ ਕੇ ਭਾਈ ਸਾਹਿਬ ਨੇ ਇਨ੍ਹਾਂ ਨੂੰ ਪਾਤਸ਼ਾਹ ਦੇ 'ਮਸ਼ਹੂਰ ਔਰ ਸਰ-ਬਰਆਵੁਰਦਾ ਫੌਜਦਾਰ" ਬਣਾ ਦਿਤਾ ਹੈ, ਤੇ ਇਨ੍ਹਾਂ ਦਾ ਕੂਚ ਦਿੱਲੀਓਂ ਕਰਵਾ ਦਿਤਾ ਹੈ। ਭਾਈ ਸਾਹਿਬ ਮਾਝਾ ਗਦਰ ਦੇ ਪੂਰੇ ਸਮਾਚਾਰ ਪਤਾ ਕਰਨ ਲਈ ਮੁਹੰਮਦ ਕਾਸਿਮ ਲਾਹੌਰ ਦੀ ਤਵਾਰੀਖ ਇਬਰਤ ਨਾਮਾ ਪੜ੍ਹਨ।

ਅਗੇ ਆਪ ਲਿਖਦੇ ਹਨ:

*"ਦੇਹਲੀ ਕੀ ਫੌਜ ਕੀ ਆਮਦ ਸੇ ਘਬਰਾ*
*ਕਰ ਬਾਬਾ ਬਨੋਦ ਸਿੰਘ ਕਰਨਾਲ ਕੋ ਛੋੜ*
*ਕਰ ਸਰਹੰਦ ਆ ਪਹੁੰਚੇ। ਪਹਿਲੀ ਲੜਾਈ*
*ਅਮੀਨਾਬਾਦ ਮੇਂ ਹੁਈ, ਜਿਸ ਮੇਂ ਸਿੱਖ*
*ਸ਼ਿਕਸਤ ਖਾ ਕਰ ਭਾਗ ਨਿਕਲੇ, ਜ਼ਖਮੀ*
*ਔਰ ਮਰਤੇ ਹੁਏ ਸਿੱਖੋਂ ਕੋ ਪਕੜ ਕਰ*
*ਉਨ ਕੇ ਬਾਲੋਂ ਸੇ ਦਰਖਤੋਂ ਕੇ ਸਾਥ ਫਾਂਸੀ*
*ਲਟਕਾਇਆਂ ਗਿਆ, ਬੈਰਾਗੀ ਕੇ ਬਗੈਰ*
*ਸਿੱਖ ਐਸੀ ਹਾਲਤ ਮੇਂ ਥੇ, ਜੈਸੇ ਬਰਾਤ*
*ਬਗੈਰ ਦੂਲ੍ਹਾ ਕੇ ਹੋ, ਮਨੀਮ ਖਾਨ ਨੇ ਸਰਹੰਦ*
*ਪਰ ਕਬਜ਼ਾ ਕਰ ਲੀਆ, ਲਾਹੌਰ ਸੇ*
*ਅਸਲਮ ਖਾਨ ਆਇਆ ਔਰ ਜਾ ਬਜਾ*
*ਸਿੱਖੋਂ ਕੋ ਤਬਾਹ ਕਰਤਾ ਆਇਆ, ਸਿੱਖ*
*ਭਾਗਤੇ ਫਿਰਤੇ ਥੇ, ਮੁਸਲਮਾਨ ਉਨ ਕਾ*
*ਪੀਛਾ ਕਰਤੇ ਥੇ। ਫਿਰ ਆਗੇ ਸੇ ਬੜ੍ਹ ਕਰ*
*ਜ਼ੁਲਮ ਹੋਨੇ ਲਗੇ, ਹਿੰਦੂ ਬੈਰਾਗੀ ਕੋ ਯਾਦ*
*ਕਰ ਕਰ ਰੋਤੇ ਥੇ, ਯੇਹ ਹਾਲ ਸੁਨ ਕਰ*
*ਬੈਰਾਗੀ ਅਪਨੀ ਗ਼ਾਇਬਾਨਾ ਤਾਕਤ ਕੇ*

*ਭਰੋਸਾ ਪਰ ਕੁਲੂ ਸੇ ਭਾਗਾ ਔਰ ਮੰਡੀ ਹੋਤਾ*
*ਹੁਆ ਹੁਸ਼ਿਆਰਪੁਰ ਆ ਪਹੁੰਚਾ।"*

ਜਿਥੋਂ ਤਕ ਮੈਂ ਉਸ ਸਮੇਂ ਦੀਆਂ ਤਵਾਰੀਖਾਂ ਨੂੰ ਘੋਖਿਆ ਹੈ, ਸ਼ਾਹੀ ਫੌਜ ਤੇ ਸਿੱਖਾਂ ਦੀ ਪਹਿਲੀ ਲੜਾਈ ਦਾ ਥਾਂ, ਬਿਨਾਂ ਮੁਹੰਮਦ ਕਾਸਿਮ ਲਾਹੌਰੀ ਦੇ ਹੋਰ ਕਿਸੇ ਨੇ ਅਮੀਨਗੜ੍ਹ ਨਹੀਂ ਲਿਖਿਆ। ਬਸ ਜੇ ਭਾਈ ਸਾਹਿਬ ਮੁਹੰਮਦ ਕਾਸਮ ਦੇ ਮੁਤਾਬਕ ਹਾਲ ਲਿਖ ਰਹੇ ਹਨ ਤਾਂ ਉਨ੍ਹਾਂ ਨੂੰ ਬੀਰ ਬੈਰਾਗੀ ਦੀਆਂ ਸਰਗਰਮੀਆਂ ਇਥੇ ਹੀ ਮੁਕਾ ਦੇਣੀਆਂ ਚਾਹੀਦੀਆਂ ਸਨ, ਕਿਉਂਕਿ ਅਮੀਨਗੜ੍ਹ ਦੀ ਲੜਾਈ ਮਗਰੋਂ ਲੋਹਗੜ੍ਹ ਵੀ ਫਤਹਿ ਹੋ ਜਾਂਦਾ ਹੈ।

ਪਤਾ ਨਹੀਂ ਇਹ ਮਨੀਮ ਖਾਨ ਕੌਣ ਹੈ, ਜਿਸਨੇ ਸਰਹੰਦ ਨੂੰ ਫਤਹਿ ਕੀਤਾ; ਸਰਹੰਦ ਨੂੰ ਤਾਂ ਸ਼ਮਸੁਲਦੀਨ ਖਾਨ ਪੇਸ਼ਗੀ ਨੇ ਫਤਹਿ ਕੀਤਾ ਸੀ, ਜਿਸ ਤੋਂ ਨਾਰਾਜ਼ ਹੋ ਕੇ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਨੇ ਉਸਨੂੰ ਦੁਆਬਾ ਜਲੰਧਰ ਦੀ ਫੌਜਦਾਰੀ ਤੋਂ ਮੌਕੂਫ ਕਰਵਾਇਆ ਸੀ। ਪਾਤਸ਼ਾਹ ਦੇ ਵਜ਼ੀਰ ਦਾ ਨਾਮ ਮੁਨਇਮ ਖਾਨ ਜ਼ਰੂਰ ਸੀ, ਪਰ ਉਹ ਕਦੇ ਸਰਹੰਦ ਵਲ ਨਹੀਂ ਆਇਆ, ਉਹ ਪਾਤਸ਼ਾਹ ਦੇ ਨਾਲ ਹੀ ਰਿਹਾ ਅਤੇ ਲੋਹਗੜ੍ਹ ਨੂੰ ਉਸੇ ਫਤਹਿ ਕੀਤਾ ਸੀ।

ਭਾਈ ਜੀ ਮਦਾਰੀਆਂ ਵਾਲੀ ਖੇਡ ਕਰਦੇ ਹਨ, ਆਪ ਲਿਖਦੇ ਹਨ:

*"ਬੈਰਾਗੀ ਕਾ ਆਨਾ ਹੀ ਥਾ ਕਿ ਸਾਰਾ*
*ਇਲਾਕਾ ਖੁਦ ਬਖੁਦ ਸਰ ਹੋ ਗਿਆ।"*

ਚਲੋ ਕਿੱਸਾ ਖਤਮ , ਨਾ ਕੋਈ ਸ਼ਾਹੀ ਫੌਜ ਰਹੀ ਨਾ ਕੋਈ ਮਨਸਬਦਾਰ, ਨਾ ਲੜਾਈ ਹੋਈ, ਸਾਰਾ ਇਲਾਕਾ ਖੁਦਬਖੁਦ ਸਰ ਹੋ ਗਿਆ, ਭਲਾ ਅਜਿਹੇ ਲਿਖਾਰੀ ਨੂੰ ਕੋਈ ਕੀ ਆਖੇ, ਖੈਰ ਸੁਣਦੇ ਚਲੋ:

*"ਅਬ ਫਿਰ ਤਮਾਮ ਇਲਾਕਾ ਸਿੱਖ ਸਰਦਾਰੋਂ*
*ਮੇਂ ਬਾਂਟ ਕਰ ਬੈਰਾਗੀ ਬੀਰ ਨੇ ਮੁਰੰਡਾ ਕੇ*
*ਰੰਘੜੋਂ ਕੋ ਸਜ਼ਾ ਦੀ, ਔਰ ਖੇੜੀ ਜਾ ਕਰ*
*ਗੰਗਾ ਰਾਮ ਕੋ ਬਮਇ ਕੁਨਬਾ ਕੇ ਪਕੜ*
*ਲੀਆ। ਬਾਦ ਸਹਾਰਨਪੁਰ ਕੋ ਲੌਟਾ,*
*ਫਿਰ ਨਜੀਬਾਬਾਦ ਕੋ, ਫਿਰ ਅੰਬੈਟਾ ਵ*
*ਨਨੌਤ ਕੋ ਲੌਟ ਕਰ ਜਲਾਲਾਬਾਦ ਕੋ*



*ਫਤਹਿ ਕੀਆ।"*

ਇਹ ਸਮਾਚਾਰ ਸਰਹੰਦ ਫਤਹਿ ਹੋਣ ਤੋਂ ਪਿੱਛੋਂ ਦੇ ਹੀ ਹਨ। ੧੨ ਮਈ ਨੂੰ ਸਰਹੰਦ ਫਤਹਿ ਹੁੰਦੀ ਹੈ, ਅਤੇ ਮੁਹੰਮਦ ਜ਼ਫਰੁਲ ਦੀਨ ਦੇ ਰੋਜ਼ਨਾਮਚੇ ਅਨੁਸਾਰ (ਜਿਸ ਦਾ ਹਵਾਲਾ ਭਾਈ ਜੀ ਨੇ ਆਪਣੀ ਕਿਤਾਬ ਵਿਚ ਦਿੱਤਾ ਹੈ) ੨੫ ਜਮਾਦੀ ਉਲ ਅੱਵਲ ਮੁਤਾਬਕ ੧੦ ਜੁਲਾਈ ੧੭੧੦ ਈਸਵੀ ਨੂੰ ਨਨੌਤਾ ਫਤਹਿ ਹੁੰਦਾ ਹੈ। ਬਸ ਇਹ ਵਾਕੇ ਸਰਹੰਦ ਤੋਂ ਪਿੱਛੋਂ ਇਕ ਮਹੀਨੇ ਦੇ ਅੰਦਰ ਅੰਦਰ ਹੁੰਦੇ ਹਨ, ਪਰ ਭਾਈ ਜੀ ਇਨ੍ਹਾਂ ਅਠਾਈਆਂ ਦਿਨਾਂ ਵਿਚ ਬੈਰਾਗੀ ਬੀਰ ਨੂੰ ਕਈ ਵੇਰ ਪਹਾੜਾਂ ਤੇ ਲੈ ਜਾਂਦੇ ਹਨ। ਤੇ ਕਈ ਵੇਰ ਮੈਦਾਨਾਂ ਵਿਚ ਲੈ ਆਉਂਦੇ ਹਨ, ਕਈ ਵੇਰ ਸ਼ਾਹੀ ਫੌਜਾਂ ਆਉਂਦੀਆਂ ਹਨ, ਅਰ ਕਈ ਵੇਰ ਬੈਰਾਗੀ ਬੀਰ ਉਨ੍ਹਾਂ ਨੂੰ ਜ਼ੇਰ ਕਰਦਾ ਹੈ। ਇਹ ਹੈ ਇਸ ਐਮ. ਏ.ਪਾਸ ਇਤਿਹਾਸਕਾਰ ਦੀ ਲਿਆਕਤ, ਚੇਤਾ ਤੇ ਦਿਆਨਤਦਾਰੀ, ਜਿਹੜਾ ਇਕ ਮੰਨੇ ਪਰਮੰਨੇ ਸਿੱਖ ਲੀਡਰ ਨੂੰ ਹਿੰਦੂ ਲੀਡਰ ਸਾਬਤ ਕਰਨ ਦੇ ਪਿੱਛੇ ਪਿਆ ਹੈ।

ਬਾਦਸ਼ਾਹ ਅਜਮੇਰ ਪੁਜਦਾ ਹੈ:

*(੯) "ਵਹਾਂ ਚੀਦਾ ਮੁਸਲਮਾਨੋਂ ਕਾ ਏਕ*
*ਡੈਪੂਟੇਸ਼ਨ ਉਸ ਕੀ ਖਿਦਮਤ ਮੇਂ ਹਾਜ਼ਿਰ*
*ਹੂਆ, ਔਰ ਅਰਜ਼ ਦਾਸ਼ਤ ਗੁਜ਼ਾਰੀ, ਕਿ*
*ਮਜ਼ਹਬ ਕੋ ਬਚਾਨੇ ਕਾ ਕੋਈ ਹੀਲਾ*
*ਕੀਆ ਜਾਵੇ। ਬਾਦਸ਼ਾਹ ਨੇ ਨੰਗੀ ਤਲਵਾਰ*
*ਜ਼ਮੀਨ ਪਰ ਰਖ ਦੀ, ਔਰ ਕਹਾ ਕਿ*
*ਅਗਰ ਕੋਈ ਮਰਦ ਹੈ ਤੋ ਇਸ ਤਲਵਾਰ*
*ਕੋ ਉਠਾ ਲੇ, ਔਰ ਇਸ ਮਜ਼ਹਬ ਕੇ*
*ਦੁਸ਼ਮਨ ਕਾ ਫੈਸਲਾ ਕਰੇ। ਕਿਸੀ ਕੋ*
*ਉਠਾਨੇ ਕੀ ਹਿੰਮਤ ਨਾ ਹੁਈ"।*
*"ਲਾਚਾਰ ਅਸਗਰ ਖਾਨ, ਸਮੰਦ ਖਾਨ,*
*ਅਸਦੁੱਲਾ ਖਾਨ ਔਰ ਨਵਾਬ ਖਾਨ ਕੋ*
*ਏਕ ਜਰਾਰ ਫੌਜ ਦੇ ਕਰ ਰਵਾਨਾ ਕੀਆ*
*ਗਿਆ। ਬੈਰਾਗੀ ਉਸ ਵਕਤ ਪਹਾੜ ਕੋ*
*ਚਲਾ ਗਿਆ ਥਾ, ਔਰ ਚੰਬਾ ਮੇਂ ਆਰਾਮ*

ਕਰ ਰਹਾ ਥਾ, ਸ਼ਾਹੀ ਫੌਜੋਂ ਨੇ ਤਰਾਵੜੀ
ਪਰ ਕਬਜ਼ਾ ਕੀਆ, ਸਰੱਸਵਤੀ ਨਦੀ ਕੇ
ਕਿਨਾਰੇ ਸਿੱਖੋਂ ਕੋ ਬੜੀ ਸ਼ਿਕਸਤ ਹੂਈ,
ਉਨ੍ਹੋਂ ਨੇ ਲੋਹਗੜ੍ਹ ਕੇ ਕਿਲ੍ਹਾ ਮੇਂ ਆ ਕਰ
ਪਨਾਹ ਲੀ, ਇਤਨੇਂ ਮੇਂ ਬੈਰਾਗੀ ਭੀ
ਆ ਪੌਂਹਚਾ"।

ਇਸ ਤੋਂ ਅੱਗੇ ਕੋਟ ਆਬੂ ਖਾਨ ਦੀ ਲੜਾਈ ਅਰ ਮਹਿਤਾਬ ਬੇਗਮ ਵਾਲੇ ਕਿੱਸੇ ਦਾ ਨਚੋੜ ਹੈ।

"ਇਤਨੇ ਮੇਂ ਸ਼ਾਹੀ ਫੌਜ ਔਰ ਭੀ ਆ
ਪਹੁੰਚੀ। ਯੇਹ ਭੀ ਕਹਾ ਗਿਆ ਹੈ, ਕਿ
ਇਸ ਫੌਜ ਮੇਂ ਸ਼ਾਹਜ਼ਾਦਾ ਜਹਾਂਦਾਰ ਸ਼ਾਹ ਭੀ
ਥਾ। ਸਿੱਖ ਲੋਗ ਇਧਰ ਉਧਰ ਫਿਰਤੇ,
ਇਲਾਕਾ ਲੂਟਤੇ ਥੇ, ਸ਼ਾਹੀ ਫੌਜ ਕੀ
ਸ਼ਾਹਬਾਦ ਕੇ ਕਰੀਬ ਸਿੱਖੋਂ ਸੇ ਲੜਾਈ ਹੂਈ।
ਅਗਰ ਰਾਜਪੂਤ ਪਲਟਨ
ਇਨ ਕੀ ਮਦਦ ਕੋ ਨਾ ਆਤੀ ਤੋ
ਸਿੱਖ ਲੜਾਈ ਜੀਤ ਜਾਤੇ, ਸ਼ਾਹਜ਼ਾਦਾ ਕੀ
ਫੌਜ ਨੇ ਲੋਹਗੜ੍ਹ ਕਾ ਮੁਹਾਸਰਾ ਕੀਆ।
ਏਕ ਮਾਹ ਤਕ ਮੁਹਾਸਰਾ ਰਹਾ। ਸਿੱਖ
ਘਬਰਾਨੇ ਲਗੇ, ਬੈਰਾਗੀ ਨੇ ਹੌਸਲਾ
ਅਫਜ਼ਾ ਤਕਰੀਰੋਂ ਸੇ ਉਨ ਕੇ ਜੋਸ਼ ਕੋ
ਕਾਇਮ ਰੱਖਾ। ਇਸ ਕੇ ਕਲਾਮ ਮੇਂ ਜਾਦੂ
ਕੀ ਤਾਸੀਰ ਥੀ। ਏਕ ਵਕਤ ਕਿਲ੍ਹਾ ਮੇਂ
ਰਸਦ ਬਿਲਕੁਲ ਨਾ ਰਹੀ, ਕੁਛ ਸਿੱਖ
ਮੁਸਲਮਾਨੀ ਲਿਬਾਸ ਪਹਿਨ ਕਰ ਬਾਹਰ
ਨਿਕਲੇ, ਔਰ ਸਾਮਾਨ ਰਸਦ ਲੇਕਰ ਅੰਦਰ
ਚਲੇ ਗਏ"।

"ਆਗਰਾ ਕਾ ਦੀਵਾਨ ਹਰ ਦਿਆਲ ਸ਼ਾਹੀ



ਫੌਜ ਕੀ ਹਮਰਾਹੀ ਮੇਂ ਥਾ, ਇਸ ਨੇ ਅਪਨੇ
ਸਾਥੀਓਂ ਸੇ ਕਹਾ ਕਿ ਬੈਰਾਗੀ ਹਿੰਦੂ
ਧਰਮ ਕੀ ਹਿਫਾਜ਼ਤ ਕੇ ਲੀਏ ਲੜ ਰਹਾ
ਹੈ, ਇਸ ਕੀ ਇਮਦਾਦ ਕਰਨੀ ਚਾਹੀਏ।
ਜਿਸ ਕੇ ਲੀਏ ਬੈਰਾਗੀ ਉਸ ਕਾ ਬੜਾ
ਸ਼ੁਕਰ ਗੁਜ਼ਾਰ ਹੂਆ"।

"ਜਬ ਸਿੱਖ ਭੂਖੇ ਮਰਨੇ ਲਗੇ, ਤੋ ਉਨ੍ਹੋਂ
ਨੇ ਬੈਰਾਗੀ ਕੋ ਤਾਹਨੇ ਦੇਨੇ ਸ਼ੁਰੂ ਕੀਏ।
ਅਬ ਹਮੇਂ ਬਚਾਉ, ਅਬ ਤੁਮਹਾਰਾ ਤਪ
ਕਿਧਰ ਗਿਆ, ਤੁਮਹਾਰੀ ਤਾਕਤ
ਗਾਇਬਬਾਨਾ ਕਿਧਰ ਗਈ।
ਗੁੱਸਾ ਮੇਂ ਆਧੀ ਰਾਤ ਕੋ ਉੱਠਾ
ਔਰ ਸ਼ਾਹੀ ਫੌਜ ਪਰ ਛਾਪਾ ਮਾਰਾ,
ਲੜਾਈ ਬਹੁਤ ਸਖਤ ਹੂਈ।
ਵੁਹ ਦਿਨ ਚਮਕੌਰ ਕੀ ਲੜਾਈ ਕਾ
ਥਾ। ਬੈਰਾਗੀ ਨੇ ਸਿੱਖੋਂ ਕੋ ਕਹਾ "ਗੁਰੂ
ਕੇ ਬੱਚੋਂ ਕੀ ਬਹਾਦਰੀ ਕੋ ਯਾਦ ਕਰੋ
ਔਰ ਮਰਨੇ ਮਾਰਨੇ ਪਰ ਤਿਆਰ ਹੋ
ਜਾਓ।" ਸਿੱਖੋਂ ਨੇ ਬਹਾਦਰੀ ਮੇਂ ਕੋਈ
ਕਸਰ ਨ ਰੱਖੀ, ਮਗਰ ਯੇਹ ਤੋ ਮੈਹਸੂਰ
ਥੇ, ਔਰ ਸ਼ਾਹੀ ਫੌਜ ਕੋ ਬਾਹਰ ਸੇ ਔਰ
ਅਮਦਾਦ ਪੌਂਹਚਤੀ ਜਾਤੀ ਥੀ, ਇਨ ਕੇ
ਲੀਏ ਕੋਈ ਚਾਰਾ ਨਾ ਰਹਾ। ਮੁਸਲਮਾਨ
ਮੁਅੱਰਖ ਲਿਖਤੇ ਹੈਂ ਕਿ ਬੈਰਾਗੀ ਨੇ
ਇਸ ਮੌਕਾ ਪਰ ਅਪਨੇ ਮਸ਼ਾਬਾ ਏਕ
ਸ਼ਖਸ, ਗੁਲਾਬੂ ਨਾਮੀ ਕੋ ਅਪਨੀ ਜਗ੍ਹਾ
ਪਰ ਰੱਖਾ, ਔਰ ਖੁਦ ਨਿਕਲ ਗਿਆ,
ਔਰ ਪਹਾੜ ਕੀ ਰਾਹ ਲੀ। ਗੁਲਾਬੂ

*ਪਕੜਾ ਗਿਆ। ਖਾਨ ਖਾਨਾਂ ਨੇ ਬਾਦਸ਼ਾਹ*
*ਕੋ ਬੜੀ ਮੁਬਾਰਕ ਬਾਦ ਕੀ ਚਿੱਠੀ*
*ਲਿਖੀ। ਜਬ ਅਸਲੀ ਭੇਦ ਜ਼ਾਹਿਰ ਹੂਆ*
*ਤੋ ਬਾਦਸ਼ਾਹ ਨੇ ਬੜੀ ਲਾਹਨਤ ਮਲਾਮਤ ਕੀ"।*

*"ਬਹਾਦਰ ਸ਼ਾਹ ਕੋ ਇਸ ਸੇ ਇਤਨਾਂ*
*ਗੁੱਸਾ ਆਇਆ, ਕਿ ਵੁਹ ਖ਼ੁਦ ਫ਼ੌਜ ਲੇਕਰ*
*ਬੈਰਾਗੀ ਕੇ ਖਿਲਾਫ਼ ਚੜ੍ਹਾ, ਔਰ ਹੈਦਰੀ*
*ਝੰਡਾ ਨਿਕਾਲ ਕਰ ਮਜ਼ਹਬੀ ਜੰਗ ਕਾ*
*ਐਲਾਨ ਕੀਆ। ਗੋ ਜ਼ਾਹਿਰਾ ਤੌਰ ਪਰ*
*ਤੋ ਫੌਜ ਬੜੀ ਸ਼ਾਨੋ ਸ਼ੌਕਤ ਔਰ ਠਾਠ*
*ਬਾਠ, ਸੇ ਰਵਾਨਾ ਹੂਈ, ਲੇਕਿਨ ਬਾਦਸ਼ਾਹ*
*ਬੈਰਾਗੀ ਕੀ ਤਾਕਤ ਸੇ ਖੌਫ਼ਜ਼ਦਾ ਥਾ।*
*ਉਸੇ ਯੇਹ ਖਿਆਲ ਥਾ ਕਿ ਮੁੱਲਾਉਂ ਕੀ*
*ਬਾਤੇਂ ਇਸ ਕੇ ਲੀਏ ਕਿਆ ਕਰੇਂਗੀ,*
*ਅਗਰ ਇਸ ਕੀ ਜਾਨ ਚਲੀ ਜਾਏਗੀ।*
*ਕਹਾ ਜਾਤਾ ਹੈ ਕਿ ਇਸ ਨੇ ਬੈਰਾਗੀ ਕੋ*
*ਸੁਲ੍ਹਾ ਕੇ ਲੀਏ ਖੱਤ ਭੀ ਲਿਖਾ। ਇਤਫਾਕ*
*ਕੀ ਬਾਤ ਦੇਖੋ ਕਿ ਬਾਦਸ਼ਾਹ ਲਾਹੌਰ*
*ਪੌਹਚ ਕਰ ਬੀਮਾਰ ਹੋ ਗਿਆ, ਔਰ*
*ਕੁਛ ਦਿਨ ਬਾਹਦ ਇਸ ਦੁਨੀਆਂ ਸ*
*ਰੇਹਲਤ ਕਰ ਗਿਆ। ਯੇਹ ਵਾਕਿਆ*
*ਸੰਮਤ ੧੭੭੦ ਕਾ ਹੈ"।*

ਭਾਈ ਪਰਮਾ ਨੰਦ ਜੀ ਨੇ ਜੋ ਕੁਝ ਉੱਤੇ ਲਿਖਿਆ ਹੈ, ਸਿਰ ਤੋਂ ਲੈ ਕੇ ਪੈਰਾਂ ਤਕ ਗਲਤ ਤੇ ਫਰਜ਼ੀ ਹੈ। ਕਿਹਾ ਗਿਆ ਹੈ, "ਮੁਸਲਮਾਨ ਮੁਅੱਰਖ ਲਿਖਤੇ ਹੈਂ" ਅਜਿਹੇ ਲਫ਼ਜ਼ ਲਿਖਕੇ ਭਾਈ ਜੀ ਜ਼ਾਹਿਰ ਕਰਦੇ ਹਨ ਕਿ ਉਨ੍ਹਾਂ ਬਹੁਤ ਸਾਰੀਆਂ ਤਵਾਰੀਖਾਂ ਪੜ੍ਹਕੇ ਪੂਰੀ ਛਾਣ ਬੀਨ ਪਿਛੋਂ ਇਹ ਸਮਾਚਾਰ ਲਿਖੇ ਹਨ। ਪਰ ਸਹੀ ਗੱਲ ਇਹ ਹੈ, ਕਿ ਭਾਈ ਜੀ ਨੇ



ਸਾਧਾਰਨ ਗੱਲਾਂ ਦਾ ਵੀ ਖਿਆਲ ਨਹੀਂ ਰਖਿਆ । ਸਾਰੇ ਜਾਣਦੇ ਹਨ ਕਿ ਬਹਾਦਰ ਸ਼ਾਹ ਨੇ ਫੱਗਣ ਸੰਮਤ ੧੭੬੮ ਵਿਚ ਚਲਾਣਾ ਕੀਤਾ, ਪਰ ਗਿਆਨੀ ਜੀ ਇਹ ਘਟਨਾ ਸੰਮਤ ੧੭੭੦ ਦੀ ਦਸਦੇ ਹਨ। ਇਥੋਂ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ, ਕਿ ਆਪ ਨੇ ਵਾਕਿਆਤ ਦੀ ਕਿਤਨੀ ਕੁ ਖੋਜ ਪੜਤਾਲ ਕੀਤੀ ਹੋਵੇਗੀ।

ਅਸਲ ਗੱਲ ਇਹ ਹੈ, ਕਿ ਲੋਹਗੜ੍ਹ ਤੇ ਹਮਲਾ ਕਰਨ ਵਾਲੀ ਫੌਜ ਦੇ ਅਫ਼ਸਰ ਅਸਗਰ ਖਾਨ, ਸਮੱਦ ਖਾਨ ਤੇ ਅਸਦੁੱਲਾ ਖਾਨ ਨਹੀਂ ਸਨ, ਤੇ ਨਾ ਹੀ ਸ਼ਾਹਜ਼ਾਦਾ ਜਹਾਨ ਦਾਰ ਸ਼ਾਹ ਸੀ, ਸਗੋਂ ਵਜ਼ੀਰ ਮੁਨਇਮ ਖਾਨ, ਖਾਨ ਖਾਨਾਂ ਤੇ ਸ਼ਾਹਜ਼ਾਦਾ ਰਫੀਉਲ ਸ਼ਾਨ ਸਨ। ਜਿਨ੍ਹਾਂ ਅਫਸਰਾਂ ਦੇ ਨਾਮ ਭਾਈ ਜੀ ਨੇ ਲਿਖੇ ਹਨ, ਉਨ੍ਹਾਂ ਦਾ ਜ਼ਿਕਰ ਕਿਸੇ ਵੀ ਇਤਿਹਾਸਕਾਰ ਨੇ ਨਹੀਂ ਕੀਤਾ, ਇਹ ਭਾਈ ਜੀ ਦੇ ਦਿਮਾਗ ਦੀ ਹੀ ਕਾਢ ਹਨ। ਹੈਦਰੀ ਝੰਡਾ ਬਾਦਸ਼ਾਹ ਨੇ ਨਹੀਂ ਸੀ ਖੜਾ ਕੀਤਾ, ਸਗੋਂ ਬਾਦਸ਼ਾਹ ਦੇ ਲਾਹੌਰ ਆਉਣ ਤੋਂ ਬਹੁਤ ਪਹਿਲਾਂ ਲਾਹੌਰ ਤੇ ਮਾਝੇ ਦੀ ਮੁਸਲਮਾਨ ਰਿਆਇਆ ਨੇ ਖੜਾ ਕੀਤਾ ਸੀ। ਬਾਦਸ਼ਾਹ ਦਾ ਬੈਰਾਗੀ ਵੱਲ ਸੁਲ੍ਹਾ ਲਈ ਚਿੱਠੀ ਲਿਖਣਾ ਵੀ ਭਾਈ ਜੀ ਦੇ ਹੀ ਖਿਆਲ ਵਿਚ ਆ ਸਕਦਾ ਹੈ। ਸਹੀ ਗੱਲ ਇਹ ਹੈ, ਕਿ ਵਜ਼ੀਰ ਮੁਨਇਮ ਖਾਨ ਇਸ ਗੱਲ ਤੇ ਜ਼ੋਰ ਦਿੰਦਾ ਸੀ ਕਿ ਬਾਦਸ਼ਾਹ ਸਲਾਮਤ ਆਪ ਇਸ ਲੜਾਈ ਵਿਚ ਸ਼ਾਮਿਲ ਨਾ ਹੋਣ, ਕਿਉਂਕਿ ਜਿਸ ਵੈਰੀ ਦਾ ਪਹਿਲਾਂ ਕਦੇ ਨਾਮ ਹੀ ਨਹੀਂ ਸੁਣਿਆ ਉਸ ਦੇ ਮੁਕਾਬਲੇ ਲਈ ਬਾਦਸ਼ਾਹ ਦਾ ਆਪ ਜਾਣਾ ਸ਼ਾਹੀ ਸ਼ਾਨ ਦੇ ਵਿਰੁਧ ਹੈ। ਕਿਸੇ ਮਨਸਬਦਾਰ ਨੂੰ ਭੇਜ ਦੇਣਾ ਹੀ ਕਾਫੀ ਹੈ। ਪਰ ਬਾਦਸ਼ਾਹ ਨੂੰ ਇਹ ਲਾਲਚ ਸੀ, ਕਿ ਜਹਾਦ ਦਾ ਅਜੇਹਾ ਸਮਾਂ ਪਹਿਲਾਂ ਕਿਸੇ ਬਾਦਸ਼ਾਹ ਨੂੰ ਨਸੀਬ ਨਹੀਂ ਹੋਇਆ, ਇਸ ਲਈ ਉਹ ਆਪ ਹੀ ਫੌਜ ਲੈਕੇ ਵਧਿਆ।

ਮੈਂ ਭਾਈ ਜੀ ਦੀ ਸਾਰੀ ਕਿਤਾਬ ਨੂੰ ਭੁੱਲਾਂ ਨਾਲ ਭਰਿਆ ਵੇਖਿਆ ਹੈ, ਇਹ ਕਿਹਾ ਜਾ ਸਕਦਾ ਹੈ ਕਿ ਸਾਰੀ ਕਿਤਾਬ ਬਨਾਵਟੀ ਗੱਲਾਂ ਨਾਲ ਭਰੀ ਗਈ ਹੈ। ਮੈਨੂੰ ਮੁੜ ਮੁੜ ਇਸ ਗੱਲ ਦਾ ਅਫਸੋਸ ਆਉਂਦਾ ਹੈ ਕਿ ਇਕ ਸਿਆਣਾ ਆਦਮੀ ਇਸ ਤਰ੍ਹਾਂ ਆਪਣੇ ਜ਼ਮੀਰ ਦਾ ਖ਼ੂਨ ਕਿਵੇਂ ਕਰ ਸਕਦਾ ਹੈ ਕਿ ਆਪਣੀ ਸਾਰੀ ਕਿਤਾਬ ਵਿਚ ਕਿਧਰੇ ਵੀ ਸਚਾਈ ਤੋਂ ਕੰਮ ਨਾ ਲਵੇ।

ਅੱਜ ਤਕ ਸਾਰਾ ਸੰਸਾਰ ਬੰਦਾ ਬਹਾਦਰ ਨੂੰ ਸਿੱਖ, ਤੇ ਉਸ ਸਮੇਂ ਦੀ ਲਹਿਰ ਨੂੰ ਸਿੱਖ ਲਹਿਰ ਮੰਨਦਾ ਰਿਹਾ ਹੈ। ਭਾਈ ਜੀ ਇਸਦੇ ਵਿਰੁੱਧ ਬੰਦਾ ਬਹਾਦਰ ਨੂੰ ਬੈਰਾਗੀ, ਤੇ ਉਸ ਲਹਿਰ ਨੂੰ ਹਿੰਦੂ ਲਹਿਰ ਸਾਬਤ ਕਰਨ ਲਗੇ

ਸਨ। ਇਸ ਵਾਸਤੇ ਉਨ੍ਹਾਂ ਲਈ ਜ਼ਰੂਰੀ ਸੀ ਕਿ ਵਾਕਿਆਤ ਦੀ ਪੂਰੀ ਪੂਰੀ ਛਾਣ ਬੀਨ ਕਰਦੇ । ਸਾਰੇ ਸਮਕਾਲੀ ਇਤਿਹਾਸਕਾਰਾਂ ਦੀਆਂ ਲਿਖਤਾਂ ਨੂੰ ਘੋਖਦੇ, ਜਿਸ ਜਿਸ ਨਾਲ ਬੰਦਾ ਬਹਾਦਰ ਦੀ ਲੜਾਈ ਹੋਈ ਸੀ, ਉਨ੍ਹਾਂ ਦੇ ਵਾਰਸਾਂ ਤੋਂ ਪਤਾ ਕਰਦੇ, ਅਰ ਜਿਥੋਂ ਜਿਥੋਂ ਆਪਣੇ ਮਤਲਬ ਦੀ ਗੱਲ ਮਿਲਦੀ ਉਸਨੂੰ ਲਿਖਕੇ ਇਤਿਹਾਸਕਾਰਾਂ ਦੀ ਤਰ੍ਹਾਂ ਉਸ ਤੋਂ ਲਾਭ ਲੈਂਦੇ, ਨਾ ਕਿ ਕਿਸੇ ਵਾਕਿਆ ਬਾਬਤ ਕਿਸੇ ਵੀ ਤਵਾਰੀਖ ਨੂੰ ਪੜ੍ਹਨਾਂ ਹਰਾਮ ਸਮਝ ਲੈਂਦੇ, ਤੇ ਕਿਸੇ ਨਿਕੰਮੀ ਤਵਾਰੀਖ ਨੂੰ ਸਾਹਮਣੇ ਰੱਖਕੇ ਉਸ ਉੱਤੇ ਆਪਣਾ ਢਾਂਚਾ ਖੜਾ ਕਰ ਲੈਂਦੇ।

ਜਿਥੋਂ ਤਕ ਮੇਰਾ ਖਿਆਲ ਹੈ, ਭਾਈ ਜੀ ਨੇ ਗਿ: ਗਿਆਨ ਸਿੰਘ ਦੀ ਖਾਲਸਾ ਤਵਾਰੀਖ ਨੂੰ ਸਾਹਮਣੇ ਰੱਖਕੇ ਇਹ ਅਡੰਬਰ ਰਚਿਆ ਹੈ, ਤੇ ਜਿਸ ਤਰ੍ਹਾਂ ਗਿ: ਗਿਆਨ ਸਿੰਘ ਜੀ ਨੂੰ ਗੱਪਾਂ ਮਾਰਨ ਦਾ ਸ਼ੌਕ ਸੀ, ਇਸੇ ਤਰ੍ਹਾਂ ਭਾਈ ਪਰਮਾ ਨੰਦ ਨੇ ਵੀ ਗਪੌੜੇ ਚਲਾ ਦਿਤੇ ਹਨ।

ਗਿ: ਗਿਆਨ ਸਿੰਘ ਜੀ ਨੂੰ ਮੁਆਫ਼ ਕੀਤਾ ਜਾ ਸਕਦਾ ਹੈ, ਕਿਉਂਕਿ ਉਹ ਉਰਦੂ ਫ਼ਾਰਸੀ ਯਾ ਅੰਗ੍ਰੇਜ਼ੀ ਨਹੀਂ ਸੀ ਜਾਣਦੇ, ਕਿਸੇ ਵਾਕੇ ਬਾਬਤ ਪੂਰੀ ਪੂਰੀ ਛਾਣ ਬੀਨ ਕਰਨੀ ਉਨ੍ਹਾਂ ਲਈ ਔਖੀ ਸੀ। ਪਰ ਭਾਈ ਪਰਮਾ ਨੰਦ ਜੀ ਅਜਿਹਾ ਬਹਾਨਾ ਨਹੀਂ ਕਰ ਸਕਦੇ। ਜੇ ਗਿ: ਗਿਆਨ ਸਿੰਘ ਜੀ ਨੂੰ ਕਿਤੇ ਗਲਤੀ ਲੱਗੀ ਹੈ, ਤਾਂ ਇਸਦੇ ਇਹ ਅਰਥ ਨਹੀਂ, ਕਿ ਇਕ ਪੜ੍ਹਿਆ ਲਿਖਿਆ ਸਿਆਣਾ ਇਤਿਹਾਸਕਾਰ ਅੱਖਾਂ ਬੰਦ ਕਰਕੇ ਉਸ ਦੇ ਪਿੱਛੇ ਤੁਰਦਾ ਜਾਏ ਤੇ ਗਲਤ ਠੀਕ ਦੀ ਪਛਾਣ ਕਰਨ ਦਾ ਯਤਨ ਨਾ ਕਰੇ।

ਯਤਨ ਤਾਂ ਕੀ ਕਰਨਾ ਸੀ, ਭਾਈ ਜੀ ਅੱਖਾਂ ਬੰਦ ਕਰਕੇ ਲਿਖੀ ਜਾ ਰਹੇ ਹਨ। ਇਨ੍ਹਾਂ ਸਮਾਚਾਰਾਂ ਦੇ ਗਲਤ ਯਾ ਸਹੀ ਹੋਣ ਨਾਲ ਕੋਈ ਵਾਸਤਾ ਨਹੀਂ। ਇਨ੍ਹਾਂ ਦਾ ਮਤਲਬ ਹਰ ਥਾਂ ਤੇ ਬੰਦਾ ਬਹਾਦਰ ਦੀ ਜਗ੍ਹਾ ਬੈਰਾਗੀ ਬੀਰ ਲਿਖ ਦੇਣਾ ਹੈ, ਤੇ ਬਸ। ਨਹੀਂ ਤਾਂ ਇਹ ਕਿਥੋਂ ਦੀ ਸਿਆਣਪ ਹੈ ਕਿ ਬਹਾਦਰ ਸ਼ਾਹ ਦੇ ਚਲਾਣੇ ਦਾ ਸੰਨ ਵੀ ਠੀਕ ਨਾ ਲਿਖਿਆ ਜਾਵੇ ਅਤੇ ਕਿਸੇ ਇਕ ਵਾਕੇ ਨੂੰ ਵੀ ਉਸ ਸਮੇਂ ਦੀ ਕਿਸੇ ਤਵਾਰੀਖ ਨਾਲ ਮਿਲਾਕੇ ਨਾ ਵੇਖਿਆ ਜਾਵੇ।

ਜਿਥੋਂ ਤਕ ਮੇਰਾ ਕਿਆਸ ਹੈ, ਭਾਈ ਜੀ ਨੂੰ ਬੈਰਾਗੀ ਬੀਰ ਦਾ ਖਿਆਲ ਆਇਆ, ਤੇ ਗਿ: ਗਿਆਨ ਸਿੰਘ ਜੀ ਦੀ ਤਵਾਰੀਖ ਨੂੰ ਸਾਹਮਣੇ ਰੱਖਕੇ ਦੋ ਤਿੰਨਾਂ ਦਿਨਾਂ ਵਿਚ ਇਹ ਕਿਤਾਬ ਲਿਖ ਮਾਰੀ। ਕੀ ਇਹ



ਇਤਿਹਾਸਕਾਰਾਂ ਦਾ ਕੰਮ ਹੈ, ਯਾ ਕਿ ਬਾਜ਼ਾਰੀ ਗੱਪੀਆਂ ਦਾ?

ਲੋਹਗੜ੍ਹ ਦੇ ਫਤਹਿ ਹੋਣ ਤਕ ਜੋ ਸਮਾਚਾਰ ਭਾਈ ਪਰਮਾ ਨੰਦ ਜੀ ਨੇ ਲਿਖੇ ਹਨ, ਉਹ ਭਾਵੇਂ ਇਤਿਹਾਸਕ ਨੁਕਤੇ ਨਾਲ ਬਿਲਕੁਲ ਗਲਤ ਹਨ, ਪਰ ਫਿਰ ਵੀ ਉਨ੍ਹਾਂ ਵਿਚ ਕਿਤੇ ਨਾ ਕਿਤੇ ਸਚਾਈ ਦੀ ਅੰਸ਼ ਜ਼ਰੂਰ ਹੈ। ਮਗਰ ਲੋਹਗੜ੍ਹ ਦੀ ਫਤਹਿ ਦੇ ਪਿਛੋਂ ਹੋਏ ਹਾਲਾਤ ਵਿਚ ਇਤਨਾਂ ਕੁਝ ਵੀ ਨਹੀਂ।

ਆਪ ਲਿਖਦੇ ਹਨ:

*"ਬਾਦਸ਼ਾਹ ਕੇ ਮਰ ਜਾਨੇ ਪਰ ਬੈਰਾਗੀ ਨੇ ਫਿਰ ਅਪਨਾ ਘੋੜਾ ਫੇਰਨਾ ਸ਼ੁਰੂ ਕਰ ਦੀਆ। ਜਗ੍ਹਾ ਜਗ੍ਹਾ ਪਰ ਫੌਜ ਰਖਤਾ ਜਾਤਾ ਥਾ, ਥੋੜ੍ਹੇ ਸੇ ਅਰਸਾ ਮੇਂ ਹੀ ਹਰਦਵਾਰ ਤਕ ਕਾ ਮੁਲਕ ਫਿਰ ਸਰ ਕਰ ਲੀਆ, ਔਰ ਸਭ ਜਗ੍ਹਾ ਇਸਕੇ ਨਾਮ ਕਾ ਸਿੱਕਾ ਬੈਠ ਗਿਆ। ਮੁਲਕ ਕੀ ਹਕੂਮਤ ਸਿੱਖ ਸਰਦਾਰੋਂ ਕੇ ਸਪੁਰਦ ਕਰਕੇ ਵੁਹ ਖੁਦ ਪਹਾੜ ਕੋ ਚਲਾ ਗਿਆ। ਇਸਕਾ ਗੈਰ ਹਾਜ਼ਰ ਹੋਨਾ ਥਾ ਕਿ ਮੁਸਲਮਾਨ ਫ਼ੌਜੇਂ ਜ਼ੋਰ ਪਕੜਨੇ ਲਗੀਂ, ਔਰ ਸਿੱਖ ਉਨਕੇ ਆਗੇ ਆਗੇ ਭਾਗਨੇ ਲਗੇ। ਕਿਸੀ ਮਕਾਮ ਪਰ ਸਿੱਖ ਮੁਕਾਬਲਾ ਭੀ ਕਰਤੇ ਥੇ, ਲੇਕਿਨ ਆਮ ਤੌਰ ਪੁਰ ਸਿੱਖ ਭਾਗਤੇ ਜਾਤੇ ਥੇ, ਔਰ ਫੌਜ ਉਨ ਕਾ ਤਆਕਬ ਕਰਤੀ ਥੀ। ਇਸ ਤਰਜ਼ੇ ਅਮਲ ਮੇਂ ਸਾਲ ਗੁਜ਼ਰ ਗਿਆ। ਬੈਰਾਗੀ ਪਹਾੜ ਸੇ ਲੌਟਾ ਔਰ ਸਿੱਖੋਂ ਮੇਂ ਨਈ ਜਾਨ ਆ ਗਈ। ਬਸੀਗਾਮ ਕੀ ਲੜਾਈ ਮੇਂ ਸਿੱਖੋਂ ਨੇ ਫਤਹਿ ਹਾਸਲ ਕੀ, ਇਸਕੇ ਬਾਦ ਬੈਰਾਗੀ ਕਰਤਾਰਪੁਰ ਪਹੁੰਚਾ, ਸਰਹੰਦ ਪਰ ਫਿਰ ਹਮਲਾ ਕੀਆ, ਚੂਹੜਮਲ*

*ਔਰ ਅਮੀਨ ਖਾਨ ਮੁਕਾਬਲਾ ਪਰ ਆਏ,*
*ਲੇਕਿਨ ਸ਼ਿਕਸਤ ਖਾ ਕਰ ਮਾਤੈਹਤੀ ਕਬੂਲ ਕੀ।*
*ਜਲੰਧਰ ਕੇ ਜਾਗੀਰਦਾਰ ਫੈਜ਼ ਅਲਾ ਖਾਨ*
*ਔਰ ਸੈਫਅਲਾ ਖਾਨ ਚੰਦ ਕੋਸ ਆਗੇ*
*ਆ ਕਰ ਮਿਲੇ, ਲੇਕਿਨ ਚੂੰਕੇ ਉਨ੍ਹੋਂ ਨੇ*
*ਗੁਰੂਹਰ ਗੋਬਿੰਦ ਕੇ ਸਾਥ ਦੁਸ਼ਮਨੀ ਕੀ ਥੀ,*
*ਉਨ ਕੀ ਆਧੀ ਜਾਗੀਰ ਜ਼ਬਤ ਕਰ ਲੀ ਗਈ।"*

ਇਹ ਸਾਰੇ ਸਮਾਚਾਰ ਅਲਫ ਲੈਲਾ ਦਾ ਕਿੱਸਾ ਹਨ, ਜੋ ਭਾਈ ਜੀ ਦੇ ਆਪਣੇ ਦਿਮਾਗ ਦੀ ਕਾਢ ਹਨ। ਅਸਲ ਵਿਚ ਭਾਈ ਜੀ ਦਾ ਭਾਵ ਕੇਵਲ ਇਹ ਪ੍ਰਗਟ ਕਰਨਾ ਹੈ, ਕਿ ਬੈਰਾਗੀ ਬੀਰ ਤੋਂ ਬਿਨਾਂ ਸਿੱਖ ਕੁਝ ਵੀ ਨਹੀਂ ਸਨ। ਬੈਰਾਗੀ ਆਉਂਦਾ ਹੈ, ਤਾਂ ਸਿੱਖਾਂ ਨੂੰ ਫਤਹਿ ਨਸੀਬ ਹੁੰਦੀ ਹੈ। ਬੈਰਾਗੀ ਪਹਾੜਾਂ ਤੇ ਚਲਾ ਜਾਂਦਾ ਹੈ,ਤਾਂ ਸਿੱਖ ਨੱਸਣ ਲੱਗ ਜਾਂਦੇ ਹਨ, ਤੇ ਮੁਸਲਮਾਨ ਜ਼ੋਰ ਪਕੜ ਜਾਂਦੇ ਹਨ। ਥਾਉਂ ਥਾਈਂ ਭਾਈ ਜੀ ਨੇ ਇਸ ਗੱਲ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿਚ ਦੁਹਰਾਇਆ ਹੈ, ਹਾਲਾਂ ਕਿ ਇਹ ਉੱਕਾ ਹੀ ਗਲਤ ਹੈ। ਮੁਲਕ ਵਿਚ ਜਿਤਨੀ ਵੀ ਹਲਚਲ ਸੀ, ਉਹ ਸਿੱਖਾਂ ਦੀ ਸੀ, ਬੰਦਾ ਕੇਵਲ ਲੋਹਗੜ੍ਹ ਦਾ ਸ਼ੌਕੀਨ ਸੀ, ਉਹ ਉਥੇ ਹੀ ਰਿਹਾ।

ਬਹਾਦਰ ਸ਼ਾਹ ਤੋਂ ਪਿੱਛੋਂ ਬੰਦਾ ਸਾਢੌਰੇ ਆ ਗਿਆ ਸੀ, ਤੇ ਲੋਹਗੜ੍ਹ ਦੀ ਮੁਰੰਮਤ ਕਰਕੇ ਉਥੇ ਬੈਠ ਗਿਆ ਸੀ। ਸ਼ਾਹੀ ਫ਼ੌਜ ਨੇ ਘੇਰਾ ਘੱਤ ਲਿਆ, ਵੀਹ ਮਹੀਨੇ ਇਹੋ ਹਾਲ ਰਿਹਾ। ਅਖੀਰ ਅਧ ਰਮਜ਼ਾਨ ੧੧੨੫ ਹਿਜਰੀ ਨੂੰ ਲੋਹਗੜ੍ਹ ਦਾ ਕਿਲ੍ਹਾ ਫਤਹਿ ਹੋ ਗਿਆ। ਬਸੀਗਾਮ ਦੀ ਲੜਾਈ, ਸਰਹੰਦ ਦਾ ਹਮਲਾ, ਚੂਹੜ ਮਲ ਤੇ ਅਮੀਨ ਖਾਨ ਦੀ ਸ਼ਿਕਸਤ, ਫੈਜ਼ੁਲਾ ਖ਼ਾਨ ਦੀ ਜਾਗੀਰ ਆਦਿ ਸਾਰੇ ਸਮਾਚਾਰ ਬਿਲਕੁਲ ਗਲਤ ਤੇ ਉੱਕੇ ਹੀ ਬਨਾਵਟੀ ਹਨ।

ਆਪ ਅੱਗੇ ਲਿਖਦੇ ਹਨ:

*"ਬੈਰਾਗੀ ਨੇ ਸੰਮਤ ੧੭੭੦ ਬਿਕਰਮੀ*
*ਮੇਂ ਅੰਮ੍ਰਿਤਸਰ ਮੇਂ ਏਕ ਬੜਾ ਭਾਰੀ ਦਰਬਾਰ*
*ਕੀਆ, ਔਰ ਅਪਨੇ ਸਰਦਾਰੋਂ ਕੋ ਜਾਗੀਰੇਂ*
*ਅਤਾ ਕੀਂ, ਔਰ ਬਹੁਤੇਰੋਂ ਕੋ ਮੈਹਸੂਲ*
*ਮੁਆਫ ਕੀਆ। ਅੰਮ੍ਰਿਤਸਰ ਸ਼ਹਿਰ ਕੋ*



*ਮੁਕੰਮਲ ਆਜ਼ਾਦੀ ਅਤਾ ਕੀ। ਨਈ ਫੌਜ*
*ਭਰਤੀ ਕਰਨੀ ਸ਼ੁਰੂ ਕੀ, ਔਰ ਜਗ੍ਹਾ*
*ਜਗ੍ਹਾ ਅਪਨੇ ਹਾਕਮ ਮੁਕੱਰਰ ਕੀਏ।*
*ਇਸ ਕੇ ਬਾਦ ਬਟਾਲਾ, ਗੁਰਦਾਸਪੁਰ*
*ਔਰ ਪਠਾਨਕੋਟ ਕੇ ਇਲਾਕੋਂ ਪਰ*
*ਕਬਜ਼ਾ ਕੀਆ। ਗੁਰਦਾਸਪੁਰ ਮੇਂ*
*ਜੰਗੀ ਕਿਲ੍ਹਾ ਤਾਮੀਰ ਕਰਾਇਆ, ਜਿਸ*
*ਮੇਂ ਸਾਮਾਨ  ਰਸਦ ਵ ਜੰਗ ਭਰ ਦੀਆ।*
*ਪੰਜਾਬ ਕੇ ਦੂਸਰੇ ਹਿੱਸੋਂ ਮੇਂ ਭੀ ਦੌਰਾ*
*ਕਰਕੇ ਅਪਨੀ ਹਕੂਮਤ ਕਾਇਮ ਕੀ।*
*ਅਨੰਦਪੁਰ ਜਾ ਕਰ ਪਹਾੜੀ ਰਾਜਾਓਂ ਕੋ ਏਕ*
*ਪੈਗਾਮ ਭੇਜਾ, ਕਿ ਉਨ੍ਹੇਂ ਹਿੰਦੂ ਧਰਮ ਕੀ*
*ਹਿਫਾਜ਼ਤ ਕੇ ਲੀਏ ਇਸ ਕੇ ਸਾਥ ਸ਼ਾਮਿਲ*
*ਹੋ ਜਾਨਾ ਚਾਹੀਏ। ਇਸ ਕੇ ਬਾਦ ਪਹਾੜ*
*ਚਲਾ ਗਿਆ। ਪੀਛੇ ਫਿਰ ਮੁਸਲਮਾਨੋਂ ਨੇ*
*ਸਰ ਉਠਾਇਆ ਔਰ ਇਸ ਕੀ ਹਕੂਮਤ*
*ਮੇਂ ਖਲੱਲ ਡਾਲਨਾ ਸ਼ੁਰੂ ਕਰ ਦੀਆ।*
*ਚੁਨਾਚਿ ਏਕ ਵਕਤ ਜੰਮੂ ਕਾ ਸੂਬੇਦਾਰ*
*ਜ਼ਬਰਦਸਤ ਖਾਨ ਦੇਹਲੀ ਜਾਤਾ ਹੂਆ*
*ਲਾਹੌਰ ਠੈਹਰਾ। ਇਸੇ ਗੁਰਦਾਸਪੁਰ ਮੇਂ*
*ਹਿੰਦੂ ਹਕੂਮਤ ਕਾ ਸਦਰ ਮਕਾਮ*
*ਕਾਇਮ ਹੋਨਾ ਪਸੰਦ ਨਾ ਆਇਆ,*
*ਇਸਨੇ ਗੁਰਦਾਸਪੁਰ ਪਰ ਚੜ੍ਹਾਈ ਕੀ*
*ਲੇਕਿਨ ਇਸੇ ਸ਼ਿਕਸਤ ਖਾ ਕਰ ਹਟਨਾ*
*ਪੜਾ। ਤੀਸਰੀ ਬਾਰ ਫਿਰ ਬੈਰਾਗੀ ਕੋ ਸਰਹੰਦ*
*ਪਰ ਚੜ੍ਹਾਈ ਕਰਨੀ ਪੜੀ। ਸੂਬੇਦਾਰ ਹਮੀਦ*
*ਖਾਨ ਨੇ ਖੂਬ ਮੁਕਾਬਲਾ ਕੀਆ, ਲੜਾਈ*
*ਬੜੇ ਜ਼ੋਰ ਸੇ ਹੋ ਰਹੀ ਥੀ-ਸੂਬਾ ਕੀ ਤੋਪੋਂ ਨੇ*

*ਸਿੱਖਾਂ ਕੇ ਅੰਦਰ ਖਲਬਲੀ ਸੀ ਡਾਲ ਦੀ,*
*ਕਿ ਇਤਨੇ ਮੇਂ ਏਕ ਨੌਜਵਾਨ ਕਿਹਰ ਸਿੰਘ*
*ਨਾਮੀ ਨੇ ਸੂਬਾ ਕੋ ਨਿਮਾਜ਼ ਪੜ੍ਹਤੇ ਦੇਖਾ,*
*ਫੌਰਨ ਝਪਟਾ, ਔਰ ਉਸਕਾ ਸਿਰ ਤਲਵਾਰ*
*ਸੇ ਕਾਟ ਕਰ ਬੈਰਾਗੀ ਕੇ ਸਾਹਮਨੇ ਰਖ*
*ਦੀਆ.... ਬੈਰਾਗੀ ਅਬ ਜ਼ਿਆਦਾ*
*ਤਰ ਗੁਰਦਾਸਪੁਰ ਮੇਂ ਰਹਿਨੇ ਲਗਾ।*
*ਦੇਹਲੀ ਕੀ ਤਾਕਤ ਢੀਲੀ ਹੋ ਗਈ,*
*ਬੈਰਾਗੀ ਹਕੂਮਤ ਸਰਦਾਰੋਂ ਕੇ ਸਪੁਰਦ*
*ਕਰਕੇ ਖੁਦ ਮੰਡੀ ਪਹਾੜ ਪਰ ਚਲਾ*
*ਗਿਆ। ਜਬ ਵੁਹ ਗਿਆ, ਫਿਰ*
*ਮੁਸਲਮਾਨੋਂ ਨੇ ਤਾਕਤ ਹਾਸਲ ਕਰਲੀ।"*

ਮੈਨੂੰ ਇਹ ਦੱਸਣ ਦੀ ਖਾਸ ਲੋੜ ਨਹੀਂ ਕਿ ਉਤਲੇ ਸਾਰੇ ਸਮਾਚਾਰਾਂ ਵਿਚ ਇਕ ਵੀ ਵਾਕਿਆ ਸੱਚਾ ਨਹੀਂ, ਸਾਰੀਆਂ ਦੀਆਂ ਸਾਰੀਆਂ ਗੱਲਾਂ ਬਨਾਵਟੀ ਤੇ ਫ਼ਰਜ਼ੀ ਹਨ। ਬੰਦਾ ਬਹਾਦਰ ਨੇ ਗੁਰਦਾਸਪੁਰ ਦਾ ਕਿਲਾ ਹੀ ਕਦੇ ਨਹੀਂ ਬਣਾਇਆ। ਉਸ ਵਿਚ ਸਾਮਾਨ ਰਸਦ ਤੇ ਜੰਗ ਭਰਨ ਦੀ ਤਾਂ ਗੱਲ ਹੀ ਕੀ ਹੈ। ਜਦ ਅਬਦੁਲ ਸਮੱਦ ਖਾਨ ਬੰਦਾ ਬਹਾਦਰ ਦੇ ਵਿਰੁਧ ਵਧਦਾ ਹੈ, ਤਾਂ ਬੰਦਾ ਛੇਤੀ ਛੇਤੀ ਕੋਟ ਮੀਰਜ਼ਾ ਜਾਨ ਨੂੰ ਦਰੁਸਤ ਕਰਨ ਲਗ ਜਾਂਦਾ ਹੈ, ਪਰ ਵੇਹਲ ਨਾ ਹੋਣ ਕਰਕੇ ਪਿੱਛੇ ਗੁਰਦਾਸਪੁਰ ਨੂੰ ਹਟ ਜਾਂਦਾ ਹੈ, ਅਤੇ ਭਾਈ ਦੁਨੀ ਚੰਦ ਦੀ ਹਵੇਲੀ ਵਿਚ ਪਨਾਹ ਲੈਂਦਾ ਹੈ। ਸਾਰੇ ਸਮਕਾਲੀ ਜਿਹੜੇ ਗੁਰਦਾਸਪੁਰ ਦੇ ਘੇਰੇ ਵਿਚ ਹਾਜ਼ਰ ਸਨ ਇਹੋ ਲਿਖਦੇ ਹਨ। ਪਰ ਭਾਈ ਪਰਮਾ ਨੰਦ ਜੀ ਹਨ ਜੋ ਗੁਰਦਾਸਪੁਰ ਦਾ ਕਿਲ੍ਹਾ ਬਣਾਕੇ ਉਸ ਨੂੰ ਹਿੰਦੂ ਹਕੂਮਤ ਦੀ ਰਾਜਧਾਨੀ ਬਣਾ ਰਹੇ ਹਨ।

ਭਾਈ ਜੀ ਨੇ ਜੰਮੂ ਦਾ ਸੂਬੇਦਾਰ ਜ਼ਬਰਦਸਤ ਖਾਨ ਲਿਖਿਆ ਹੈ, ਜਿਸ ਨੇ ਗੁਰਦਾਸਪੁਰ ਤੇ ਚੜ੍ਹਾਈ ਕੀਤੀ, ਤੇ ਸ਼ਿਕਸਤ ਖਾਧੀ, ਪਰ ਸਹੀ ਗੱਲ ਇਹ ਹੈ ਕਿ ਇਸ ਨਾਮ ਦਾ ਜੰਮੂ ਦਾ ਕੋਈ ਸੂਬੇਦਾਰ ਹੋਇਆ ਹੀ ਨਹੀਂ। ਹਾਂ ਜਹਾਨ ਦਾਰ ਸ਼ਾਹ ਦੇ ਵੇਲੇ ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖਾਨ ਸੀ, ਜਿਹੜਾ ੧੧੨੫ ਹਿਜਰੀ ਸ਼ੁਰੂ ਜਮਾਦੀਉਲ ਅੱਵਲ ਵਿਚ ਲਾਹੌਰ ਅੰਦਰ ਮਰ ਗਿਆ ਸੀ, ਇਸ ਵਾਸਤੇ ਫ਼ਰਖ਼ਸੀਅਰ ਨੇ ਇਸ ਦੀ ਥਾਂ ਅਬਦੁਲ



ਸਮਦ ਖਾਨ ਨੂੰ ਲਾਹੌਰ ਦਾ ਸੂਬੇਦਾਰ, ਤੇ ਇਸਦੇ ਲੜਕੇ ਜ਼ਕਰੀਆ ਖਾਨ ਨੂੰ ਜੰਮੂ ਦਾ ਫੌਜਦਾਰ ਬਣਾਇਆ ਸੀ। ਜਿਨ੍ਹਾਂ ਦਿਨਾਂ ਦਾ ਭਾਈ ਜੀ ਜ਼ਿਕਰ ਕਰ ਰਹੇ ਹਨ ਉਨ੍ਹਾਂ ਦਿਨਾਂ ਵਿਚ ਇਹੋ ਪਿਉ ਪੁਤਰ ਲਾਹੌਰ ਤੇ ਜੰਮੂ ਦੇ ਹਾਕਮ ਸਨ।

ਜਹਾਨਦਾਰ ਸ਼ਾਹ ਦੇ ਸਾਰੇ ਜ਼ਮਾਨੇ ਵਿਚ ਫ਼ਰਖ਼ਸੀਅਰ ਦੀ ਹਕੂਮਤ ਵੇਲੇ ਛੇ ਮਹੀਨੇ ਬੰਦਾ ਬਹਾਦਰ ਸਾਢੌਰੇ ਹੀ ਪਿਆ ਰਿਹਾ, ਅਤੇ ਸਰਹੰਦ ਦੇ ਫੌਜਦਾਰ ਜ਼ੈਨੁਲਦੀਨ ਐਹਮਦ ਖਾਨ ਤੇ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਦੇ ਨਾਲ, ਤੇ ਪਿੱਛੋਂ ਫੌਜਦਾਰ ਸਰਹੰਦ ਤੇ ਅਬਦੁਲ ਸਮਦ ਖਾਨ ਫੌਜਦਾਰ ਲਾਹੌਰ ਦੇ ਨਾਲ ਲੜਦਾ ਰਿਹਾ। ਇਨ੍ਹਾਂ ਦਿਨਾਂ ਵਿਚ ਨਾ ਕਦੇ ਬੰਦਾ ਬਹਾਦਰ ਗੁਰਦਾਸਪੁਰ ਗਿਆ, ਨਾ ਕਿਲ੍ਹਾ ਬਣਾਇਆ ਨਾ ਜ਼ਬਰਦਸਤ ਖਾਨ ਨੂੰ ਹਾਰ ਦਿਤੀ, ਨਾ ਅਮ੍ਰਿਤਸਰ ਵਿਚ ਦਰਬਾਰ ਕੀਤਾ, ਤੇ ਨਾ ਹੀ ਕਿਸੇ ਨੂੰ ਜਾਗੀਰ ਦਿਤੀ।

ਤੀਜੀ ਵੇਰ ਸਰਹੰਦ ਤੇ ਹਮਲਾ, ਤੇ ਕਿਹਰ ਸਿੰਘ ਦਾ ਹਮੀਦੁਲ ਦੀਨ ਸੂਬੇਦਾਰ ਸਰਹੰਦ ਨੂੰ ਨਿਮਾਜ਼ ਪੜ੍ਹਦਿਆਂ ਕਤਲ ਕਰਨਾ, ਬੜਾ ਸੁਆਦਲਾ ਕਿੱਸਾ ਹੈ। ਪਰ ਇਤਿਹਾਸਕ ਨੁਕਤਾ ਖਿਆਲ ਨਾਲ ਇਹ ਸਿਰਫ ਕਿੱਸਾ ਹੀ ਕਿੱਸਾ ਹੈ। ਪ੍ਰਤੀਤ ਹੁੰਦਾ ਹੈ ਕਿ ਕਿਸੇ ਵੇਲੇ ਭਾਈ ਜੀ ਨੇ ਸੈਰੁਲ ਮਤਾਖਰੀਨ ਦਾ ਮੁਤਾਲਿਆ ਕੀਤਾ ਹੋਵੇਗਾ। ਇਸ ਵਿਚ ਬਾਯਜ਼ੀਦ ਖਾਨ ਦੇ ਬਾਰੇ ਅਜਿਹਾ ਕਿੱਸਾ ਲਿਖਿਆ ਹੈ, ਨਾਮ ਆਦਿ ਭੁਲ ਗਏ, ਬਾਯਜ਼ੀਦ ਖਾਨ ਦੀ ਥਾਂ ਤੇ ਹਮੀਦੁਲ ਦੀਨ ਲਿਖ ਦਿਤਾ, ਅਤੇ ਬਾਜ ਸਿੰਘ ਦੀ ਥਾਂ ਕਿਹਰ ਸਿੰਘ। ਪਰ ਸੱਚੀ ਗੱਲ ਇਹ ਹੈ ਕਿ ਸੈਰੁਲ ਮਤਾਖਰੀਨ ਦੇ ਲਿਖਾਰੀ ਨੇ ਵੀ ਗੱਪ ਹੀ ਠੋਕੀ ਹੈ ਤੇ ਭਾਈ ਪਰਮਾ ਨੰਦ ਜੀ ਵੀ ਗੱਪ ਹੀ ਮਾਰ ਰਹੇ ਹਨ, ਅਸਲ ਗੱਲ ਕੋਈ ਹੈ ਹੀ ਨਹੀਂ। ਸਰਹੰਦ ਉਤੇ ਵਜ਼ੀਰ ਖਾਨ ਦੇ ਵੇਲੇ ਹੀ ਹੱਲਾ ਹੋਇਆ। ਫਿਰ ੪੪ ਸਾਲ ਤਕ ਸਰਹੰਦ ਉਤੇ ਹਮਲਾ ਕਰਨ ਦਾ ਕਿਸੇ ਨੇ ਹੌਸਲਾ ਹੀ ਨਹੀਂ ਕੀਤਾ।

ਸੁਆਦ ਦੀ ਗੱਲ ਇਹ ਹੈ ਕਿ ਭਾਈ ਜੀ ਇਤਨੀਆਂ ਲੜਾਈਆਂ ਦਾ ਜ਼ਿਕਰ ਕਰਦੇ ਹਨ, ਪਰ ਵਿਸਥਾਰ ਕਿਸੇ ਦਾ ਨਹੀਂ ਦਿੰਦੇ ਤੇ ਨਾ ਹੀ ਨਤੀਜੇ ਦਾ ਜ਼ਿਕਰ ਕਰਦੇ ਹਨ। ਇਥੋਂ ਤਕ ਕਿ ਸਰਹੰਦ ਦੇ ਸੂਬੇਦਾਰ ਦਾ ਮਰ ਜਾਣਾ ਤਾਂ ਦਸ ਦਿੰਦੇ ਹਨ, ਪਰ ਇਹ ਨਹੀਂ ਦਸਦੇ ਜੋ ਸਰਹੰਦ ਵਿਚ ਬੈਰਾਗੀ ਬੀਰ ਦਾਖਿਲ ਵੀ ਹੋਇਆ ਕਿ ਨਹੀਂ, ਕੋਈ ਲੁਟ ਮਾਰ ਕੀਤੀ ਕਿ ਨਹੀਂ, ਤੇ ਕਿਸੇ ਨੂੰ ਜਾਗੀਰ ਦਿਤੀ ਕਿ ਨਾ। ਸਰਹੰਦ ਦੀ ਫਤਹਿ ਵੇਲੇ

ਸਿੱਖਾਂ ਨੇ ਥਾਉਂ ਥਾਈਂ ਸਿਰ ਉਠਾ ਲਿਆ ਸੀ, ਜਿਸਦਾ ਅਸਰ ਇਹ ਹੋਇਆ ਸੀ ਕਿ ਗੰਗ ਦੁਆਬ, ਜਲੰਧਰ ਦੁਆਬ ਤੇ ਮਾਝੇ ਦੇ ਪਿੰਡਾਂ ਵਿਚ ਵੱਸਣ ਵਾਲੇ ਮੁਲਾਣਿਆਂ ਨੂੰ ਘਰ ਬਾਹਰ ਛਡਕੇ ਸ਼ਹਿਰਾਂ ਵਿਚ ਆਸਰਾ ਲੈਣਾ ਪਿਆ ਸੀ। ਪਰ ਇਸ ਤੋਂ ਮਗਰੋਂ ਦੋ ਵੇਰ ਸਰਹੰਦ ਉਤੇ ਬੈਰਾਗੀ ਬੀਰ ਦੀ ਚੜ੍ਹਾਈ ਹੁੰਦੀ ਹੈ, ਫੌਜਦਾਰਾਂ ਨੂੰ ਹਾਰ ਹੋਈ, ਪਰ ਇਹ ਮਲੂਮ ਨਹੀਂ ਹੁੰਦਾ ਕਿ ਪਿਛੋਂ ਹੋਇਆ ਕੀ। ਕੀ ਸਰਹੰਦ ਵਿਚ ਸਿੱਖ ਦਾਖਿਲ ਵੀ ਹੋਏ ਯਾ ਕਿ ਨਹੀਂ।

ਅਗੇ ਆਪ ਲਿਖਦੇ ਹਨ:

> *"ਫ਼ਰਖ਼ਸੀਅਰ ਕੋ ਤਖ਼ਤ ਪਰ ਬੈਠਤੇ ਹੀ ਮੁਸਲਮਾਨੋਂ ਕੀ ਸ਼ਕਾਇਆਤ ਪਹੁੰਚੀ, ਇਸ ਨੇ ਸੂਬਾ ਲਾਹੌਰ ਕੋ ਸਖ਼ਤ ਹੁਕਮ ਰਵਾਨਾ ਕੀਆ ਕਿ ਬੈਰਾਗੀ ਕੇ ਸਿੱਖੋਂ ਕੋ ਅਛੀ ਤਰ੍ਹਾ ਤੰਬੀਹ ਕਰੇ। ਸੂਬਾ ਨੇ ਸਰਹੰਦ ਪਰ ਫ਼ੌਜ ਕਸ਼ੀ ਕਰਕੇ ਸਿੱਖੋਂ ਕੋ ਜੋ ਵਹਾਂ ਜਮਾ ਹੂਏ ਥੇ, ਬੜੀ ਭਾਰੀ ਸ਼ਿਕਸਤ ਦੀ , ਇਤਨੇ ਮੇਂ ਬੈਰਾਗੀ ਆ ਪਹੁੰਚਾ, ਔਰ ਨਵਾਬੀ ਫੌਜ ਪਰ ਏਕ ਐਸਾ ਸ਼ਬ ਖ਼ੂਨ ਮਾਰਾ ਕਿ ਉਸੇ ਤਿੱਤਰ ਬਿਤਰ ਕਰ ਦੀਆ, ਵਾਪਸੀ ਪਰ ਕਈ ਔਰ ਜਗ੍ਹਾ ਮੁਸਲਮਾਨੀ ਫੌਜ ਸੇ ਮੁਕਾਬਲਾ ਕਰਤਾ ਗੁਰਦਾਸਪੁਰ ਮੇਂ ਮਕੀਮ ਹੋ ਗਿਆ।"*

ਹੋਰ ਵਾਕਿਆਂ ਵਾਂਗ ਏਹ ਵੀ ਬਨਾਵਟੀ ਤੇ ਫਰਜ਼ੀ ਹਨ। ਭਾਈ ਜੀ ਦਾ ਆਸ਼ਾ ਕੇਵਲ ਇਹ ਪ੍ਰਗਟ ਕਰਨਾ ਹੈ ਕਿ ਸਿੱਖਾਂ ਨੂੰ ਸ਼ਾਹੀ ਫੌਜ ਹਾਰ ਦੇਂਦੀ ਹੈ, ਅਤੇ ਬੈਰਾਗੀ ਬੀਰ ਆ ਕੇ ਸ਼ਾਹੀ ਫੌਜ ਨੂੰ ਨਸਾ ਦਿੰਦਾ ਹੈ। ਭਾਈ ਜੀ ਵਾਕਿਆਤ ਦਾ ਕੋਈ ਖਿਆਲ ਨਹੀਂ ਕਰਦੇ, ਜੋ ਜੀ ਆਉਂਦਾ ਹੈ ਲਿਖੀ ਜਾਂਦੇ ਹਨ। ਇਹੋ ਜਿਹੀਆਂ ਕਹਾਣੀਆਂ ਨਾਲ ਹੀ ਆਪ ਨੇ ਬੈਰਾਗੀ ਬੀਰ ਦਾ ਜੀਵਨ ਤਿਆਰ ਕਰ ਦਿਤਾ ਹੈ ਪਰ ਜਿਹੜੇ ਸਮਾਚਾਰ ਲਿਖਣ ਯੋਗ ਸਨ, ਉਹ ਛੱਡ ਦਿਤੇ ਹਨ। ਆਪ ਨੇ ਮਾਝੇ ਦੀ ਗੜ ਬੜ ਤੇ ਹੈਦਰੀ ਝੰਡੇ ਦਾ ਕਿਤੇ ਜ਼ਿਕਰ ਨਹੀਂ ਕੀਤਾ, ਕਿਲ੍ਹਾ ਭਗਵੰਤ ਰਾਏ, ਕੋਟਲਾ ਬੇਗਮ, ਤੇ ਭੀਲੋ ਵਾਲ ਦੀਆਂ ਲੜਾਈਆਂ ਦਾ ਕਿਤੇ ਜ਼ਿਕਰ ਨਹੀਂ ਕੀਤਾ। ਦੁਆਬਾ ਜਲੰਧਰ ਦੀ ਗੜ ਬੜ ਤੇ ਰਾਹੋਂ ਦੀ ਲੜਾਈ ਦਾ ਕਿਤੇ ਵੀ ਜ਼ਿਕਰ ਨਹੀਂ ਕੀਤਾ। ਰਾਏ ਪੁਰ ਦੀ ਲੜਾਈ ਤੇ ਸ਼ਮਸ ਖਾਨ ਅਰ ਬਾਯਜ਼ੀਦ



ਖਾਨ ਦੇ ਮਾਰੇ ਜਾਣ ਦਾ ਕਿਧਰੇ ਜ਼ਿਕਰ ਨਹੀਂ। ਜਗਤ ਸਿੰਘ ਦੇ ਕੀੜੀ ਅਫ਼ਗਾਨਾਂ ਪੁਰ ਹਮਲੇ ਅਤੇ ਮੁਹੰਮਦ ਅਸਹਾਕ ਦੇ ਮਾਰੇ ਜਾਣ ਦਾ ਕਿਧਰੇ ਜ਼ਿਕਰ ਨਹੀਂ ਕੀਤਾ, ਕਲਾਨੌਰ ਦੀ ਲੜਾਈ, ਕਾਨੂੰਗੋ ਸੰਤੋਖ ਰਾਏ ਤੇ ਫੌਜਦਾਰ ਸਹਿਰਾਬ ਖਾਨ ਦਾ ਮੁਕਾਬਲਾ, ਬਟਾਲਾ ਦੀ ਲੜਾਈ, ਫੌਜਦਾਰ ਸ਼ੇਖ ਮੁਹੰਮਦ ਦਾਇਮ ਦਾ ਮੁਕਾਬਲਾ, ਸ਼ੇਖ ਉਲ ਹਿੰਦ ਦਾ ਮਾਰਿਆ ਜਾਣਾ ਆਦਿ ਸਮਾਚਾਰਾਂ ਦਾ ਵੀ ਕਿਧਰੇ ਜ਼ਿਕਰ ਨਹੀਂ ਕੀਤਾ। ਪਰ ਥਾਂ ਥਾਂ ਤੇ ਫਰਜ਼ੀ ਕਹਾਣੀਆਂ ਲਿਖ ਦਿਤੀਆਂ ਹਨ, ਕਿ ਬੈਰਾਗੀ ਬੀਰ ਨੇ ਮੁਲਕ ਵਿਚ ਘੋੜਾ ਫੇਰ ਦਿਤਾ। ਹਕੂਮਤ ਸਿੱਖਾਂ ਨੂੰ ਦੇ ਕੇ ਆਪ ਪਹਾੜ ਤੇ ਚਲਾ ਗਿਆ। ਇਸ ਦੀ ਗੈਰ ਹਾਜ਼ਰੀ ਵਿਚ ਮੁਸਲਮਾਨਾਂ ਨੇ ਥਾਂ ਪਰ ਥਾਂ ਸਿੱਖਾਂ ਨੂੰ ਸ਼ਿਕਸਤ ਦਿਤੀ। ਬੰਦਾ ਪਹਾੜ ਤੋਂ ਆਇਆ, ਅਤੇ ਮੁਸਲਮਾਨਾਂ ਨੂੰ ਸ਼ਿਕਸਤ ਦੇ ਕੇ ਫਿਰ ਆਪਣਾ ਰਾਜ ਕਾਇਮ ਕਰ ਲਿਆ। ਆਪ ਦੀ ਸਾਰੀ ਕਿਤਾਬ ਨੂੰ ਦੋਆਂ ਫਿਕਰਿਆਂ ਵਿਚ ਮੁਕਾਇਆ ਜਾ ਸਕਦਾ ਹੈ ਕਿ ਸਿੱਖ ਮੁਸਲਮਾਨਾਂ ਤੋਂ ਹਾਰਦੇ ਸਨ ਤੇ ਬੈਰਾਗੀ ਮੁਸਲਮਾਨਾਂ ਤੇ ਫਤਹਿ ਹਾਸਿਲ ਕਰਦਾ ਸੀ।

ਜਦ ਮੈਨੂੰ ਮੇਰੇ ਦੋਸਤਾਂ ਨੇ ਇਹ ਕਿਹਾ ਕਿ ਮੈਂ "ਬੈਰਾਗੀ ਬੀਰ ਵਿਚ ਲਿਖੇ ਗਲਤ ਵਾਕਿਆਂ ਨੂੰ ਪ੍ਰਗਟ ਕਰਾਂ, ਮੈਨੂੰ ਹੈਰਾਨੀ ਹੋਈ ਕਿ ਮੈਂ ਕਿਹੜੇ ਕਿਹੜੇ ਵਾਕੇ ਨੂੰ ਗਲਤ ਆਖਾਂ ਜਦ ਕਿ ਸਹੀ ਵਾਕਿਆਂ ਨੂੰ ਗਲਤ ਤੇ ਫਰਜ਼ੀ ਵਾਕਿਆਂ ਨਾਲ ਅਜੇਹਾ ਲਬੇੜ ਦਿਤਾ ਗਿਆ ਹੈ ਕਿ ਸਚਾਈ ਕਿਧਰੇ ਨਜ਼ਰ ਹੀ ਨਹੀਂ ਆਉਂਦੀ।

ਮੈਂ ਭਾਈ ਪਰਮਾ ਨੰਦ ਜੀ ਨੂੰ ਚੈਲੰਜ ਕਰਦਾ ਹਾਂ ਕਿ ਉਹ ਮੈਦਾਨ ਵਿਚ ਆਉਣ, ਅਤੇ ਆਪਣੀ ਕਿਤਾਬ ਦੇ ਵਾਕਿਆਂ ਨੂੰ ਸਹੀ ਸਾਬਤ ਕਰਨ। ਅਫਵਾਹੂ ਗੱਪ ਬਾਜ਼ਾਂ ਵਾਂਗ, ਕਿੱਸੇ ਕਹਾਣੀਆਂ ਲਿਖ ਦੇਣਾ ਹੋਰ ਗੱਲ ਹੈ ਤੇ ਕਿਸੇ ਮਹਾਂ ਪੁਰਸ਼ ਦਾ ਜੀਵਨ ਲਿਖਣਾ ਹੋਰ ਗੱਲ। ਜਦੋਂ ਆਪ ਨੂੰ ਇਹ ਵੀ ਪਤਾ ਨਹੀਂ ਕਿ ਮੁਹੰਮਦ ਅਸਲਮ ਖਾਨ ਜ਼ਬਰਦਤ ਖਾਨ, ਯਾ ਅਬਦੁਲ ਸਮਦ ਖਾਨ ਕਦ ਤੇ ਕਿਥੇ ਹੋਏ* ਤਾਂ ਆਪ ਕਿਸ ਵਾਕਫੀ ਦੇ

---

* ਫਰਖ਼ ਸੀਆਰ ਦੇ ਜ਼ਮਾਨੇ ਦਾ ਜ਼ਿਕਰ ਕਰਦੇ ਹੋਏ ਭਾਈ ਜੀ ਲਿਖਦੇ ਹਨ, ਕਿ "ਲਾਹੌਰ ਕਾ ਸੂਬਾ ਅਸਲਮ ਖਾਨ ਭੀ ਮਦਦ ਲੈ ਕਰ ਆਇਆ, ਬੈਰਾਗੀ ਨੇ ਉਸੇ ਬਟਾਲਾ ਕੇ ਕਰੀਬ ਸ਼ਿਕਸਤ ਦੀ" ਹਾਲਾਂ ਕਿ ਮੁਹੰਮਦ ਅਸਲਮ ਖਾਨ ਬਹਾਦਰ ਸ਼ਾਹ ਦੇ ਸਮੇਂ ਵਿਚ ਹੋਇਆ ਹੈ, ਜਹਾਨਦਾਰ ਸ਼ਾਹ ਦੇ ਸਮੇਂ ਵਿਚ ਜ਼ਬਰਦਸਤ ਖਾਨ, ਅਤੇ ਫਰਖ਼ਸੀਅਰ ਦੇ ਜ਼ਮਾਨੇਂ ਵਿਚ ਅਬਦੁਲ ਸੱਮਦ ਖਾਨ। ਜੋ ਇਕ ਮਗਰੋਂ ਦੂਜਾ ਪਹਿਲੇ ਸੂਬੇਦਾਰ ਦੀ ਮੌਤ ਪਰ ਲਾਹੌਰ ਦੇ ਹਾਕਮ ਹੁੰਦੇ ਰਹੇ।

ਆਧਾਰ ਤੇ ਇਹ ਲਿਖਣ ਦਾ ਹੌਂਸਲਾ ਕਰਦੇ ਹਨ,ਕਿ ਬੰਦਾ ਬਹਾਦਰ ਸਿੱਖ ਨਹੀਂ ਸੀ, ਸਗੋਂ ਬੈਰਾਗੀ ਸੀ। ਮੈਂ ਆਪ ਦੀ ਵਾਕਫੀ ਵਾਸਤੇ ਬੰਦਾ ਬਹਾਦਰ ਦੀ ਜ਼ਿੰਦਗੀ ਦੇ ਹਾਲ ਤਰਤੀਬ ਵਾਰ ਤ੍ਰੀਕਾਂ ਸਣੇ ਲਿਖ ਦਿੰਦਾ ਹਾਂ, ਇਹ ਵਾਕਿਆਤ ਉਹ ਹਨ, ਜੋ ਉਸ ਜ਼ਮਾਨੇਂ ਦੀਆਂ ਤਵਾਰੀਖਾਂ ਵਿਚੋਂ ਲਏ ਗਏ ਹਨ, ਜਿਨ੍ਹਾਂ ਦੇ ਲਿਖਾਰੀਆਂ ਨੇ ਬੰਦਾ ਬਹਾਦਰ ਨੂੰ ਆਪਨੀ ਅੱਖੀਂ ਵੇਖਿਆ ਸੀ। ਇਨ੍ਹਾਂ ਵਾਕਿਆਂ ਵਿਚ ਸਿੱਖ ਤਵਾਰੀਖਾਂ ਵਿਚ ਲਿਖੇ ਵਾਕਿਆਂ ਨੂੰ ਦਾਖਿਲ ਨਹੀਂ ਕੀਤਾ ਗਿਆ। ਇਸ ਕਸਵਟੀ ਉਤੇ ਆਪ ਆਪਣੀ ਕਿਤਾਬ ਨੂੰ ਪਰਖ ਲਉ ਤੇ ਪਿਛੋਂ ਇਸ ਗੱਲ ਦਾ ਫੈਸਲਾ ਕਰਨ ਲਈ ਹੌਂਸਲਾ ਕਰੋ ਕਿ ਬੰਦਾ ਬਹਾਦਰ ਸਿੱਖ ਸੀ ਯਾ ਬੈਰਾਗੀ ?

❖❖❖❖❖❖❖❖❖❖



## ਪੰਜਵਾਂ ਭਾਗ

# ਬੰਦਾ ਬਹਾਦਰ ਦੇ ਸਮੇਂ ਦੇ ਵਾਕਿਆਂ ਦੀ ਤਰਤੀਬ

੨੪-ਰਬੀਉਲ ਅੱਵਲ ੧੧੨੨ ਹਿਜਰੀ ਮੁਤਾਬਕ ੧੨ ਮਈ ੧੭੧੦ ਈਸਵੀ ਮੁਤਾਬਕ ਸ਼ੁਕਰਵਾਰ ੧੫ ਜੇਠ ਸੰਮਤ ੧੭੬੭ ਬਿਕਰਮੀਂ ਜੇਠ ਬਦੀ ੧੦ ਨੂੰ ਛ੍ਰਿਪੜਚੜੀ ਦੀ ਲੜਾਈ ਹੋਈ।

੨੬-ਰਬੀਉਲ ਅੱਵਲ ੧੧੨੨ ਹਿਜਰੀ ਨੂੰ ਸਰਹੰਦ ਵਿਚ ਦਾਖਲਾ, ਅਤੇ ਸ਼ਹਿਰ ਚਾਰ ਦਿਨ ਲੁਟੀਂਦਾ ਰਿਹਾ।

੨-ਰਬੀਉਲ ਸਾਨੀ ੧੧੨੨ ਹਿਜਰੀ ਮੁਤਾਬਕ ੨੦ ਮਈ ੧੭੧੦ ਈਸਵੀ ਮੁਤਾਬਕ ੨੩-ਜੇਠ ਸੰਮਤ ੧੭੬੭ ਬਿਕਰਮੀਂ ਨੂੰ ਇਹ ਖਬਰ ਅਜਮੇਰ ਦੇ ਨੇੜੇ ਬਾਦਸ਼ਾਹ ਨੂੰ ਪੁਜੀ।

ਸ਼ੁਰੂ ਜਮਾਦੀ ਉਲ ਅੱਵਲ ੧੧੨੨ ਹਿਜਰੀ ਨੂੰ ਕਪੂਰ ਸਿੰਘ ਆਦਿ, ਉਨਾਰਸਾ ਵਾਸੀਆਂ ਦਾ ਬਦਲਾ ਲੈਣ ਲਈ ਸਿੱਖਾਂ ਨੇ ਜਲਾਲਾਬਾਦ ਦਾ ਘੇਰਾ ਘੱਤਿਆ।

੧੫-ਜਮਾਦੀ ਉਲ ਅੱਵਲ ੧੧੨੨ ਹਿਜਰੀ ਮੁਤਾਬਕ ਪਹਿਲੀ ਜੁਲਾਈ ੧੭੧੦ ਈਸਵੀ ਮੁਤਾਬਕ ਪਹਿਲੀ ਸਾਵਣ ਸੰਮਤ ੧੭੬੭ ਨੂੰ ਜਲਾਲ ਖਾਨ ਦੀ ਰਪੋਟ ਬਾਦਸ਼ਾਹ ਪਾਸ ਪੁਜੀ।

੨੫-ਜਮਾਦੀ ਉਲ ਅੱਵਲ ੧੧੨੨ ਹਿਜਰੀ ਮੁਤਾਬਕ ੧੧ ਜੁਲਾਈ ੧੭੧੦ ਈਸਵੀ, ਮੰਗਲਵਾਰ ੧੧ ਸਾਵਣ ੧੭੬੭ ਬਿਕਰਮੀਂ ਨੂੰ ਨਾਨੌਤਾ ਫਤਹਿ ਕੀਤਾ। ਪਿਛੋਂ ਅੰਬੈਟਾ ਅਤੇ ਸਹਾਰਨਪੁਰ ਨੂੰ ਲੈ ਕੇ ਬਹੇਟ ਦੀ ਕਤਲ ਆਮ ਕੀਤੀ।

ਇਨ੍ਹਾਂ ਹੀ ਦਿਨਾਂ ਵਿਚ ਦੁਆਬਾ ਜਲੰਧਰ ਦੇ ਸਿੱਖਾਂ ਨੇ ਥਾਂ ਥਾਂ ਤੋਂ ਸਰਕਾਰੀ ਥਾਣੇ ਉਠਾ ਦਿਤੇ, ਤੇ ਇਲਾਕੇ ਪੁਰ ਆਪ ਕਬਜ਼ਾਂ ਕਰ ਲਿਆ। ਸ਼ਮਸ ਖਾਨ ਫੌਜਦਾਰ ਦੁਆਬਾ ਸੁਲਤਾਨ ਪੁਰ ਵਿਚ ਬੈਠ ਗਿਆ।

ਮਾਝੇ ਦੇ ਸਿੱਖਾਂ ਨੇ ਸਾਰੇ ਮਾਝੇ ਵਿਚੋਂ ਸਰਕਾਰੀ ਹਾਕਮ ਕਢ ਦਿਤੇ, ਪਿੰਡਾਂ ਦੇ ਮੁਲਾਣੇ ਲਾਹੌਰ ਵਿਚ ਜਾ ਛਪੇ, ਮੁਹੰਮਦ ਅਸਲਮ ਖਾਨ ਸੂਬਦੇਾਰ

ਲਾਹੌਰ ਨੇ ਸਿੱਖਾਂ ਨਾਲ ਸੁਲ੍ਹਾ ਰਾਸਤੀ ਦੀ ਗੱਲ ਬਾਤ ਕੀਤੀ, ਨਵਾਬੀ ਦੀ ਖਿਲਅਤ ਭੇਜੀ, ਨਕਦੀ ਤੇ ਜਾਗੀਰ ਦਿਤੀ।

੭-ਰੱਜਬ ੧੧੨੨ ਹਿਜਰੀ, ੨੨ ਅਗਸਤ ੧੭੧੦ ਈਸਵੀ, ੨੧ ਭਾਦੋਂ ੧੭੬੭ ਬਿਕਰਮੀ ਨੂੰ ਨਾਜ਼ਮ ਦਿੱਲੀ ਵੱਲੋਂ ਜਲਾਲ ਖਾਨ ਨੂੰ ਸਹਾਰਨ ਪੁਰ ਦੀ ਫੌਜਦਾਰੀ ਦਿਤੀ ਗਈ।

ਮਹੀਨਾ ਰੱਜਬ ੧੧੨੨ ਹਿਜਰੀ, ਅਧ ਭਾਦੋਂ ਸੰਮਤ ੧੭੬੭ / 1710 ਬਿਕਰਮੀਂ ਨੂੰ ਲਾਹੌਰੋਂ ਸਿੱਖਾਂ ਵਿਰੁੱਧ ਹੈਦਰੀ ਝੰਡਾ ਨਿਕਲਿਆ, ਕਿਲ੍ਹਾ ਭਗਵੰਤ ਰਾਏ ਦੀ ਲੜਾਈ, ਫਿਰ ਕੋਟਲਾ ਬੇਗਮ ਮੁਤਸਿਲ ਚਮਿਆਰੀ ਦੀ, ਅਖੀਰ ਤੇ ਭਲੋ ਵਾਲ ਦੀ ਲੜਾਈ।

ਸ਼ੁਰੂ ਸ਼ਾਬਾਨ ੧੧੨੨ ਹਿਜਰੀ, ਅੱਧ ਸਤੰਬਰ ੧੭੧੦ ਈਸਵੀ, ਅਧ ਅੱਸੂ ੧੭੬੭ ਬਿਕਰਮੀਂ ਨੂੰ ਬਾਦਸ਼ਾਹ ਦਾ ਆਉਣਾ ਸੁਣਕੇ ਦੁਆਬੇ ਦੇ ਮੁਸਲਮਾਨ ਉਠ ਖੜੋਤੇ। ਸ਼ਮਸ ਖਾਨ ਫੌਜਦਾਰ ਦੁਆਬਾ ਦੀ ਰਾਹੋਂ ਦੇ ਮਕਾਮ ਪਰ ਸਿੱਖਾਂ ਨਾਲ ਲੜਾਈ।

੧੮-ਸ਼ਾਬਾਨ ੧੧੨੨ ਹਿਜਰੀ ਨੂੰ ਸ਼ਮਸ ਖਾਨ ਦੀ ਇਹ ਰਪੋਟ ਬਾਦਸ਼ਾਹ ਪਾਸ ਪੁਜੀ।

੧੯-ਸ਼ਾਬਾਨ ੧੧੨੨ ਹਿਜਰੀ-੨ ਅਕਤੂਬਰ ੧੭੧੦ ਈਸਵੀ, ਸੋਮਵਾਰ-੨ ਕੱਤਕ ਸੰਮਤ ੧੭੬੭ ਬਿਕਰਮੀਂ ਨੂੰ ਬਾਯਜ਼ੀਦ ਖਾਨ, ਅਮਰ ਖਾਨ ਤੇ ਸ਼ਮਸ ਖਾਨ ਨੇ ਸਿੱਖਾਂ ਨਾਲ ਯਾਕੂਬ ਖਾਨ ਦੇ ਬਾਗ ਵਿਚ ਮੁਕਾਬਲਾ ਕੀਤਾ, ਤੇ ਇਨ੍ਹਾਂ ਨੂੰ ਕਿਲ੍ਹੇ ਵੱਲ ਧਕ ਦਿਤਾ, ਜਿਥੇ ਉਹ ਘਿਰ ਗਏ। ਕੋਈ ਡੇਢ ਮਹੀਨੇ ਮਗਰੋਂ, ੪-ਸ਼ਵਾਲ ੧੧੨੨ ਹਿਜਰੀ, ੧੫ ਨਵੰਬਰ ੧੭੧੦ ਈਸਵੀ, ਬੁਧਵਾਰ ੧੬ ਮੱਘਰ ੧੭੬੭ ਬਿਕਰਮੀਂ ਨੂੰ ਕਿਲ੍ਹਾ ਫਤਹਿ ਹੋਇਆ। ਯਾਕੂਬ ਖਾਨ ਦੀ ਬਾਗ ਵਾਲੀ ਲੜਾਈ ਦੀ ਰਪੋਰਟ ਬਾਦਸ਼ਾਹ ਪਾਸ ੪-ਰਮਜ਼ਾਨ ਨੂੰ ਪੁੱਜੀ ਜਦੋਂ ਬਾਦਸ਼ਾਹ ਸੋਨੀਪਤ ਵਿਚ ਸੀ।

੪-ਰਮਜ਼ਾਨ ੧੧੨੨ ਹਿਜਰੀ-੧੬ ਅਕਤੂਬਰ ੧੭੧੦ ਈਸਵੀ, ਸੋਮਵਾਰ ੧੬ ਕੱਤਕ ੧੭੬੭ ਬਿਕਰਮੀਂ ਨੂੰ ਫੀਰੋਜ਼ ਖਾਨ ਮੀਵਾਤੀ ਦਾ ਇੰਦਰੀ ਤੇ ਕਰਨਾਲ ਦੇ ਵਿਚਕਾਰ ਸਿੱਖਾਂ ਨਾਲ ਮੁਕਾਬਲਾ।

੮-ਰਮਜ਼ਾਨ ੧੧੨੨ ਹਿਜਰੀ ਨੂੰ ਇਸ ਲੜਾਈ ਦੀ ਰਪੋਟ ਤਿੰਨ ਸੌ ਸਿੱਖਾਂ ਦੇ ਸਿਰਾਂ ਸਮੇਤ ਬਾਦਸ਼ਾਹ ਪਾਸ ਪੁਜੀ।

੧੭-ਰਮਜ਼ਾਨ ੧੧੨੨ ਹਿਜਰੀ- ੧੯ ਅਕਤੂਬਰ ੧੭੧੦ ਈਸਵੀ,



ਐਤਵਾਰ ੨੯ ਕੱਤਕ ੧੭੬੭ ਬਿਕਰਮੀਂ ਨੂੰ ਫੀਰੋਜ਼ ਖਾਨ ਮੀਵਾਤੀ ਦੀ ਸਿੱਖਾਂ ਨਾਲ ਥਾਨੇਸਰ ਦੇ ਮਕਾਮ ਪੁਰ ਦੂਜੀ ਲੜਾਈ, ਜਿਸਦੀ ਖਬਰ ਬਾਦਸ਼ਾਹ ਪਾਸ ਕਰਨਾਲ ਪੁਜੀ।

੨੨-ਰਮਜ਼ਾਨ ਨੂੰ ਬਾਦਸ਼ਾਹ ਥਾਨੇਸਰ ਪੁੱਜਾ ਤੇ ੮-ਸ਼ਵਾਲ ਨੂੰ ਸ਼ਾਹਬਾਦ ਵੱਲ ਕੂਚ ਕੀਤਾ।

੩-ਸ਼ਵਾਲ ੧੧੨੨ ਹਿਜਰੀ-੧੪ ਨਵੰਬਰ ੧੭੧੦ ਈਸਵੀ, ੧੫ ਮੱਘਰ ੧੭੬੭ ਬਿਕਰਮੀ ਨੂੰ ਇਕ ਫੌਜ ਦਾ ਦਸਤਾ ਦੇ ਕੇ ਮੁਹੰਮਦ ਅਮੀਨ ਖਾਨ ਨੂੰ ਥਾਨੇਸਰੋਂ ਸਰਹੰਦ ਵੱਲ ਭੇਜਿਆ ਗਿਆ, ਕਿ ਬਹੁਤ ਛੇਤੀ ਜਾ ਕੇ ਸਰਹੰਦ ਤੇ ਕਬਜ਼ਾ ਕਰੇ। ਪਰ ਇਸ ਦੇ ਪੁਜਣ ਤੋਂ ਪਹਿਲਾਂ ਹੀ ਸ਼ਮਸ ਖਾਨ ਆਦਿ ਕਸੂਰੀਆਂ ਨੇ ਕਿਲ੍ਹਾ ਲੈ ਲਿਆ ਸੀ, ਜਿਸ ਦੀ ਰਪੋਟ ਬਾਦਸ਼ਾਹ ਪਾਸ ੬-ਸ਼ਵਾਲ ਨੂੰ ਪੁਜੀ।

੧੩-ਸ਼ਵਾਲ ੧੧੨੨ ਹਿਜਰੀ-੨੪ ਨਵੰਬਰ ੧੭੧੦ ਈਸਵੀ-ਸ਼ੁਕਰਵਾਰ ੨੫ ਮੱਘਰ ੧੭੬੭ ਬਿਕਰਮੀ ਨੂੰ ਬਾਦਸ਼ਾਹ ਸਾਢੌਰੇ ਪੁੱਜਾ ਤੇ ਰੁਸਤਮ ਵਲੀਖਾਨ ਨੂੰ ਪੇਸ਼ ਖੈਮਾਂ ਦੇ ਕੇ ਅਗਾਂਹ ਭੇਜਿਆ। ਇਸ ਨਾਲ ਸਿੱਖਾਂ ਦੀ ਸਖਤ ਲੜਾਈ ਹੋਈ।

੧੮-ਸ਼ਵਾਲ ੧੧੨੨ ਹਿਜਰੀ-੨੯ ਨਵੰਬਰ ੧੭੧੦ ਈ: ੩੦ ਮੱਘਰ ੧੭੬੭ ਬਿ: ਨੂੰ ਬਾਦਸ਼ਾਹ ਸਾਢੌਰਿਉਂ ਤੁਰਕੇ ਕਮਪੋ ਵਿਚ ਪੁਜਾ।

੧੯-ਸ਼ਵਾਲ ੧੧੨੨ ਹਿਜਰੀ ੩੦ ਨਵੰਬਰ ੧੭੧੦ ਈ: ਵੀਰਵਾਰ ਪਹਿਲੀ ਪੋਹ ੧੭੬੭ ਬਿ: ਨੂੰ ਬੰਦਾ ਬਹਾਦਰ ਨਾਲ ਲੜਾਈ। ਕਿਲ੍ਹਾ ਲੋਹਗੜ੍ਹ ਤੇ ਹਮਲਾ, ਦੋ ਪਹਿਰ ਤਕ ਕਿਲ੍ਹਾ ਖਾਲੀ ਹੋ ਗਿਆ, ਪਰ ਦੂਜੀਆਂ ਚੋਟੀਆਂ ਤੇ ਲੜਾਈ ਬਰਾਬਰ ਜਾਰੀ ਰਹੀ, ਰਾਤ ਭਰ ਲੜਾਈ ਹੁੰਦੀ ਰਹੀ ਸਵੇਰ ਵੇਲੇ ਸਿੱਖ ਪਹਾੜਾਂ ਨੂੰ ਚਲੇ ਗਏ।

੨੦-ਸ਼ਵਾਲ ਨੂੰ ਲੁੱਟ ਦਾ ਮਾਲ ਕਮਪੋ ਵਿਚ ਲਿਆਂਦਾ ਗਿਆ।

੨੨-ਸ਼ਵਾਲ ੧੧੨੨ ਹਿਜਰੀ ਨੂੰ ਸਿਰੀ ਨਗਰ ਤੇ ਨਾਹਨ ਦੇ ਰਾਜਿਆਂ ਵੱਲ ਹੁਕਮ ਜਾਰੀ ਹੋਏ, ਕਿ ਬੰਦਾ ਨੂੰ ਪਕੜੋ, ਬਾਦਸ਼ਾਹ ਨੇ ਦੱਰੇ ਦੇ ਮੂੰਹ ਤੇ ਡੇਰਾ ਕੀਤਾ।

੨੫-ਸ਼ਵਾਲ ੧੧੨੨ ਹਿਜਰੀ-੬ ਦਸੰਬਰ ੧੭੧੦ ਈ: ੭ ਪੋਹ ੧੭੬੭ ਬਿ: ਨੂੰ ਕਿਲ੍ਹਾ ਲੋਹਗੜ੍ਹ ਦੀ ਜ਼ਮੀਨ ਖੋਦਣ ਤੇ ਬਾਦਸ਼ਾਹ ਨੂੰ ਬੰਦਾ ਬਹਾਦਰ ਦਾ ਖਜ਼ਾਨਾ ਮਿਲਿਆ।

੨-ਜ਼ੀਕਾਦ ੧੧੨੨ ਹਿਜਰੀ-੧੨ ਦਸੰਬਰ ੧੭੧੦ ਈ: ੧੩ ਪੋਹ ੧੭੬੭ ਬਿ: ਨੂੰ ਸਰਦਾਰ ਹਮੀਦ ਖਾਨ ਰਾਜਾ ਹਰੀ ਪ੍ਰਕਾਸ਼ ਨਾਹਨ ਦੇ ਲੜਕੇ ਭੂਪ ਪ੍ਰਕਾਸ਼ ਨੂੰ ਪਕੜ ਲਿਆਇਆ।

੫-ਜ਼ੀਕਾਦ ੧੧੧੨ ਹਿਜਰੀ ਨੂੰ ਬਾਦਸ਼ਾਹ ਦਾ ਡੇਰਾ ਮੋਜ਼ਿਆ ਪੁਰੀ ਵਿਚ ਹੋਇਆ, ਪਿੱਛੋਂ ਬਾਰਸ਼ ਥਮਦਿਆਂ ਹੀ ਸੋਮ ਨਦੀ ਨੂੰ ਲੰਘ ਕੇ ਬਾਦਸ਼ਾਹ ਸਾਢੌਰੇ ਪੁੱਜਾ

੨੨-ਜ਼ੀਕਾਦ ੧੧੨੨ ਹਿਜਰੀ-ਪਹਿਲੀ ਜਨਵਰੀ ੧੭੧੧ ਈ: ੪ ਮਾਘ ੧੭੬੭ ਬਿ: ਨੂੰ ਮੁਹੰਮਦ ਅਮੀਨ ਖਾਨ ਸਰਹੰਦ ਵੱਲੋਂ ਵਾਪਸ ਸਾਢੌਰੇ ਆਇਆ, ਤੇ ਸਰਹੰਦ ਦੇ ਕਬਜ਼ੇ ਦੀ ਰਪੋਟ ਕੀਤੀ। ੬ ਗੱਡੇ ਸਿੱਖਾਂ ਦੇ ਸਿਰਾਂ ਦੇ ਪੇਸ਼ ਕੀਤੇ। ਸ਼ਮਸ ਦੀਨ ਖਾਨ ਫੌਜਦਾਰ ਦੁਆਬਾ ਜਲੰਧਰ ਦੀ ਸ਼ਕਾਇਤ ਕੀਤੀ, ਜਿਸ ਕਰਕੇ ਉਹ ਬਰਖਾਸਤ ਕੀਤਾ ਗਿਆ, ਤੇ ਈਸਾ ਖਾਨ ਮੰਜ ਫੌਜਦਾਰ ਬੇਟ ਜਲੰਧਰ ਨੀਯਤ ਕੀਤਾ ਗਿਆ।

ਮਾਝੇ ਦੇ ਸਿੱਖ ਅਜੇ ਗੜ ਬੜੀ ਕਰਨੋਂ ਨਹੀਂ ਸੀ ਰੁਕੇ, ਮਹੀਨਾ ਜ਼ੀਕਾਦ ਦੇ ਅਖੀਰੀ ਹਫਤੇ ਸਫਸ਼ਿਕਨ ਖਾਨ ਨੂੰ ਸਿੱਖਾਂ ਵਿਰੁਧ ਫੌਜ ਦੇ ਕੇ ਲਾਹੌਰ ਵੱਲ ਭੇਜਿਆ।

੧੮-ਮੁਹਰੱਮ ੧੧੨੩ ਹਿਜਰੀ-੨੫ ਫਰਵਰੀ ੧੭੧੧ ਈ: ੨੯ ਫੱਗਣ ੧੭੬੭ ਬਿ: ਨੂੰ ਸਰਦਾਰ ਹਮੀਦ ਖਾਨ ਨੂੰ ਪੰਜ ਹਜ਼ਾਰ ਸਵਾਰ ਦੇ ਕੇ ਲਾਹੌਰ ਵਲ ਭੇਜਿਆ।

ਅਖੀਰ ਮੁਹੱਰਮ ੧੧੨੩ ਹਿਜਰੀ- ਮਾਰਚ ੧੭੧੧ ਈ: ਚੇਤ ੧੭੬੭ ਬਿ: ਨੂੰ ਬੰਦਾ ਬਹਾਦਰ ਨੇ ਬਹਿਰਾਮ ਪੁਰ ਵੱਲ ਸਿਰ ਕਢਿਆ, ਲੋਹਗੜ੍ਹ ਨੂੰ ਫਤਹਿ ਹੋਇਆਂ ਅਜੇ ਮੁਸ਼ਕਿਲ ਨਾਲ ਤਿੰਨ ਮਹੀਨੇ ਹੋਏ ਸਨ।

ਸ਼ੁਰੂ ਰਬੀਉਲ ਸਾਨੀ ੧੧੨੩ ਹਿਜਰੀ ਮਈ ੧੭੧੧ ਈ: ਜੇਠ ੧੭੬੮ ਬਿ: ਨੂੰ ਰਾਏ ਪੁਰ ਤੇ ਬਹਿਰਾਮ ਪੁਰ ਦੇ ਵਿਚਕਾਰ ਸ਼ਮਸ ਖਾਨ ਤੇ ਬਾਯਜ਼ੀਦ ਖਾਨ ਦੀ ਬੰਦਾ ਬਹਾਦਰ ਨਾਲ ਲੜਾਈ ਤੇ ਸ਼ਮਸ ਖਾਨ ਅਰ ਬਾਯਜ਼ੀਦ ਖਾਨ ਦਾ ਮਾਰਿਆ ਜਾਣਾ। ਇਸ ਤਰ੍ਹਾਂ ਕਲਾਨੌਰ ਤੇ ਬਟਾਲਾ ਦੇ ਪਰਗਨਿਆਂ ਪਰ ਸਿੱਖਾਂ ਦਾ ਕਬਜ਼ਾ ਹੋ ਗਿਆ। ਸਿੱਖਾਂ ਦੇ ਇਕ ਦਸਤੇ ਨੇ ਰਾਵੀਉਂ ਪਾਰ ਜਾ ਕੇ ਔਰੰਗਾਬਾਦ ਤੇ ਪਸਰੂਰ ਆਦਿ ਥਾਵਾਂ ਤੇ ਕਬਜ਼ਾ ਕਰ ਲਿਆ ਅਤੇ ਉਧਰਲੇ ਸਿੱਖ ਬਾਗੀ ਹੋ ਗਏ।

੭-ਰਬੀਉਲ ਸਾਨੀ ੧੧੨੩ ਹਿਜਰੀ-੧੪ ਮਈ ੧੭੧੧ ਈ:, ੧੭



ਜੇਠ ੧੭੬੮ ਬਿ: ਨੂੰ ਰੁਸਤਮ ਵਲੀ ਖਾਨ ਸ਼ਾਂਤ ਵਾਯੂ ਮੰਡਲ ਪੈਦਾ ਕਰਨ ਲਈ ਪਹਾੜ ਦੇ ਦਾਮਨ ਵਿਚ ਬਹਿਰਾਮ ਪੁਰ ਵੱਲ ਭੇਜਿਆ।

੧੪-ਰਬੀਉਲ ਸਾਨੀ ੧੧੨੩ ਹਿਜਰੀ ਨੂੰ ਮੁਹੰਮਦ ਅਮੀਨ ਖਾਨ ਵੀ ਉਧਰੇ ਹੀ ਭੇਜ ਦਿਤਾ।

੧੮-ਰਬੀਉਲ ਸਾਨੀ ੧੧੨੩ ਹਿਜਰੀ ਨੂੰ ਬਾਦਸ਼ਾਹ ਦੇ ਪਾਸ ਸ਼ਮਸਖਾਨ ਆਦਿ ਦੀ ਮੌਤ ਦੀ ਰਪੋਟ ਪੁੱਜੀ।

੨੩-ਰਬੀਉਲ ਸਾਨੀ ੧੧੨੩ ਹਿਜ਼ਰੀ ਨੂੰ ਹਮੀਦ ਖਾਨ ਲਾਹੌਰੋਂ ਵਾਪਸ ਆਇਆ ਅਤੇ ਹੁਸ਼ਿਆਰਪੁਰ ਦੇ ਪੜਾਅ ਤੇ ਪੇਸ਼ ਹੋਇਆ ਤੇ ਉਸੇ ਵੇਲੇ ਰਪੋਟ ਪੁੱਜੀ ਕਿ ਈਸਾ ਖਾਨ ਮੰਜ ਨੇ ਸਿੱਖਾਂ ਨੂੰ ਭਾਰੀ ਹਾਰ ਦਿਤੀ ਹੈ, ਰੁਸਤਮ ਵਲੀਖਾਨ ਤੇ ਮੁਹੰਮਦ ਅਮੀਨਖਾਨ ਪਹਿਲਾਂ ਬਹਿਰਾਮ ਪੁਰ ਵੱਲ ਵਧੇ ਅਤੇ ਪੜੋਲ, ਖਟੂਹਾ, ਤੇ ਬਸੋਹਲੀ ਤੋਂ ਹੋ ਕੇ ਪਸਰੂਰ ਵੱਲ ਚਲੇ ਗਏ।

੨੮-ਰਬੀਉਲ ਸਾਨੀ ੧੧੨੩ ਹਿਜਰੀ-੪ ਜੂਨ ੧੭੧੧ ਈ: ੬ ਹਾੜ ੧੭੬੮ ਬਿ: ਨੂੰ ਰੁਸਤਮ ਵਲੀਖਾਨ ਤੇ ਮੁਹੰਮਦ ਅਮੀਨ ਖਾਨ ਦੀ ਰਪੋਟ ਪੁੱਜੀ ਕਿ ਉਨ੍ਹਾਂ ਪਸਰੂਰ ਦੇ ਮਕਾਮ ਪੁਰ ਬੰਦੇ ਨੂੰ ਹਾਰ ਦਿਤੀ ਹੈ ਅਤੇ ਉਹ ਜੰਮੂ ਦੇ ਪਹਾੜਾਂ ਵੱਲ ਨੱਸ ਗਿਆ ਹੈ।

ਮਗਰੋਂ ਰੁਸਤਮ ਵਲੀ ਖਾਨ ਤੇ ਮੁਹੰਮਦ ਅਮੀਨ ਖਾਨ ਵਿਚ ਅਜੋੜ ਹੋ ਗਿਆ। ਰੁਸ਼ਤਮ ਵਲੀ ਖਾਨ ਅਖੀਰ ਰਜਬ ੧੧੨੩ ਹਿਜਰੀ-ਅਖੀਰ ਅਗਸਤ ੧੭੧੧ ਈ: ਭਾਦੋਂ ੧੭੬੮ ਬਿ: ਨੂੰ ਫੜ ਲਿਆ ਗਿਆ। ਹੁਣ ਮੁਹੰਮਦ ਅਮੀਨ ਖਾਨ ਹੀ ਇਕੱਲਾ ਬੰਦੇ ਦਾ ਪਿੱਛਾ ਕਰਨ ਲਈ ਰਿਹਾ। ੧੪ ਜ਼ਿਲਹਿਜ ੧੧੨੩ ਹਿਜਰੀ-੧੨ ਜਨਵਰੀ ੧੭੧੨ ਈ:੧੫ ਮਾਘ ੧੭੬੮ ਨੂੰ ਮੁਹੰਮਦ ਅਮੀਨ ਖਾਨ ਦੀ ਰਪੋਟ ਪੁੱਜੀ ਕਿ ਸਿੱਖਾਂ ਨਾਲ ਡਾਢੀ ਲੜਾਈ ਹੋਈ ਹੈ। ਸਿੱਖਾਂ ਦੇ ਪੰਜ ਸੌ ਸਿਰ ਵੀ ਭੇਜੇ।

ਮੁਹਰੱਮ ੧੧੨੪ ਹਿਜ਼ਰੀ-ਫਰਵਰੀ ੧੭੧੨ ਈ: ਫੱਗਣ ੧੭੬੮ ਬਿ: ਨੂੰ ਬਾਦਸ਼ਾਹ ਲਾਹੌਰ ਵਿਚ ਮਰ ਗਿਆ, ਜਿਸ ਕਰਕੇ ਮੁਹੰਮਦ ਅਮੀਨ ਵੀ ਵਾਪਸ ਆ ਗਿਆ।

ਹੁਣ ਬੰਦੇ ਨੇ ਸਾਢੌਰੇ ਤੇ ਜਾ ਕਬਜ਼ਾ ਕੀਤਾ ਅਤੇ ਕਿਲ੍ਹਾ ਲੋਹਗੜ੍ਹ ਦੀ ਮੁਰੰਮਤ ਕਰ ਲਈ। ਦੋ ਮਹੀਨੇ ਤਕ ਉਸਨੂੰ ਕਿਸੇ ਨੇ ਕੁਝ ਨਾ ਆਖਿਆ, ਕਿਉਂਕਿ ਲਾਹੌਰ ਵਿਚ ਸ਼ਾਹਜ਼ਾਦਿਆਂ ਦੀ ਲੜਾਈ ਹੋ ਰਹੀ ਸੀ। ਜਦ ਜਹਾਨਦਾਰ ਸ਼ਾਹ ਤਖਤ ਤੇ ਬੈਠਾ ਤਾਂ ਮੁਹੰਮਦ ਅਮੀਨ ਖਾਨ ਨੂੰ ਸਾਢੌਰੇ

ਵੱਲ ਭੇਜਿਆ। ਉਥੇ ਜ਼ੈਨੁਲਦੀਨ ਐਹਮਦ ਖਾਨ ਚਕਲਾਦਾਰ ਸਰਹੰਦ ਵੀ ਉਸਦੇ ਨਾਲ ਹੋ ਗਿਆ। ਅਖੀਰ ੧੧੨੪ ਹਿਜਰੀ ਤਕ ਸਾਢੌਰੇ ਦਾ ਘੇਰਾ ਰਿਹਾ ਪਰ ਕੁਝ ਫੈਸਲਾ ਨਾ ਹੋਇਆ। ਜਦ ਫ਼ਰਖ਼ਸੀਅਰ ਪਟਨਿਓਂ, ਜਹਾਨਦਾਰ ਸ਼ਾਹ ਦੇ ਵਿਰੁਧ ਆਗਰੇ ਵੱਲ ਵਧਿਆ ਤਾਂ ਮੁਹੰਮਦ ਅਮੀਨ ਖਾਨ ਨੂੰ ਸਾਢੌਰਿਓਂ ਦਿੱਲੀ ਬੁਲਾ ਲਿਆ ਗਿਆ।

ਮੁਹੰਮਦ ਅਸਲਮਖ਼ਾਨ ਸੂਬੇਦਾਰ ਲਾਹੌਰ ਸ਼ੁਰੂ ੧੧੨੪ ਹਿਜਰੀ ਵਿਚ ਹੀ ਮਰ ਗਿਆ ਸੀ। ਜਹਾਨਦਾਰ ਸ਼ਾਹ ਨੇ ਤਖਤ ਤੇ ਬੈਠਕੇ ਜ਼ਬਰਦਸਤ ਖਾਨ ਨੂੰ ਲਾਹੌਰ ਦਾ ਸੂਬਾ ਬਣਾਇਆ ਜੋ ਸ਼ੁਰੂ ੧੧੨੫ ਹਿਜਰੀ ਵਿਚ ਮਰ ਗਿਆ। ਫਰਖ਼ਸੀਅਰ ਨੇ ਤਖਤ ਤੇ ਬੈਠਕੇ ਅਬਦੁਲ ਸਮੱਦਖਾਨ ਨੂੰ ਲਾਹੌਰ ਦੀ ਸੂਬੇਦਾਰੀ ਦਿਤੀ ਤੇ ਹਦਾਇਤ ਕੀਤੀ ਕਿ ਸਭ ਤੋਂ ਪਹਿਲਾਂ ਬੰਦੇ ਨੂੰ ਸਾਢੌਰੇ ਤੇ ਲੋਹਗੜ੍ਹ ਵਿਚੋਂ ਕਢੇ, ਮਗਰੋਂ ਲਾਹੌਰ ਜਾਵੇ।

੨੭ ਮੁਹੱਰਮ ੧੧੨੫ ਹਿਜਰੀ-੧੨ ਫਰਵਰੀ ੧੭੧੩ ਈ: ,੧੭ ਫੱਗਣ ੧੭੬੯ ਬਿ: ਨੂੰ ਅਬਦੁਲ ਸਮੱਦ ਖਾਨ ਲਾਹੌਰ ਦਾ ਸੂਬੇਦਾਰ ਤੇ ਜ਼ਕਰੀਆ ਖਾਨ ਜੰਮੂ ਦਾ ਫੌਜਦਾਰ ਬਣਾਇਆ ਗਿਆ।

ਰਮਜ਼ਾਨ ੧੧੨੫ ਹਿਜਰੀ-ਸਤੰਬਰ ੧੭੧੩ ਈ:, ਅੱਸੂ ੧੭੭੦ ਬਿ: ਤਕ ਸਾਢੌਰੇ ਦਾ ਘੇਰਾ ਰਿਹਾ। ਅੰਤ ਅਧ ਰਮਜ਼ਾਨ ਦੇ ਕਰੀਬ ਸਾਢੌਰੇ ਤੇ ਲੋਹਗੜ੍ਹ ਵਿਚੋਂ ਬੰਦਾ ਬਹਾਦਰ ਨੂੰ ਕੱਢ ਦਿੱਤਾ ਗਿਆ।

੨੦-ਰਮਜ਼ਾਨ ੧੧੨੫ ਹਿਜਰੀ-੨੯ ਸਤੰਬਰ ੧੭੧੩ ਈ:, ੨੯ ਅੱਸੂ ੧੭੭੦ ਬਿ: ਨੂੰ ਇਨ੍ਹਾਂ ਵਾਕਿਆਂ ਦੀ ਰਪੋਟ ਬਾਦਸ਼ਾਹ ਪਾਸ ਪੁੱਜੀ।

ਇਸ ਵੇਲੇ ਤਕ ਮਾਝੇ ਵਿਚ ਸਿੱਖਾ ਦੀ ਸ਼ੋਰਸ਼ ਜ਼ੋਰਾਂ ਤੇ ਸੀ ਅਤੇ ਸਾਰੇ ਦੇਸ਼ ਵਿਚ ਮਹਾਂ ਕਾਲ ਪਿਆ ਹੋਇਆ ਸੀ।

੨੬-ਜ਼ੀਕਾਦ ੧੧੨੫ ਹਿਜ਼ਰੀ-੩ ਦਸੰਬਰ ੧੭੧੩ ਈ:, ੪ ਪੋਹ ੧੭੭੦ ਬਿ: ਨੂੰ ਜ਼ਕਰੀਆ ਖਾਨ ਸਿੱਖਾਂ ਦੇ ਕੁਝ ਸਿਰ ਲੈ ਕੇ ਦਿੱਲੀ ਪੁੱਜਾ।

ਕੁਝ ਮਹੀਨੇ ਪਿਛੋਂ ਅਬਦੁਲ ਸਮੱਦ ਖਾਨ ਵੀ ਦਿੱਲੀ ਪੁੱਜ ਗਿਆ।

੨੦-ਸਫਰ ੧੧੨੬ ਹਿਜਰੀ-੨੪ ਫਰਵਰੀ ੧੭੧੪ ਈ:, ੨੮ ਫੱਗਣ ੧੭੭੦ ਬਿ: ਨੂੰ ਅਬਦੁਲ ਸਮੱਦ ਖਾਨ ਦਰਬਾਰ ਵਿਚ ਪੇਸ਼ ਹੋਇਆ ਅਤੇ ਰਾਜਪੂਤਾਨਾਂ ਦੀ ਫੌਜ ਨਾਲ ਲਗਾ ਦਿਤਾ ਗਿਆ।

੧੨-ਰਬੀਉਲ ਅੱਵਲ ੧੧੨੬ ਹਿਜਰੀ, ੧੭ ਮਾਰਚ ੧੭੧੪ ਈ:, ਬੁਧਵਾਰ ੩੦ ਚੇਤ ੧੭੭੦ ਬਿ: ਅਰਥਾਤ ਵਿਸਾਖੀ ਤੋਂ ਪੂਰੇ ਬਾਰਾਂ ਦਿਨ



ਪਹਿਲਾਂ ਜਗਤ ਸਿੰਘ ਨੇ ਕੀੜੀ ਅਫ਼ਗਾਨਾ ਤੇ ਹਮਲਾ ਕੀਤਾ, ਜਿਸ ਵਿਚ ਮੁਹੰਮਦ ਅਸਹਾਕ ਮਾਰਿਆ ਗਿਆ।

੧੪-ਜਮਾਦੀ ਉਲ ਸਾਨੀ ੧੧੨੬ ਹਿਜਰੀ, ੧੬ ਜੂਨ ੧੭੧੪ ਈ:, ੧੮ ਹਾੜ ੧੭੭੧ ਬਿ: ਨੂੰ ਅਬਦੁਲ ਸਮੱਦਖਾਨ ਤੇ ਜ਼ਿਕਰੀਆ ਖਾਨ ਨੂੰ ਪੰਜਬ ਵੱਲ ਭੇਜਿਆ ਗਿਆ।

੧੬-ਸ਼ਾਬਾਨ ੧੧੨੬ ਹਿਜਰੀ, ੧੬ ਅਗਸਤ ੧੭੧੪ ਈ:, ੧੬ ਭਾਦੋਂ ੧੭੭੧ ਬਿ: ਨੂੰ ਦਿੱਲੀ ਰਪੋਟ ਪੁੱਜੀ ਕਿ ਸੱਤ ਹਜ਼ਾਰ ਸਿੱਖਾਂ ਨੇ ਰੋਪੜ ਤੇ ਹਮਲਾ ਕੀਤਾ ਸੀ, ਪਰ ਖਵਾਜਾ ਮੁਕਰਮ ਨਾਇਬ ਫੌਜਦਾਰ ਨੇ ਉਨ੍ਹਾਂ ਨੂੰ ਸ਼ਿਕਸਤ ਦਿਤੀ।

ਹੁਣ ਜ਼ੈਨਉਲਦੀਨ ਐਹਮਦ ਖਾਨ ਦੀ ਥਾਂ ਖਿਦਮਤ ਤਲਬਖਾਨ ਨੂੰ ਲਾਇਆ ਗਿਆ, ਜਿਸਨੇ ਸਾਰੇ ਪਹਾੜੀ ਰਸਤਿਆਂ ਦਾ ਚੰਗਾ ਪ੍ਰਬੰਧ ਕੀਤਾ ਅਤੇ ਸਿੱਖਾਂ ਦਾ ਮੈਦਾਨ ਵੱਲ ਆਉਣਾ ਬੰਦ ਕਰ ਦਿਤਾ। ਕੁਝ ਮਹੀਨੇ ਪਿਛੋਂ ਬੰਦਾ ਬਹਾਦਰ ਨੇ ਜੰਮੂ ਵੱਲ ਸਿਰ ਕਢਿਆ।

ਸਫਰ ੧੧੨੭ ਹਿਜਰੀ, ਫਰਵਰੀ ੧੭੧੫ ਈ:, ਫੱਗਣ ੧੭੭੧ ਬਿ: ਵਿਚ ਪਹਿਲਾਂ ਸੰਤੋਖ ਰਾਏ ਤੇ ਫੌਜਦਾਰ ਸਹਿਰਾਬ ਖਾਨ ਨੂੰ ਹਾਰ ਦੇ ਕੇ ਕਲਾਨੌਰ ਤੇ ਕਬਜ਼ਾ ਕੀਤਾ, ਮਗਰੋਂ ਫੌਜਦਾਰ ਸ਼ੇਖ ਮੁਹੰਮਦ ਦਾਇਮ ਤੇ ਸ਼ੇਖਉਲ ਹਿੰਦ ਨੂੰ ਹਾਰ ਦੇ ਕੇ ਬਟਾਲੇ ਤੇ ਕਬਜ਼ਾਂ ਕੀਤਾ। ਇਸ ਵੇਲੇ ਅਬਦੁਲ ਸਮੱਦ ਖਾਨ ਭੱਟੀ ਜ਼ਿਮੀਂਦਾਰਾਂ ਨੂੰ ਮੱਤ ਦੇਣ ਵਾਸਤੇ ਲੱਖੀ ਜੰਗਲ ਵੱਲ ਗਿਆ ਹੋਇਆ ਸੀ।

ਆਰਿਫ ਬੇਗ, ਨਾਇਬ ਨਾਜ਼ਿਮ ਨੇ ਫੌਜ ਭਰਤੀ ਕਰਨੀ ਸ਼ੁਰੂ ਕੀਤੀ, ਅਤੇ ਸੂਬਾ ਲਾਹੌਰ ਦੇ ਸਾਰੇ ਫੌਜਦਾਰ ਸਹਾਇਤਾ ਲਈ ਬੁਲਾਏ ਗਏ।

੧੫-ਰਬੀਉਲ ਅੱਵਲ ੧੧੨੭ ਹਿਜਰੀ, ੧੦ ਮਾਰਚ ੧੭੧੫ ਈ:, ੧੩ ਚੇਤ ੧੭੭੧ ਬਿ: ਨੂੰ ਜਦ ਬੰਦਾ ਬਹਾਦਰ ਦੀ ਬਗ਼ਾਵਤ ਦੀਆਂ ਖਬਰਾਂ ਦਿੱਲੀ ਪੁੱਜੀਆਂ, ਤਾਂ ਅਬਦੁਲ ਸਮੱਦ ਖਾਨ ਨੂੰ ਸਖਤ ਹਦਾਇਤ ਕੀਤੀ ਗਈ, ਤੇ ਕਮਰੁਲ ਦੀਨ ਦੇ ਨਾਲ ਬਹੁਤ ਸਾਰੇ ਹਾਕਮ ਸਣੇ ਫੌਜ ਦੇ ਪੰਜਾਬ ਭੇਜੇ ਗਏ, ਅਤੇ ਪੰਜਾਬ ਦੇ ਸਾਰੇ ਫੌਜਦਾਰਾਂ ਦੇ ਨਾਮ ਹੁਕਮ ਨਾਮੇ ਜਾਰੀ ਹੋਏ ਕਿ ਆਪਣੀ ਆਪਣੀ ਫੌਜ ਲੈ ਕੇ ਅਬਦੁਲ ਸਮੱਦ ਖਾਨ ਦੀ ਸਹਾਇਤਾ ਕਰਨ।

੧੩-ਰਬੀਉਲ ਸਾਨੀ ੧੧੨੭ ਹਿਜਰੀ, ੭ ਅਪ੍ਰੈਲ ੧੭੧੫ ਈ:,

ਵੀਰਵਾਰ ੧੦ ਵਸਾਖ ੧੭੭੨ ਨੂੰ ਦਿੱਲੀ ਰਪੋਟ ਪੁੱਜੀ ਕਿ ਗੁਰਦਾਸਪੁਰ ਵਿਚ ਬੰਦੇ ਨੇ ਤਕੜਾਈ ਕਰ ਲਈ ਹੈ।

੨੬ -ਰਬੀਉਲ ਸਾਨੀ ੧੧੨੭ ਹਿਜਰੀ, ੭ ਅਪ੍ਰੈਲ ੧੭੧੫ ਈ:,੨੩ ਵਸਾਖ ੧੭੭੨ ਬਿ: ਨੂੰ ਰਪੋਟ ਪੁੱਜੀ ਕਿ ਕਿਲ੍ਹੇ ਦਾ ਘੇਰਾ ਘੱਤ ਲਿਆ ਗਿਆ ਹੈ।

੨੧-ਜ਼ੀਉਲਹਜ ੧੧੨੭ ਹਿਜਰੀ, ੭ ਦਸੰਬਰ ੧੭੧੫ ਈ:, ਬੁਧਵਾਰ ੮ ਪੋਹ ੧੭੭੨ ਬਿ: ਨੂੰ ਕਿਲ੍ਹਾ ਗੁਰਦਾਸਪੁਰ ਫਤਹਿ ਹੋਇਆ, ਅਤੇ ਇਹ ਖਬਰ ੨੬ ਜ਼ੀਉਲਹਜ ਨੂੰ ਬਾਦਸ਼ਾਹ ਪਾਸ ਪੁੱਜੀ। ਸਾਰੇ ਕੈਦੀ ਸਣੇ ਬੰਦਾ ਬਹਾਦਰ ਦੇ ਪਹਿਲਾਂ ਲਾਹੌਰ ਪੁੱਜੇ ਮਗਰੋਂ ਜ਼ਕਰੀਆ ਖਾਨ ਦੇ ਨਾਲ ਦਿੱਲੀ ਭੇਜੇ ਗਏ।

੧੫-ਰਬ਼ੀਉਲ ਅੱਵਲ ੧੧੨੮ ਹਿਜਰੀ, ੨੭ ਫਰਵਰੀ ੧੭੧੬ ਈ:, ੨ ਚੇਤ ੧੭੭੨ ਬਿ: ਨੂੰ ਬੰਦਾ ਬਹਾਦਰ ਸਣੇ ਕੈਦੀਆਂ ਦੇ ਅਗਰ ਆਬਾਦ ਦੇ ਨੇੜੇ ਪੁੱਜਾ।੧੭-ਰਬੀਉਲ ਅੱਵਲ ੧੧੨੮ ਹਿਜਰੀ, ੨੯ ਫਰਵਰੀ ੧੭੧੬ ਈ:, ਬੁਧਵਾਰ ੪ ਚੇਤ ੧੭੭੨ ਬਿ: ਨੂੰ ਸਿੱਖਾਂ ਦਾ ਇਹ ਜਲੂਸ ਦਿੱਲੀ ਪੁੱਜਾ।

੨੨-ਰਬੀਉਲ ਅੱਵਲ ੧੧੨੮ ਹਿਜਰੀ, ੫ ਮਾਰਚ ੧੭੧੬ ਈ:, ਸੋਮਵਾਰ ੯ ਚੇਤ ੧੭੭੨ ਬਿ: ਤੋਂ ਸਿੱਖ ਕੈਦੀਆਂ ਦੇ ਆਮ ਕਤਲ ਦਾ ਕੰਮ ਅਰੰਭ ਹੋਇਆ। ਇਕ ਸੌ ਸਿੱਖ ਰੋਜ਼ਾਨਾ ਕਤਲ ਕੀਤੇ ਜਾਂਦੇ ਸਨ।੨੯-ਜਮਾਦੀ ਉਲ ਸਾਨੀ ੧੧੨੮ ਹਿਜਰੀ, ੯ ਜੂਨ ੧੭੧੬ ਈ:, ਸ਼ਨਿਚਰ ਵਾਰ ੧੨ ਹਾੜ ੧੭੭੩ ਬਿ: ਨੂੰ ਬੰਦਾ ਬਹਾਦਰ ਤੇ ਉਸ ਦੇ ਸਰਦਾਰਾਂ ਨੂੰ (ਜਿਹੜੇ ਬੰਦਾ ਬਹਾਦਰ ਨਾਲ ਕੈਦ ਕੀਤੇ ਗਏ ਸਨ) ਕਤਲ ਕਰਨ ਲਈ ਕਿਲ੍ਹੇ ਚੋਂ ਕਢਿਆ ਅਤੇ ਦੁਖ ਦੇ ਦੇ ਕੇ ਸਭ ਨੂੰ ਕਤਲ ਕਰ ਦਿੱਤਾ।

❖ ❖ ❖ ❖ ❖ ❖ ❖ ❖ ❖ ❖



## ਛੇਵਾਂ ਭਾਗ

# ਤੱਤ ਖਾਲਸਾ ਦਾ ਅੱਡ ਹੋਣਾ

ਬੰਦਾ ਬਹਦਾਰ ਦਾ ਤੱਤ ਖਾਲਸੇ ਤੋਂ ਅੱਡ ਹੋਣਾ ਇਕ ਅਜਿਹਾ ਵਾਕਿਆ ਹੈ, ਜਿਸ ਤੋਂ ਬਹੁਤ ਸਾਰੇ ਇਤਿਹਾਸਕਾਰਾਂ ਨੇ ਧੋਖਾ ਖਾਧਾ ਹੈ। ਹਿੰਦੂ ਇਤਿਹਾਸਕਾਰਾਂ ਨੇ ਇਸ ਵਾਕੇ ਦੀ ਆੜ ਲੈ ਕੇ ਤੱਤ ਖਾਲਸਾ ਨੂੰ ਬਹੁਤ ਕੁਝ ਬੁਰਾ ਭਲਾ ਕਿਹਾ ਹੈ। ਪਰ ਭਾਈ ਪਰਮਾ ਨੰਦ ਜੀ ਇਨ੍ਹਾਂ ਸਾਰਿਆਂ ਤੋਂ ਅਗੇ ਲੰਘ ਗਏ ਹਨ। ਭਾਈ ਜੀ ਨੇ ਬੁਰਾ ਭਲਾ ਆਖਣ ਦੀ ਥਾਂ ਤੇ ਸਿਰਿਉਂ ਹੀ ਇਨ੍ਹਾਂ ਨੂੰ ਨਾਲਾਇਕ ਤੇ ਨਾਮਰਦ ਬਣਾ ਦਿਤਾ ਹੈ, ਅਤੇ ਖੂਬੀਆਂ ਸਾਰੀਆਂ ਬੰਦਾ ਬਹਾਦਰ ਵਿਚ ਇਕੱਠੀਆਂ ਕਰਕੇ ਉਸਨੂੰ ਬੀਰ ਬੈਰਾਗੀ ਬਣਾ ਦਿਤਾ ਹੈ।

ਸਹੀ ਗੱਲ ਇਹ ਹੈ ਕਿ ਇਤਿਹਾਸਕਾਰਾਂ ਦੀਆਂ ਇਹ ਗੱਪਾਂ ਕੇਵਲ ਨਾ ਵ਼ਾਕਫੀ ਦੇ ਕਾਰਨ ਹਨ। ਕਿਸੇ ਇਤਿਹਾਸਕਾਰ ਨੇ ਉਸ ਸਮੇਂ ਦੀ ਹਕੂਮਤ, ਉਸ ਸਮੇਂ ਦੀ ਆਮ ਜੰਤਾ ਤੇ ਸਿੱਖੀ ਦਾ ਪੂਰੀ ਵਿਚਾਰ ਨਾਲ ਮੁਤਾਲਿਆ ਨਹੀਂ ਕੀਤਾ ਅਤੇ ਨਾ ਹੀ ਉਸ ਸਮੇਂ ਦੇ ਵਾਕਿਆਂ ਨੂੰ ਠੀਕ ਤੌਰ ਤੇ ਸਮਝਣ ਦਾ ਯਤਨ ਕੀਤਾ ਹੈ।

ਇਸ ਗੱਲ ਨੂੰ ਸਾਰੇ ਇਤਿਹਾਸਕਾਰਾਂ ਨੇ ਮੰਨਿਆ ਹੈ ਕਿ ਬੰਦਾ ਬਹਾਦਰ ਦੀ ਵਿਰੋਧੀ ਪਾਰਟੀ ਦੇ ਵੱਡੇ ਆਗੂ ਬਾਬਾ ਬਨੋਦ ਸਿੰਘ ਜੀ ਸਨ, ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਔਲਾਦ ਵਿਚੋਂ ਹੋਣ ਕਰਕੇ ਸਾਰੀ ਸਿੱਖੀ ਵਿਚ ਇਜ਼ਤ ਨਾਲ ਵੇਖੇ ਜਾਂਦੇ ਸਨ। ਉਸ ਵੇਲੇ ਬਾਬਾ ਬਨੋਦ ਸਿੰਘ ਜੀ ਤੇ ਉਨ੍ਹਾਂ ਦੇ ਸਪੁਤ੍ਰ ਬਾਬਾ ਕਾਹਨ ਸਿੰਘ ਜੀ, ਅਤੇ ਬਾਬਾ ਕਾਹਨ ਸਿੰਘ ਜੀ ਦੇ ਸਪੁਤ੍ਰ ਬਾਬਾ ਮੇਰੀ ਸਿੰਘ ਜੀ, ਤਿੰਨੇ ਹੀ ਮਸ਼ਹੂਰ ਲੀਡਰ ਸਨ। ਬਾਬਾ ਮੇਰੀ ਸਿੰਘ ਜੀ ਖਾਲਿਸ "ਭੁਜੰਗੀ" ਸਨ, ਜੋ ਕਿਸੇ ਕਾਰਨ, ਕਿਸੇ ਲਾਲਚ ਯਾ ਕਿਸੇ ਨੀਤੀ ਕਰਕੇ ਵੀ ਮਹਾਰਾਜ ਦਸਮ ਪਾਤਸ਼ਾਹ ਜੀ ਦੇ ਸਮੇਂ ਦੀਆਂ ਪ੍ਰਚੱਲਤ ਰਸਮਾਂ ਨੂੰ ਤੋੜਨ ਲਈ ਤਿਆਰ ਨਹੀਂ ਸਨ। ਅਜਿਹੇ ਹੀ ਕੱਟੜ ਖਾਲਸਾ ਬੀਰਾਂ ਦਾ ਨਾਮ "ਤੱਤ ਖਾਲਸਾ" ਪੈ ਗਿਆ ਸੀ, ਜੋ ਕਿਸੇ ਵੀ ਕੀਮਤ ਤੇ ਅਸੂਲ ਵਿਰੁਧ ਬੰਦਾ ਬਹਾਦਰ ਦੀ ਕੋਈ ਗੱਲ ਮੰਨਣ ਨੂੰ ਤਿਆਰ ਨਹੀਂ ਸਨ।

ਬਾਬਾ ਕਾਹਨ ਸਿੰਘ ਜੀ ਤੇ ਬਾਬਾ ਬਿਨੋਦ ਸਿੰਘ ਜੀ ਭਾਵੇਂ ਬੰਦਈ ਨਹੀਂ ਸਨ ਪਰ ਇਤਨੇ ਕੱਟੜ ਵੀ ਨਹੀਂ ਸਨ, ਜੋ ਬਾਬਾ ਮੇਰੀ ਸਿੰਘ ਵਾਂਗ ਬੰਦਾ ਬਹਾਦਰ ਨਾਲ ਲੜਨ ਮਰਨ ਤੇ ਤਿਆਰ ਹੋ ਜਾਂਦੇ । ਇਹ ਬਾਬਾ ਮੇਰੀ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਹੀ ਸਨ, ਜਿਨ੍ਹਾਂ ਨੇ ਬੰਦਾ ਬਹਾਦਰ ਨਾਲ ਲੜਾਈ ਕਰਕੇ ਉਸ ਨੂੰ ਹਰਾਇਆ ਸੀ ਅਤੇ ਉਸ ਨੂੰ ਯਕੀਨ ਦਿਲਵਾ ਦਿਤਾ ਸੀ ਕਿ ਤੇਰੀ ਸ਼ਕਤੀ ਦਾ ਭੇਦ ਖਾਲਸਾ ਜੀ ਵਿਚ ਹੈ, ਖਾਲਸਾ ਜੀ ਦੀ ਸ਼ਕਤੀ ਦਾ ਭੇਦ ਤੇਰੀ ਜ਼ਾਤ ਵਿਚ ਨਹੀਂ ਹੈ।

ਜਿਸ ਵੇਲੇ ਬੰਦਾ ਬਹਾਦਰ ਗੁਰਦਾਸਪੁਰ ਵਿਚ ਘਿਰ ਗਿਆ, ਉਸ ਵੇਲੇ ਇਸ ਨਾਲ ਬਾਬਾ ਬਿਨੋਦ ਸਿੰਘ ਤੇ ਬਾਬਾ ਕਾਹਨ ਸਿੰਘ ਦੋਵੇਂ ਹੀ ਸਨ। ਬਾਬਾ ਬਨੋਦ ਸਿੰਘ ਜੀ ਮੰਨੇ ਪ੍ਰਮੰਨੇ ਆਗੂ ਸਨ। ਇਸ ਲਈ ਹਰ ਲੜਾਈ ਵੇਲੇ ਉਨ੍ਹਾਂ ਦੀ ਰਾਏ ਦੀ ਕਦਰ ਹੁੰਦੀ ਸੀ। ਵੈਰੀ ਨੂੰ ਘੇਰਾ ਪਾਇਆਂ ਅਜੇ ਚੋਖਾ ਚਿਰ ਨਹੀਂ ਸੀ ਹੋਇਆ ਕਿ ਸਿੱਖ ਆਗੂਆਂ ਦੀ ਜੰਗੀ ਕੌਂਸਲ ਹੋਈ, ਜਿਸ ਨੇ ਵਿਚਾਰ ਕਰਨੀ ਚਾਹੀ ਜੋ ਹੁਣ ਕੀ ਤਰੀ ਵਰਤਣਾ ਚਾਹੀਦਾ ਹੈ! ਉਸ ਵੇਲੇ ਕਿਸੇ ਮੁਆਮਲੇ ਤੇ ਬਾਬਾ ਜੀ ਤੇ ਬੰਦਾ ਬਹਾਦਰ ਦਾ ਅਜਿਹਾ ਮੱਤ ਭੇਦ ਹੋਇਆ ਤੇ ਦੋਵੇਂ ਹੀ ਆਪੋ ਆਪਣੀ ਰਾਏ ਤੇ ਇਤਨੇ ਡਟੇ ਜੋ ਦੋਹਾਂ ਧਿਰਾਂ ਨੇ ਕਿਰਪਾਨਾਂ ਕੱਢ ਲਈਆਂ। ਉਸ ਵੇਲੇ ਬਾਬਾ ਕਾਹਨ ਸਿੰਘ ਜੀ ਨੇ ਵਿਚਕਾਰ ਪੈ ਕੇ ਗੱਲ ਵਧਣੋਂ ਰੋਕ ਦਿਤੀ ਤੇ ਇਹ ਫੈਸਲਾ ਕਰ ਦਿਤਾ ਕਿ ਹੁਣ ਬਾਬਾ ਜੀ ਤੇ ਬੰਦਾ ਬਹਾਦਰ ਦਾ ਇਕ ਥਾਂ ਪੁਰ ਇਕੱਠੇ ਰਹਿਣਾ ਔਖਾ ਹੈ। ਇਸ ਲਈ ਚੰਗੀ ਗੱਲ ਇਹ ਹੈ, ਜੋ ਦੋਹਾਂ ਵਿਚੋਂ ਇਕ ਜਣਾ ਕਿਲ੍ਹਾ ਛਡ ਦੇਵੇ। ਇਸ ਗੱਲ ਨੂੰ ਬਾਬਾ ਜੀ ਨੇ ਮੰਨ ਲਿਆ ਤੇ ਉਹ ਆਪਣੇ ਘੋੜੇ ਤੇ ਚੜ੍ਹਕੇ ਵੈਰੀ ਦੀਆਂ ਫੌਜਾਂ ਨੂੰ ਚੀਰਦੇ ਬਾਹਰ ਨਿਕਲ ਗਏ।

ਬਾਬਾ ਸਰੂਪ ਦਾਸ ਜੀ ਭੱਲਾ, ਕਰਤਾ "ਮੈਹਮਾ ਪ੍ਰਕਾਸ਼" ਨੇ ਬਾਬਾ ਜੀ ਤੇ ਬੰਦਾ ਬਹਾਦਰ ਦੀ ਸ਼ਕਰ ਰੰਜੀ ਦਾ ਕੋਈ ਕਾਰਨ ਨਹੀਂ ਦਿਤਾ। ਪ੍ਰਤੀਤ ਹੁੰਦਾ ਹੈ ਕਿ ਬਾਬਾ ਬਿਨੋਦ ਸਿੰਘ ਜੀ ਕਿਲ੍ਹੇ ਵਿਚ ਘਿਰੇ ਰਹਿਣ ਦੇ ਉਲਟ ਸਨ ਤੇ ਆਖਦੇ ਸਨ ਕਿ ਇਸ ਵੇਲੇ ਵੈਰੀ ਦੀ ਫੌਜ ਨੂੰ ਚੀਰਕੇ ਅਸੀਂ ਨਿਕਲ ਸਕਦੇ ਹਾਂ, ਪਿਛੋਂ ਇਹ ਗੱਲ ਅਸੰਭਵ ਹੋ ਜਾਵੇਗੀ। ਬੰਦਾ ਬਹਾਦਰ ਇਹ ਕਹਿੰਦਾ ਸੀ ਕਿ ਕਿਲ੍ਹਾ ਛਡਣਾ ਠੀਕ ਨਹੀਂ, ਵੈਰੀ ਆਪ ਹੀ ਝੱਖ ਮਾਰਕੇ ਹਟ ਜਾਵੇਗਾ। ਇਸ ਮੱਤ ਭੇਦ ਦੇ ਕਾਰਨ ਦੁਸ਼ਮਨੀ ਤਕ ਨੌਬਤ ਪੁਜ ਗਈ, ਅਖੀਰ ਬਾਬਾ ਜੀ ਕਿਲ੍ਹਿਓਂ ਚਲੇ ਗਏ।



ਪਰ ਬਾਬਾ ਕਾਹਨ ਸਿੰਘ ਜੀ ਬੰਦਾ ਬਹਦਾਰ ਦੇ ਨਾਲ ਹੀ ਰਹੇ। ਅਖੀਰ ਜਦ ਬੰਦਾ ਬਹਾਦਰ ਫੜਿਆ ਗਿਆ ਤਾਂ ਬਾਬਾ ਕਾਹਨ ਸਿੰਘ ਜੀ ਵੀ ਕੈਦ ਹੋ ਕੇ ਨਾਲ ਦਿੱਲੀ ਪੁੱਜੇ। ਜਦ ਸਿੱਖਾਂ ਦੀ ਕਤਲ ਆਮ ਸ਼ੁਰੂ ਹੋਈ ਤਾਂ ਉਸ ਵੇਲੇ ਦਿੱਲੀ ਦੇ ਸਿੱਖਾਂ ਨੂੰ ਪਤਾ ਲੱਗਾ, ਜੋ ਕੈਦੀਆਂ ਵਿਚ ਬਾਬਾ ਕਾਹਨ ਸਿੰਘ ਜੀ ਵੀ ਹਨ। ਮਾਤਾ ਸੁੰਦਰੀ ਜੀ ਨੇ ਕਿਹਾ ਕਿ ਜੇ ਗੁਰੂ ਅੰਸ ਦਾ ਖ਼ੂਨ ਦਿੱਲੀ ਦੀ ਧਰਤੀ ਤੇ ਡੁਲ੍ਹਿਆ ਤਾਂ ਇਥੋਂ ਦੀ ਸਾਰੀ ਸਿੱਖੀ ਬੇਮੁਖ ਸਮਝੀ ਜਾਵੇਗੀ। ਜਿਸ ਤਰ੍ਹਾਂ ਵੀ ਹੋ ਸਕੇ ਬਾਬਾ ਕਾਹਨ ਸਿੰਘ ਜੀ ਨੂੰ ਛੁਡਾਇਆ ਜਾਵੇ। ਸਾਰੇ ਕੈਦੀ ਗਿਣੇ ਹੋਏ ਸਨ, ਪਹਿਰਾ ਸਖਤ ਸੀ, ਬਾਬਾ ਜੀ ਨੂੰ ਛੁਡਾਇਆ ਜਾਵੇ ਤਾਂ ਕਿੱਦਾਂ? ਅਖੀਰ ਪਹਿਰੇ ਵਾਲਿਆਂ ਨੂੰ ਬਹੁਤ ਜ਼ਿਆਦਾ ਰਿਸ਼ਵਤ ਦਿਤੀ ਗਈ ਅਤੇ ਬਾਬਾ ਕਾਹਨ ਸਿੰਘ ਜੀ ਦੀ ਥਾਂ ਤੇ ਇਕ ਦੂਸਰੇ ਸਿੱਖ ਨੂੰ ਕੈਦ ਵਿਚ ਪਾ ਕੇ ਬਾਬਾ ਜੀ ਨੂੰ ਰਿਹਾ ਕਰਵਾਇਆ ਗਿਆ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਬਾਬਾ ਕਾਹਨ ਸਿੰਘ ਜੀ ਬੰਦਈ ਨਹੀਂ ਸਨ ਸਗੋਂ 'ਤੱਤ ਖਾਲਸਾ' ਸਨ। ਬੱਸ ਜਦੋਂ ਤੱਤ ਖਾਲਸਾ ਦਾ ਇਕ ਮਸ਼ਹੂਰ ਲੀਡਰ ਆਖਰੀ ਸਮੇਂ ਤਕ ਬੰਦਾ ਬਹਾਦਰ ਦੇ ਨਾਲ ਰਿਹਾ ਹੋਵੇ ਤਾਂ ਇਹ ਕਹਿਣਾ ਕਿਥੋਂ ਤਕ ਠੀਕ ਹੈ ਕਿ ਤੱਤ ਖਾਲਸਾ ਬੰਦਾ ਬਹਾਦਰ ਤੋਂ ਅੱਡ ਹੋ ਗਿਆ ਸੀ।

ਇਹ ਸਮਚਾਰ ਬਾਬਾ ਸਰੂਪ ਦਾਸ ਜੀ ਭੱਲਾ ਕਰਤਾ 'ਮਹਿਮਾਂ ਪ੍ਰਕਾਸ਼' ਨੇ ਲਿਖੇ ਹਨ, ਜਿਹੜੇ ਗੋਇੰਦਵਾਲ ਦੇ ਰਹਿਣ ਵਾਲੇ ਸਨ ਤੇ ਆਪਣੀ ਉਮਰ ਅਰ ਰਿਹਾਇਸ਼ ਦੇ ਲਿਹਾਜ਼ ਨਾਲ ਖਡੂਰ ਸਾਹਿਬ ਦੇ ਸਾਹਿਬਜ਼ਾਦਿਆਂ ਦੇ ਹਾਲਾਤ ਤੋਂ ਚੰਗੇ ਜਾਣੂ ਸਨ।

'ਮਹਿਮਾ ਪ੍ਰਕਾਸ਼' ੧੮੨੬ ਬਿਕਰਮੀ ਵਿਚ ਲਿਖਣੀ ਆਰੰਭ ਹੋਈ ਸੀ, ਜੋ ਬੰਦਾ ਬਹਾਦਰ ਤੋਂ ਕਰੀਬਨ ਪੰਜਾਹ ਸਾਲ ਪਿੱਛੋਂ ਦੀ ਗੱਲ ਹੈ। ਇਸ ਵਾਸਤੇ ਇਹ ਅਸੰਭਵ ਨਹੀਂ ਕਿ ਬਾਬਾ ਸਰੂਪ ਦਾਸ ਜੀ ਨੇ ਬਾਬਾ ਕਾਹਨ ਸਿੰਘ ਜੀ ਨੂੰ ਆਪਣੀ ਅੱਖੀਂ ਵੇਖਿਆ ਹੋਵੇ। ਹਰ ਹਾਲਤ ਵਿਚ ਨਿਰਸੰਦੇਹ ਉਨ੍ਹਾਂ ਨੇ ਬਾਬਾ ਬਿਨੋਦ ਸਿੰਘ ਜੀ ਤੇ ਬਾਬਾ ਕਾਹਨ ਸਿੰਘ ਜੀ ਬਾਬਤ 'ਮਹਿਮਾਂ ਪ੍ਰਕਾਸ਼' ਵਿਚ ਜੋ ਕੁਝ ਲਿਖਿਆ ਹੈ ਉਹ ਅੱਖਰ ਅੱਖਰ ਠੀਕ ਹੈ।

ਉਸ ਵੇਲੇ ਆਮ ਸਿੱਖਾਂ ਦਾ ਇਹ ਖਿਆਲ ਸੀ ਕਿ ਅਸਲ ਵਿਚ ਬੰਦਾ ਬਹਾਦਰ ਕੋਈ ਨਹੀਂ, ਇਹ ਸ੍ਰੀ ਦਸਮੇਸ਼ ਜੀ ਹੀ ਹਨ, ਜਿਨ੍ਹਾਂ ਨੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਤੇ ਖਾਲਸਾ ਜੀ ਨੂੰ ਰਾਜ ਦਿਲਵਾਣ ਵਾਸਤੇ 'ਬੰਦਾ' ਦਾ ਰੂਪ ਧਾਰਿਆ ਹੋਇਆ ਹੈ। ਇਹੋ ਕਾਰਨ ਸੀ ਕਿ ਆਮ

ਸਿੱਖ ਬੰਦਾ ਬਹਾਦਰ ਦੇ ਹੁਕਮਾਂ ਨੂੰ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਤੁੱਲ ਮੰਨਦੇ ਸਨ। ਸਰਹੰਦ ਦੇ ਫਤਹਿ ਹੋਣ ਤਕ ਕਿਸੇ ਨੇ ਕੋਈ ਸ਼ੱਕ ਨਹੀਂ ਕੀਤਾ ਪਰੰਤੂ ਸਰਹੰਦ ਫਤਹਿ ਹੋਣ ਮਗਰੋਂ ਜਦ ਸਿੱਖਾਂ ਨੇ ਇਸ ਨੂੰ ਉੱਕਾ ਹੀ ਉਜਾੜਨਾ ਚਾਹਿਆ (ਜਿਹਾ ਕਿ ਮਗਰੋਂ ੧੯੨੦ ਵਿਚ ਸਿੱਖਾਂ ਨੇ ਕੀਤਾ) ਤਾਂ ਬੰਦਾ ਬਹਦਾਰ ਨੇ ਇਸ ਗੱਲ ਦੀ ਆਗਿਆ ਨਾ ਦਿਤੀ। ਗੱਲ ਇਹ ਸੀ ਕਿ ਸ਼ਹਿਰ ਵਾਸੀਆਂ ਨੇ ਇਕ ਭਾਰੀ ਰਕਮ ਬਤੌਰ ਤਾਵਾਨ ਬੰਦਾ ਬਹਾਦਰ ਨੂੰ ਦੇ ਦਿਤੀ ਤੇ ਸ਼ਹਿਰ ਉਜੜਨੋਂ ਬਚਾ ਲਿਆ। ਉਸੇ ਵੇਲੇ "ਭੁਜੰਗੀਆਂ" ਨੇ ਆਖ ਦਿਤਾ ਸੀ ਕਿ 'ਬੰਦਾ' ਲਾਲਚ ਵਿਚ ਆ ਕੇ ਸਤਿਗੁਰੂ ਜੀ ਦੇ ਹੁਕਮ ਵਿਰੁਧ ਚੱਲ ਰਿਹਾ ਹੈ। ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ ਇਸ ਨੂੰ ਉਜਾੜ ਦੇਣਾ ਚਾਹੀਦਾ ਸੀ।

ਬੰਦਾ ਸਿੱਖ ਹੋਣ ਤੋਂ ਪਹਿਲਾਂ ਬੈਰਾਗੀ ਸੀ। ਇਸ ਲਈ ਸਿੱਖ ਹੋ ਕੇ ਵੀ ਉਸ ਵਿਚ ਬਹੁਤ ਸਾਰੇ ਬੈਰਾਗੀਆਂ ਵਾਲੇ ਸੰਸਕਾਰ ਰਹੇ। ਉਹ ਬੈਰਾਗੀਆਂ ਵਾਂਗ ਮਹਾਂ ਪ੍ਰਸ਼ਾਦ ਤੋਂ ਨਫ਼ਰਤ ਕਰਦਾ ਅਤੇ ਛੂਤ ਛਾਤ ਹਿੰਦੂਆਂ ਵਾਂਗ ਹੀ ਮੰਨਦਾ ਸੀ। ਇਹ ਇਕ ਕੁਦਰਤੀ ਗੱਲ ਹੈ ਕਿ ਉਹ ਐਡੀ ਛੇਤੀ ਆਪਣੇ ਪੁਰਾਣੇ ਖਿਆਲਾਂ ਨੂੰ ਬਦਲ ਨਹੀਂ ਸੀ ਸਕਦਾ, ਖਾਸ ਕਰ ਉਸ ਹਾਲਤ ਵਿਚ ਜਦ ਕਿ ਉਹ ਆਪਣੇ ਆਪ ਨੂੰ ਸਿੱਖਾ ਦਾ ਗੁਰੂ ਸਮਝਣ ਲੱਗ ਗਿਆ ਹੋਵੇ। ਜੇ ਸ੍ਰੀ ਦਸ਼ਮੇਸ਼ ਜੀ ਮੌਜੂਦ ਹੁੰਦੇ ਤਦ ਤਾਂ ਬੰਦਾ ਬਹਾਦਰ ਦੀਆਂ ਇਹ ਕਚਿਆਈਆਂ ਆਪਣੇ ਆਪ ਦੂਰ ਹੋ ਜਾਂਦੀਆਂ ਪਰ ਚੂੰਕੇ ਗੁਰੂ ਜੀ ਦੀ ਥਾਂ ਉਹ ਆਪਣੇ ਆਪ ਨੂੰ ਹੀ ਗੁਰੂ ਸਮਝਣ ਲੱਗ ਪਿਆ ਸੀ, ਇਸ ਵਾਸਤੇ ਉਸ ਦੇ ਦਬੇ ਹੋਏ ਖਿਆਲ ਅਮਲ ਵਿਚ ਆਉਣ ਲੱਗ ਪਏ ਤੇ ਉਹ ਖੁਲ੍ਹੇ ਤੌਰ ਤੇ ਸਿੱਖਾਂ ਨੂੰ ਮਹਾਂ ਪ੍ਰਸ਼ਾਦ ਤੋਂ ਪ੍ਰਹੇਜ਼ ਕਰਨ ਤੇ ਛੂਤ ਛਾਤ ਮੰਨਣ ਦੀਆਂ ਹਦਾਇਤਾਂ ਦੇਣ ਲੱਗ ਪਿਆ ਅਤੇ ਨੀਲੇ ਰੰਗ ਦੀ ਥਾਂ ਸੂਹੇ ਰੰਗ ਦੇ ਕੱਪੜਿਆਂ ਦਾ ਰਿਵਾਜ ਜਾਰੀ ਕਰ ਦਿਤਾ।

ਜਿਹਾ ਕਿ ਦੱਸਿਆ ਜਾ ਚੁਕਾ ਹੈ ਆਮ ਸਿੱਖਾਂ ਦਾ ਇਹ ਯਕੀਨ ਸੀ ਕਿ 'ਬੰਦਾ' ਅਸਲ ਵਿਚ ਸ੍ਰੀ ਦਸਮੇਸ਼ ਜੀ ਆਪ ਹੀ ਹਨ। ਇਸ ਲਈ ਬੰਦਾ ਬਹਦਾਰ ਜੋ ਕੁਝ ਆਖਦਾ ਸੀ ਆਮ ਸਿੱਖ ਉਸ ਨੂੰ ਮੰਨ ਲੈਂਦੇ ਸਨ। ਸਿੱਖਾਂ ਦੀ ਇਸ ਸ਼ਰਧਾ ਨੇ ਬੰਦੇ ਦੇ ਦਿਲ ਵਿਚ ਗੁਰੂ ਬਣਨ ਦਾ ਖਿਆਲ ਪੈਦਾ ਕਰ ਦਿਤਾ ਅਤੇ ਸਰਹੰਦ ਦੀਂ ਫਤਹਿ ਪਿਛੋਂ ਜਦ ਉਸਦੇ ਹੱਥ ਲੱਖਾਂ ਰੁਪਏ ਆ ਗਏ ਤਾਂ ਉਸ ਦਾ ਦਿਮਾਗ ਫਿਰ ਗਿਆ ਅਤੇ ਉਸ ਨੇ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਵਿਰੁਧ ਚਲਣਾ ਸ਼ੁਰੂ ਕਰ ਦਿਤਾ।



ਸ੍ਰੀ ਗੁਰੂ ਜੀ ਦਾ ਸਾਫ ਹੁਕਮ ਸੀ ਕਿ ਸ਼ਾਦੀ ਨਾ ਕਰਨਾ ਅਤੇ ਸਦਾ ਸਿੱਖਾਂ ਦੀ ਰਾਏ ਤੇ ਚਲਣਾ। ਜਦ ਕੋਈ ਔਖ ਆਣ ਬਣੇ ਤਾਂ ਪੰਜ ਭੁਜੰਗੀ ਅਰਦਾਸਾ ਕਰਨ, ਮੈਂ ਉਸੇ ਵੇਲੇ ਸਹਾਇਤਾ ਲਈ ਪੁੱਜ ਜਾਵਾਂਗਾ।

ਇਨ੍ਹਾਂ ਹੁਕਮਾਂ ਵਿਰੁਧ ਬੰਦੇ ਨੇ ਸ਼ਾਦੀ ਕਰ ਲਈ ਅਤੇ ਸਿੱਖਾਂ ਦੀ ਰਾਏ ਅਨੁਸਾਰ ਚਲਣ ਦੀ ਥਾਂ ਉਹ ਸਿੱਖਾਂ ਨੂੰ ਆਪਣੀ ਰਾਏ ਦੇ ਅਧੀਨ ਕਰਨ ਲੱਗ ਪਿਆ। ਉਸ ਵੇਲੇ ਕਾਮਯਾਬੀ ਬੰਦਾ ਬਹਾਦਰ ਦੇ ਪੈਰ ਚੁੰਮ ਰਹੀ ਸੀ। ਇਸ ਕਾਮਯਾਬੀ ਨੇ ਬੰਦੇ ਦੇ ਦਿਮਾਗ ਨੂੰ ਫੇਰ ਦਿਤਾ ਤੇ ਇਸੇ ਕਾਮਯਾਬੀ ਨੇ ਆਮ ਸਿੱਖਾਂ ਵਿਚ ਬੰਦਾ ਬਹਾਦਰ ਦੀ ਨਿਸਬਤ ਗੁਰੂ ਦੀ ਸ਼ਰਧਾ ਪੈਦਾ ਕਰ ਦਿਤੀ।

ਬੰਦਾ ਬਹਾਦਰ ਨੂੰ ਵੇਖਕੇ ਆਮ ਸਿੱਖ ਵੀ ਮਹਾਂ ਪ੍ਰਸ਼ਾਦਿ ਤੋਂ ਪ੍ਰਹੇਜ਼ ਕਰਨ ਲੱਗ ਪਏ, ਅਤੇ 'ਵਾਹਿਗੁਰੂ ਜੀ ਦੀ ਫਤਹਿ' ਦੀ ਥਾਂ 'ਸੱਚੇ ਸਾਹਿਬ ਜੀ ਦੀ ਫਤਹਿ' ਆਖਣ ਲੱਗ ਪਏ, ਕਿਉਂਕਿ ਬੰਦਾ ਬਹਾਦਰ ਆਪਣੇ ਆਪਨੂੰ 'ਸੱਚਾ ਸਾਹਿਬ' ਅਖਵਾਣ ਲੱਗ ਪਿਆ ਸੀ। ਇਸ ਤਰ੍ਹਾਂ ਨਾਲ ਭਾਵੇਂ ਬੰਦਾ ਬਹਾਦਰ ਦੇ ਸਿੱਖਾਂ ਦੀ ਗਿਣਤੀ ਬਹੁਤ ਵਧ ਗਈ, ਜਿਨ੍ਹਾਂ ਨੂੰ 'ਬੰਦਈ ਸਿੱਖ' ਆਖਦੇ ਸਨ, ਪਰ 'ਗੁਰੂ ਦੇ ਸਿੱਖ' ਤੇ 'ਭੁਜੰਗੀ' ਵੀ ਕਾਫੀ ਗਿਣਤੀ ਵਿਚ ਮੌਜੂਦ ਸਨ। 'ਗੁਰੂ ਦੇ ਸਿੱਖ' ਤਾਂ ਨੀਤੀ ਦੇ ਖਿਆਲ ਨਾਲ ਬੰਦਾ ਬਹਾਦਰ ਨੂੰ ਕੁਝ ਨਹੀਂ ਸੀ ਆਖਦੇ, ਪਰ 'ਭੁਜੰਗੀ ਪਾਰਟੀ' ਖੁਲ੍ਹੇ ਤੌਰ ਤੇ ਬੰਦਾ ਬਹਾਦਰ ਦੇ ਵਿਰੁਧ ਸੀ ਅਤੇ ਕਿਸੇ ਨੀਤੀ ਆਦਿ ਦਾ ਖਿਆਲ ਨਾ ਕਰਕੇ ਬੰਦਾ ਬਹਾਦਰ ਨੂੰ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਦੀ ਵਿਰੋਧਤਾ ਕਰਨ ਵਾਲਾ ਆਖਦੀ ਸੀ। ਇਹੋ 'ਭੁਜੰਗੀ ਪਾਰਟੀ' ਪਿਛੋਂ 'ਤੱਤ ਖਾਲਸਾ' ਦੇ ਨਾਮ ਨਾਲ ਪ੍ਰਸਿੱਧ ਹੋਈ।

ਬੰਦਾ ਬਹਾਦਰ ਦੇ ਵੇਲੇ ਮੁਤਵਾਤਰ ਇਤਨੀਆਂ ਲੜਾਈਆਂ ਝਗੜੇ ਸਾਹਮਣੇ ਰਹੇ ਕਿ ਕਿਸੇ ਨੂੰ ਸੰਜੀਦਗੀ ਨਾਲ ਇਸ ਗੱਲ ਦਾ ਫੈਸਲਾ ਕਰਨ ਕਰਾਉਣ ਦੀ ਵੇਹਲ ਹੀ ਨਾ ਲੱਗੀ ਜੋ 'ਪੰਥ' ਨੂੰ ਕਿਹੜਾ ਰਾਹ ਇਖਤਿਆਰ ਕਰਨਾ ਚਾਹੀਦਾ ਹੈ। ਨਵਾਂ ਯਾ ਪੁਰਾਣਾ। ਜਿਸਨੂੰ ਜਿਹੜਾ ਰਾਹ ਪਸੰਦ ਆਇਆ ਉਹ ਉਸੇ ਤੇ ਚੱਲਣ ਲੱਗ ਪਿਆ ਅਤੇ ਕਿਸੇ ਨੇ ਇਕ ਦੂਜੇ ਨੂੰ ਬੁਰਾ ਭਲਾ ਨਾ ਕਿਹਾ, ਭਾਵੇਂ ਵਿਰੋਧਤਾ ਦੇ ਸਾਮਾਨ ਪੈਦਾ ਹੋ ਰਹੇ ਸਨ।

ਆਮ ਲੋਕਾਂ ਦਾ ਇਹ ਖਿਆਲ ਹੈ ਕਿ ਸਿੱਖਾਂ ਦੀ ਫੁੱਟ ਵਿਚ ਸਰਕਾਰ ਦਾ ਹੱਥ ਸੀ। ਮੈਨੂੰ ਇਸ ਖਿਆਲ ਵਿਚ ਵਜ਼ਨ ਨਹੀਂ ਜਾਪਦਾ ਜੋ ਸਰਕਾਰ ਨੂੰ ਇਤਨੀ ਦੂਰ ਦੀ ਗੱਲ ਸੁਝ ਆਈ ਹੋਵੇ ਕਿ ਉਸ ਨੇ ਮਾਤਾ ਸੁੰਦਰੀ ਜੀ

ਤੋਂ ਬੰਦਾ ਬਹਾਦਰ ਦੇ ਵਿਰੁਧ ਸਿੱਖਾਂ ਵਲ ਲਿਖਵਾ ਦਿਤਾ ਹੋਵੇ, ਤਾਂ ਸਿੱਖਾਂ ਤੇ ਇਸਦਾ ਕੁਝ ਅਸਰ ਨਹੀਂ ਹੋਇਆ ਹੋਵੇਗਾ, ਕਿਉਂਕਿ ਹਰ ਇਕ ਨੇ ਇਹੋ ਸਮਝਿਆ ਹੋਵੇਗਾ ਕਿ ਇਹ ਖਿਆਲ ਮਾਤਾ ਜੀ ਦੇ ਆਪਣੇ ਨਹੀਂ ਸਗੋਂ ਹਕੂਮਤ ਦੇ ਖਿਆਲ ਹਨ। ਅਤੇ ਜੇ ਬੰਦਾ ਬਹਾਦਰ ਨੇ ਮਾਤਾ ਜੀ ਨੂੰ ਇਹ ਲਿਖ ਦਿਤਾ ਹੋਵੇਗਾ ਕਿ ਮੈਂ ਤੁਹਾਡਾ ਸਿੱਖ ਨਹੀਂ ਹਾਂ ਸਗੋਂ ਆਪ ਗੁਰੂ ਹਾਂ ਤਾਂ ਇਹ ਮਾਤਾ ਸੁੰਦਰੀ ਜੀ ਦੀ ਹਿਫਾਜ਼ਤ ਵਾਸਤੇ ਕੀਤਾ ਗਿਆ ਹੋਵੇਗਾ। ਜੋ ਇਸ ਤਰ੍ਹਾਂ ਮਾਤਾ ਜੀ ਹਕੂਮਤ ਨੂੰ ਇਹ ਉਤਰ ਦੇ ਸੱਕਣ ਕਿ ਬੰਦੇ ਤੇ ਅਸਾਡਾ ਕੋਈ ਜ਼ੋਰ ਨਹੀਂ। ਸਿੱਖਾਂ ਦੀ ਬੰਦਾ ਬਹਾਦਰ ਨਾਲੋਂ ਤੋੜ ਵਿਛੋੜੀ ਇਨ੍ਹਾਂ ਅਰਥਾਂ ਵਿਚ ਕਦੇ ਨਹੀਂ ਹੋਈ ਜਿਹਾ ਕਿ ਆਮ ਲਿਖਾਰੀਆਂ ਨੇ ਸਮਝ ਰਖੀ ਹੈ ਕਿ ਸਿੱਖ ਬਤੌਰ ਇਕ ਜਥੇ ਦੇ ਬੰਦਾ ਬਹਾਦਰ ਤੋਂ ਅੱਡ ਹੋ ਕੇ ਉਸ ਦੇ ਵਿਰੁਧ ਸਰਕਾਰ ਦੀ ਮਦਦ ਕਰਨ ਲੱਗ ਪਏ ਸਨ।

ਜੇ ਇਹ ਮੰਨ ਲਿਆ ਜਾਵੇ ਕਿ ਮਾਤਾ ਜੀ ਨੇ ਖਾਲਸਾ ਜੀ ਨੂੰ ਲਿਖਿਆ ਜੋ 'ਬੰਦਾ' ਹੁਣ ਬੰਦਾ ਨਹੀਂ ਰਿਹਾ ਸਗੋਂ ਬਰਾਬਰੀ ਦਾ ਦਾਹਵਾ ਕਰਦਾ ਹੈ। ਇਸ ਲਈ ਕੋਈ ਗੁਰੂ ਕਾ ਸਿੱਖ ਇਸਦੇ ਨਾਲ ਨਾ ਰਹੇ, ਤਾਂ ਵੀ ਇਸ ਹੁਕਮ ਦਾ ਅਸਰ ਖਾਸ ਕਰ 'ਭੁਜੰਗੀ ਪਾਰਟੀ" ਤੇ ਹੀ ਹੋਇਆ। ਇਹ ਉਹ ਸਮਾਂ ਹੈ ਜਦ ਕਿ ਲਾਹੌਰ ਫੌਜ ਤੋਂ ਖਾਲੀ ਹੈ। ਭੱਟੀ ਜ਼ਿਮੀਂਦਾਰਾਂ ਨੂੰ ਮੱਤ ਦੇਣ ਵਾਸਤੇ ਅਬਦੁਲ ਸਮੱਦ ਖਾਨ ਲੱਖੀ ਜੰਗਲ ਵੱਲ ਗਿਆ ਹੋਇਆ ਹੈ ਅਤੇ ਲਾਹੌਰ ਵਿਚ ਆਰਿਫ ਬੇਗ ਨਾਇਬ ਖਾਲੀ ਹੱਥ ਬੈਠਾ ਹੈ। ਬਟਾਲਾ ਤੇ ਕਲਾਨੌਰ ਪੁਰ ਬੰਦਾ ਬਹਾਦਰ ਦਾ ਕਬਜ਼ਾ ਹੈ। ਸਾਰੇ ਮਾਝੇ ਵਿਚੋਂ ਸਰਕਾਰੀ ਹਕੂਮਤ ਉਠ ਚੁਕੀ ਹੈ। ਇਸ ਵੇਲੇ ਬੰਦੇ ਦਾ ਦਿਮਾਗ਼ ਅਸਮਾਨ ਤੇ ਸੀ ਅਤੇ ਉਹ ਲਾਹੌਰ ਵਲ ਵਧਣ ਦੇ ਸੁਪਨੇ ਵੇਖ ਰਿਹਾ ਸੀ। ਇਸ ਵੇਲੇ ਉਹ 'ਭੁਜੰਗੀ ਪਾਰਟੀ' ਦੀ ਹਰ ਇਕ ਗੱਲ ਨਫ਼ਰਤ ਦੀ ਨਜ਼ਰ ਨਾਲ ਵੇਖ ਸਕਦਾ ਸੀ।

ਸਿੱਖਾਂ ਦੇ ਸਭ ਤੋਂ ਪੁਰਾਣੇ ਇਤਿਹਾਸਕਾਰ ਸ੍ਰ: ਰਤਨ ਸਿੰਘ ਨੇ ਲਿਖਿਆ ਹੈ ਕਿ 'ਭੁਜੰਗੀ ਪਾਰਟੀ' ਦੇ ਮੋਹਰੀ ਬਾਬਾ ਬਿਨੋਦ ਸਿੰਘ ਜੀ, ਬਾਬਾ ਕਾਹਨ ਸਿੰਘ ਜੀ ਤੇ ਬਾਬਾ ਮੇਰੀ ਸਿੰਘ ਜੀ ਤਿੰਨ ਸਾਹਿਬਜ਼ਾਦੇ ਸਨ। ਬਾਬਾ ਮੇਰੀ ਸਿੰਘ ਜੀ ਨੇ ਸ੍ਰੀ ਦਸਮੇਸ਼ ਜੀ ਦੇ ਹੱਥੋਂ ਅੰਮ੍ਰਿਤ ਪਾਨ ਕੀਤਾ ਹੋਇਆ ਸੀ ਅਤੇ ਅਸੂਲਾਂ ਦੇ ਲਿਹਾਜ਼ ਨਾਲ ਆਪ ਮੁਤਅਸਬ ਖਾਲਸਾ ਸਨ। ਪੰਜ ਸੌ ਭੁਜੰਗੀ ਆਪ ਨਾਲ ਸ਼ਾਮਿਲ ਹੋ ਗਿਆ ਅਤੇ ਇਹ ਜਥਾ ਬੰਦਾ ਬਹਾਦਰ ਤੋਂ ਅੱਡ ਹੋ ਕੇ ਸ੍ਰੀ ਅੰਮ੍ਰਿਤਸਰ ਜੀ ਆ ਗਿਆ।



ਬੰਦਾ ਇਲਾਕਾ ਰਿਆੜਕੀ ਵਲੋਂ ਲਾਹੌਰ ਨੂੰ ਵਧਿਆ ਅਤੇ ਅੰਮ੍ਰਿਤਸਰ ਨੂੰ ਪਾਸੇ ਛੋੜ ਮੌਜ਼ਿਆ ਕਹਾਲੀ ਵਿਚ ਜਾ ਡੇਰਾ ਕੀਤਾ। ਅਗਲੇ ਦਿਨ ਘਣੀਏ ਕੀ ਜਾ ਠਹਿਰਿਆ। ਬਾਬਾ ਮੇਰੀ ਸਿੰਘ ਜੀ ਨੇ ਸੋਚਿਆ ਕਿ ਬੰਦਾ ਬਹਾਦਰ ਤੇ ਪ੍ਰਗਟ ਕਰ ਦੇਣਾ ਚਾਹੀਦਾ ਹੈ ਕਿ ਉਹ ਆਸਾਡੇ ਬਿਨਾਂ ਕੁਝ ਵੀ ਨਹੀਂ । ਬੱਸ ਬਾਬਾ ਜੀ ਅਗੇ ਵਧੇ ਤੇ ਬੰਦਾ ਬਹਾਦਰ ਅਰ ਲਾਹੌਰ ਦੇ ਵਿਚਕਾਹੇ ਜਾ ਡੇਰੇ ਲਾਏ। ਲਾਹੌਰ ਇਸ ਵੇਲੇ ਮੈਹਫੂਜ਼ ਨਹੀਂ ਸੀ। ਸੰਭਵ ਹੈ ਆਰਿਫ਼ ਬੇਗ ਨਾਇਬ ਨੇ ਇਸ ਮੌਕੇ ਨੂੰ ਗ਼ਨੀਮਤ ਜਾਣਕੇ ਇਸ ਮੁਆਮਲੇ ਵਿਚ ਬਾਬਾ ਮੇਰੀ ਸਿੰਘ ਜੀ ਦੀ ਹੌਂਸਲਾ ਅਫਜ਼ਾਈ ਕੀਤੀ ਹੋਵੇ। ਖੈਰ ਕੁਝ ਵੀ ਹੋਵੇ ਬੰਦਾ ਬਹਾਦਰ ਤੇ ਬਾਬਾ ਮੇਰੀ ਸਿੰਘ ਜੀ ਦੀ ਲੜਾਈ ਹੋਈ ਅਤੇ ਇਸ ਲੜਾਈ ਵਿਚ ਬੰਦਾ ਬਹਾਦਰ ਨੂੰ ਹਾਰ ਹੋਈ। ਜਿਸ ਕਰਕੇ ਉਹ ਇਲਾਕਾ ਰਿਆੜਕੀ ਨੂੰ ਵਾਪਸ ਹੋ ਗਿਆ।

ਇਸ ਲੜਾਈ ਤੋਂ ਪਹਿਲਾਂ ਤੇ ਪਿਛੋਂ ਦੇ ਜੋ ਹਾਲ ਭਾਈ ਪਰਮਾਨੰਦ ਜੀ ਨੇ ਲਿਖੇ ਹਨ ਉਹ ਉੱਕੇ ਹੀ ਗਲਤ ਹਨ ਤੇ ਇਨ੍ਹਾਂ ਤੋਂ ਭਾਈ ਜੀ ਨੇ ਗਲਤ ਸਿਟੇ ਕਢੇ ਹਨ। ਆਪ ਲਿਖਦੇ ਹਨ:

> *"ਇਧਰ ਬਾਦਸ਼ਾਹ ਨੇ ਦੇਖਾ ਕਿ ਮੌਕਾ ਗ਼ਨੀਮਤ ਹੈ। ਬੈਰਾਗੀ ਅਬ ਬੇਬਸੀ ਕੀ ਹਾਲਤ ਮੇਂ ਹੈ। ਫੌਰਨ ਫੌਜ ਦੇਹਲੀ ਸੇ ਰਵਾਨਾ ਕੀ। ਫੌਜ ਪੂਰੀ ਤੇਜ਼ੀ ਸੇ ਯਲਗ਼ਾਰ ਕਰਤੀ ਹੁਈ ਨੈਨਾਂ ਕੋਟ ਕੇ ਕਰੀਬ ਆ ਕਰ ਰੁਕ ਗਈ । ਯਹਾਂ ਬੈਰਾਗੀ ਕੀ ਹਿੰਦੂ ਫੌਜੇਂ ਮੁਕਾਬਲਾ ਕੇ ਵਾਸਤੇ ਤਿਆਰ ਥੀਂ। ਸ਼ਾਹੀ ਫੌਜੋਂ ਨੇ 'ਅੱਲਾ ਹੂ ਅਕਬਰ' ਕੇ ਨਾਹਰੋਂ ਸੇ ਹਮਲਾ ਕੀਆ ਲੇਕਿਨ ਹਿੰਦੂਓਂ ਨੇ 'ਜੈ ਧਰਮ' ਕੇ ਨਾਹਰੋਂ ਸੇ ਆਸਮਾਨ ਗੂੰਜਾ ਦੀਆ। ਹਿੰਦੂਓਂ ਕਾ ਤਬਲੇ ਜੰਗ ਬਜਨੇ ਲਗਾ, 'ਨਰ ਸਿੰਘੇ' ਫੂਕੇ ਜਾਨੇ ਲਗੇ। ਸੰਖ ਕੀ ਪੁਰ ਜ਼ੋਰ ਸਦਾਓਂ ਨੇ ਕਾਨ ਬਹਿਰੇ ਕਰ ਦੀਏ, ਔਰ ਨੌ ਜਵਾਨ ਹਿੰਦੂ ਜੋ ਕਲ ਤਕ ਦੁਕਾਨਦਾਰ ਥੇ, ਆਜ ਸ਼ਾਹੀ ਫੌਜ ਕੇ*

*ਮੁਕਾਬਲਾ ਮੇਂ ਜਾਨ ਤੋੜ ਕਰ ਲੜੇ।*
*ਘਮਸਾਨ ਕਾ ਜੰਗ ਸ਼ੁਰੂ ਹੋ ਗਿਆ, ਕੁਸ਼ਤੋਂ*
*ਕੇ ਪੁਸ਼ਤੇ ਲਗਨੇ ਲਗੇ। ਸ਼ਾਹੀ ਫੌਜ ਕੁਛ*
*ਔਰ ਸਮਝ ਕਰ ਆਈ ਥੀ, ਉਸ ਨੇ ਸਮਝਾ*
*ਥਾ ਜਾਤੇ ਹੀ ਬੈਰਾਗੀ ਕੋ ਗ੍ਰਿਫਤਾਰ ਕਰ*
*ਲੇਂਗੇ ਲੇਕਿਨ ਯਹਾਂ ਮੁਕਾਬਲਾ ਕੀ ਚੋਟ ਥੀ।*
*ਆਖਿਰ ਸ਼ਾਹੀ ਫੌਜ ਕੇ ਪਾਉਂ ਉਖੜ ਗਏ,*
*ਔਰ ਵੁਹ ਅਪਨੇ ਸਾਥੀਉਂ ਕੀ ਲਾਸ਼ੇਂ*
*ਔਰ ਬਹੁਤ ਸੇ ਸਾਮਾਨ ਕੋ ਛੋੜ ਕਰ ਭਾਗ*
*ਨਿਕਲੀ। ਲਾਹੌਰ ਕਾ ਸੂਬਾ ਅਸਲਮ ਖਾਨ*
*ਭੀ ਮਦਦ ਲੇ ਕਰ ਆਇਆ, ਬੈਰਾਗੀ ਨੇ*
*ਇਸੇ ਬਟਾਲਾ ਕੇ ਕਰੀਬ ਸ਼ਿਕਸਤ ਦੀ।"*

ਇਨ੍ਹਾਂ ਵਾਕਿਆਂ ਦਾ ਕਿਸੇ ਪ੍ਰਮਾਣੀਕ ਇਤਿਹਾਸ ਵਿਚ ਜ਼ਿਕਰ ਨਹੀਂ। ਪਤਾ ਨਹੀਂ ਭਾਈ ਜੀ ਨੇ ਇਹ ਸਮਾਚਾਰ ਕਿਥੋਂ ਲਏ ਹਨ। ਮੁਹੰਮਦ ਅਸਲਮ ਖਾਨ ਨੂੰ ਮਰਿਆਂ ਉਸ ਵੇਲੇ ਤਿੰਨਾਂ ਸਾਲਾਂ ਤੋਂ ਵਧੀਕ ਹੋ ਚੁਕੇ ਸਨ ਤੇ ਉਸ ਵੇਲੇ ਲਾਹੌਰ ਦਾ ਸੂਬੇਦਾਰ ਅਬਦੁਲ ਸਮੱਦ ਖਾਨ ਸੀ ਜਿਹੜਾ ਭੱਟੀਆਂ ਦੀ ਸਰਕੋਬੀ ਵਾਸਤੇ ਲੱਖੀ ਜੰਗਲ ਵਲ ਗਿਆ ਹੋਇਆ ਸੀ। ਮੈਂ ਆਖ ਸਕਦਾ ਹਾਂ ਜੋ ਨੈਨਾ ਕੋਟ ਦੀ ਲੜਾਈ ਦਾ ਸਾਰਾ ਜ਼ਿਕਰ ਕੇਵਲ ਗੱਪ ਹੈ ਅਤੇ 'ਜੈ ਧਰਮ' ਦੇ ਜੈਕਾਰਿਆਂ ਦਾ ਭਾਈ ਜੀ ਪਾਸ ਕੋਈ ਪਰਮਾਣ ਨਹੀਂ। ਦੂਸਰੀ ਥਾਂ ਤੇ ਆਪ ਲਿਖਦੇ ਹਨ:

*"ਇਸ ਨੇ ਪਹਿਲੇ ਕਲਾਨੌਰ ਪਰ ਚੜ੍ਹਾਈ*
*ਕੀ। ਨਵਾਬ ਫਤਹਿ ਦੀਨ ਰੁਪਯਾ ਔਰ ਘੋੜੇ*
*ਨਜ਼ਰਾਨਾ ਲੇ ਕਰ ਮਿਲਾ ਔਰ ਅਤਾਇਤ*
*ਕਬੂਲ ਕਰ ਲੀ। ਇਸ ਕੇ ਬਾਦ ਸਿਆਲਕੋਟ*
*ਕਾ ਰੁਖ ਕੀਆ। ਵਹਾਂ ਕਿਸੀ ਨੇ ਮਜ਼ਾਹਮਤ*
*ਨਾ ਕੀ। ਵਹਾਂ ਸੇ ਵਜ਼ੀਰਾ ਬਾਦ, ਗੁਜਰਾਂ*
*ਵਾਲਾ ਕੇ ਇਲਾਕੋਂ ਕੋ ਯਕੇ ਬਾਦ ਦੀਗਰੇ*
*ਅਪਨੇ ਕਬਜ਼ੇ ਮੇਂ ਕਰ ਲੀਆ। ਬਾਦ ਅਜ਼ਾਂ*



*ਦੜਪ, ਧੰਨੀ, ਪੋਠੋਹਾਰ ਵਗੈਰਾ ਮੇਂ ਲੂਟ*
*ਮਾਰ ਕਰਤਾ ਹੁਆ ਚਲਾ ਗਿਆ।"*

ਇਹ ਸਮਾਚਾਰ ਵੀ ਕਿਸੇ ਪ੍ਰਮਾਣੀਕ ਇਤਿਹਾਸ ਵਿਚ ਨਹੀਂ ਮਿਲਦੇ। ਪਤਾ ਨਹੀਂ ਭਾਈ ਜੀ ਨੂੰ ਇਹ ਕਿਥੋਂ ਪਤਾ ਲਗੇ। ਕਲਾਨੌਰ ਦਾ ਨਵਾਬ ਫਤਹਿ ਦੀਨ ਅਜ ਤਕ ਕਦੇ ਨਹੀਂ ਸੁਣਿਆ। ਕਲਾਨੌਰ ਤਾਂ ਉਸ ਵੇਲੇ ਬੰਦਾ ਬਹਾਦਰ ਦੇ ਕਬਜ਼ੇ ਵਿਚ ਹੀ ਸੀ ਇਸ ਤੇ ਚੜ੍ਹਾਈ ਕਰਨ ਦੇ ਕੀ ਅਰਥ। ਨਾਲੇ ਬੰਦਾ ਬਹਾਦਰ ਦਾ ਡਨਾਂ ਨੂੰ ਟੱਪ ਧੰਨੀ ਪੋਠੋਹਾਰ ਵਲ ਜਾਣਾ ਤਾਂ ਕਿਸੇ ਪੁਰਾਣੀ ਤੋਂ ਪੁਰਾਣੀ ਰਵਾਇਤ ਵਿਚ ਵੀ ਨਹੀਂ ਮਿਲਦਾ।

ਇਸ ਵੇਲੇ ਤਕ ਭਾਈ ਜੀ ਸਾਰੀਆਂ ਜਿੱਤਾਂ ਦੀ ਕੁੰਜੀ ਬੈਰਾਗੀ ਦੀ ਜ਼ਾਤ ਨੂੰ ਹੀ ਬਣਾਈ ਆਏ ਹਨ। ਜਿਥੇ ਬੈਰਾਗੀ ਗਿਆ ਜਿੱਤ ਹੋ ਗਈ, ਜਿਥੇ ਬੈਰਾਗੀ ਨਾ ਹੋਇਆ, ਸਿੱਖਾਂ ਨੂੰ ਹਾਰ ਹੋ ਗਈ। ਭਾਵ ਸਿੱਖਾਂ ਦੀ ਸ਼ਕਤੀ ਬੈਰਾਗੀ ਵਿਚ ਸੀ ਨਾ ਕਿ ਬੈਰਾਗੀ ਦੀ ਸ਼ਕਤੀ ਸਿੱਖਾਂ ਵਿਚ। ਪ੍ਰੰਤੂ ਸਹੀ ਵਾਕਿਆਂ ਨੇ ਭਾਈ ਜੀ ਦੀਆਂ ਅੱਖਾਂ ਖੋਹਲ ਦਿਤੀਆਂ। ਆਪ ਲਿਖਦੇ ਹਨ:

*"ਲੇਕਿਨ ਇਸ ਅਮਰ ਮੇਂ ਕੋਈ ਸ਼ੁਬ੍ਹਾ*
*ਕੀ ਗੁੰਜਾਇਸ਼ ਨਹੀਂ ਕਿ ਇਸ ਤਹਰੀਕ ਸੇ*
*ਬੈਰਾਗੀ ਕੀ ਤਾਕਤ ਨਿਹਾਇਤ ਕਮਜ਼ੋਰ ਹੋ*
*ਗਈ, ਔਰ ਸਿੱਖੋਂ ਕੇ ਅੰਦਰ ਹਿੰਦੂਓਂ ਸੇ*
*ਅਲੈਹਦਗੀ ਕਾ ਖਿਆਲ ਉਸ ਵਕਤ ਸੇ*
*ਜ਼ੋਰ ਸੇ ਕਾਮ ਕਰਨੇ ਲਗਾ।"*

*ਲਾਹੌਰ ਦੇ ਹਮਲੇ ਦਾ ਜ਼ਿਕਰ ਕਰਦੇ ਹੋਏ ਆਪ ਲਿਖਦੇ ਹਨ:*

*"ਬੈਰਾਗੀ ਕੀ ਫੌਜ ਕਾ ਦਿਲ ਟੂਟ ਗਿਆ,*
*ਜਿਨ ਲੋਗੋਂ ਕੇ ਸਾਥ ਮਿਲ ਕਰ ਉਨ੍ਹੋਂ ਨੇ*
*ਕਈ ਸਾਲ ਇਤਨੀ ਲੜਾਈਓਂ ਮੇਂ ਤਲਵਾਰ*
*ਚਲਾਈ ਥੀ, ਅਬ ਉਨ ਪਰ ਤਲਵਾਰ ਕਾ*
*ਵਾਰ ਕਰਨਾ ਇਨ ਕਾ ਦਿਲ ਬਰਦਾਸ਼ਤ ਨਾ*
*ਕਰ ਸਕਾ। ਬੈਰਾਗੀ ਕੀ ਫੌਜ ਨੇ ਮੈਦਾਨ ਸੇ*
*ਕਦਮ ਹਟਾ ਲੀਆ ਔਰ ਗੁਰਦਾਸਪੁਰ ਆ ਗਈ।"*

ਅਖੀਰ ਵਿਚ ਪੋਠੋਹਾਰ ਦੀ ਮੁਹਿਮ ਦਾ ਜ਼ਿਕਰ ਕਰਕੇ ਆਪ ਲਿਖਦੇ ਹਨ:

*"ਹਜ਼ਾਰੋਂ ਹਿੰਦੂ ਇਸ ਕੇ ਚੇਲੇ ਬਨ ਗਏ*
*ਲੇਕਿਨ ਕਿਆ ਫਾਇਦਾ ? ਬੈਰਾਗੀ ਕੋ*
*ਇਸ ਦੌਰਾ ਸੇ ਕੁਛ ਮਾਲ ਮਿਲ ਗਿਆ ਹੋਗਾ,*
*ਲੇਕਿਨ ਇਸ ਕੀ ਤਾਕਤ ਮੇਂ ਕੁਛ ਇਜ਼ਾਫਾ*
*ਨਾ ਹੁਆ, ਜਿਨ ਲੋਗੋਂ ਕੇ ਦਰਮਿਆਨ*
*ਵੁਹ ਫਿਰਤਾ ਥਾ, ਵੁਹ ਪੁਲੀਟੀਕਲ ਲਿਹਾਜ਼*
*ਸੇ ਬੇ ਜਾਨ ਥੇ। ਵੁਹ ਅਪਨੇ ਆਪ ਕੋ*
*ਭੇੜੇਂ ਸਮਝਤੇ ਥੇ, ਕੋਈ ਆਏ ਉਨ ਸੇ*
*ਊਨ ਉਤਾਰ ਲੇ ਜਾਏ। ਸਦੀਓਂ*
*ਕੀ ਗੁਲਾਮੀ ਨੇ ਉਨਕੇ ਅੰਦਰ ਆਜ਼ਾਦੀ*
*ਕੀ ਹਿੱਸ ਹੀ ਮਾਰ ਦੀ ਥੀ.......*
*ਐਸੇ ਲੋਗੋਂ ਮੇਂ ਜਬ ਤਕ ਕੋਈ ਖਾਸ*
*ਤਬਦੀਲੀ ਨਾ ਹੋ ਜਾਏ, ਵੁਹ ਆਜ਼ਾਦੀ*
*ਕੀ ਲੜਾਈ ਮੇਂ ਹਿੱਸਾ ਨਹੀਂ ਲੇ ਸਕਤੇ।*
*ਇਸ ਤਮਾਮ ਇਲਾਕਾ ਮੇਂ ਸਿਵਾਏ ਖਾਸ ਖਾਸ*
*ਮੁਕਾਮਾਤ ਕੇ ਗੁਰੂਓਂ ਕੀ ਜ਼ਿੰਦਗੀ ਕਾ*
*ਬਹੁਤ ਕਮ ਅਸਰ ਹੁਆ ਥਾ। ਬੈਰਾਗੀ*
*ਕਾ ਇਨ ਪਰ ਤਸੱਲਤ ਹੋ ਗਿਆ, ਮਗਰ*
*ਵੁਹ ਬਰਾਏ ਨਾਮ ਥਾ। ਬੈਰਾਗੀ ਕੋ ਉਨ*
*ਆਦਮੀਓਂ ਕੀ ਜ਼ਰੂਰਤ ਥੀ ਜੋ ਉਸ ਕੇ*
*ਲੀਏ ਜਾਨ ਕੁਰਬਾਨ ਕਰ ਸਕੇਂ । ਐਸੇ*
*ਆਦਮੀ ਇਤਨੀ ਜਲਦੀ ਉਸ ਕੋ ਕਹਾਂ*
*ਮਿਲ ਸਕਤੇ ਥੇ"।*

ਸ਼ੁਕਰ ਹੈ ਕਿ ਭਾਈ ਜੀ ਹੁਣ ਸਮਝ ਗਏ ਹਨ ਜੋ ਹਿੰਦੂਆਂ ਤੇ ਸਿੱਖਾਂ ਵਿਚ ਬਹੁਤ ਵਡਾ ਫਰਕ ਹੈ। ਗੁਰੂ ਸਾਹਿਬਾਨ ਦੀ ਤਾਲੀਮ ਨੇ ਆਮ ਸਿੱਖਾਂ ਦੀ ਜ਼ਿੰਦਗੀ ਵਿਚ ਤਬਦੀਲੀ ਪੈਦਾ ਕਰ ਦਿਤੀ ਸੀ ਅਤੇ ਇਸ ਆਖਰੀ ' ਖਾਸ ਤਬਦੀਲੀ' ਦਾ ਨਾਮ 'ਅੰਮ੍ਰਿਤ' ਸੀ ਜਿਸ ਨੂੰ ਪਾਨ ਕਰਕੇ ਸਿੱਖ ਗੁਰੂ ਜੀ ਦੇ ਨਾਮ ਪਰ ਜਾਨਾਂ ਕੁਰਬਾਨ ਕਰਨ ਨੂੰ ਤਿਆਰ ਹੋ ਜਾਂਦੇ



ਸਨ। ਐਸੀ 'ਖਾਸ ਤਬਦੀਲੀ' ਨਾ ਹੋਣ ਕਰਕੇ ਆਮ ਹਿੰਦੂਆਂ ਵਿਚ ਆਜ਼ਾਦੀ ਦੀ ਹਿੱਸ ਨਹੀਂ ਸੀ। ਭਾਈ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਗੁਰਦਾਸਪੁਰ ਦੀ ਲੜਾਈ ਵਿਚ ਭਾਵੇਂ 'ਭੁਜੰਗੀ ਪਾਰਟੀ' ਬੰਦਾ ਬਹਾਦਰ ਨਾਲ ਨਹੀਂ ਸੀ ਪਰ ਬਾਕੀ ਸਾਰੀ ਫੌਜ ਸਿੱਖਾਂ ਦੀ ਹੀ ਸੀ। ਸਿੱਖ ਆਦਿ ਤੋਂ ਲੈ ਅੰਤ ਤੀਕ ਬੰਦਾ ਬਹਾਦਰ ਦੇ ਨਾਲ ਰਹੇ ਅਤੇ ਗੁਰਦਾਸ ਪੁਰ ਵਿਚ ਕੇਵਲ ਬੰਦਾ ਬਹਾਦਰ ਦੀ ਨਾ ਤਜਰਬੇਕਾਰੀ ਕਰਕੇ ਸਿੱਖਾਂ ਨੂੰ ਇਹ ਭੈੜਾ ਦਿਨ ਵੇਖਣਾ ਪਿਆ ਕਿ ਇਨ੍ਹਾਂ ਦੇ ਸਾਰੇ ਵੱਡੇ ਵੱਡੇ ਆਗੂ ਭੁੱਖ ਤੋਂ ਤੰਗ ਆ ਕੇ ਹਥਯਾਰ ਸੁਟਣ ਪਰ ਮਜਬੂਰ ਹੋਏ। ਨਹੀਂ ਤਾਂ ਜੇ ਪਹਿਲੀਆਂ ਲੜਾਈਆਂ ਵਾਂਗ ਗੁਰਦਾਸਪੁਰ ਨੂੰ ਛੱਡ ਕੇ ਕਿਸੇ ਪਾਸੇ ਚਲੇ ਜਾਂਦੇ ਤਾਂ ਇਨ੍ਹਾਂ ਲਈ ਬੜਾ ਲਾਭਦਾਇਕ ਸੀ।

❖❖❖❖❖❖❖❖❖❖

## ਸੱਤਵਾਂ ਭਾਗ

# ਬੰਦਾ ਬਹਾਦਰ ਕੌਣ ਸੀ ?

ਹੁਣ ਅਖੀਰੀ ਪ੍ਰਸ਼ਨ ਇਹ ਰਹਿ ਜਾਂਦਾ ਹੈ ਕਿ ਬੰਦਾ ਬਹਾਦਰ ਕੌਣ ਸੀ ? ਭਾਈ ਜੀ ਨੇ ਬਦੋ ਬਦੀ ਇਸ ਨੂੰ ਬੈਰਾਗੀ ਲਿਖਿਆ ਹੈ। ਅਸਲ ਵਿਚ ਉਹ ਗੁਰੂ ਦਾ ਸਿੱਖ ਸੀ ਅਤੇ ਦੂਜਿਆਂ ਸਿੱਖਾਂ ਵਾਂਗ ਉਹ ਹਰ ਇਕ ਸਿੱਖੀ ਅਸੂਲ ਤੇ ਨਿਸਚਾ ਰਖਦਾ ਸੀ। ਬੰਦਾ ਕੌਣ ਸੀ ? ਇਸ ਦਾ ਉਤਰ 'ਬੰਦਈ ਖਾਲਸਾ ਹੈ'।

ਬੰਦਾ ਬਹਦਾਰ ਜਦ ਦਿੱਲੀ ਵਿਚ ਸ਼ਹੀਦ ਹੋਇਆ ਤਾਂ ਸਮੇਂ ਦੇ ਰਿਵਾਜ ਅਨੁਸਾਰ ਇਕ ਆਦਮੀ ਨੇ ਨੱਕੇ ਦੇ ਇਲਾਕੇ ਵਿਚ ਜਾ ਕੇ ਮਸ਼ਹੂਰ ਕਰ ਦਿਤਾ ਜੋ ਬੰਦਾ ਮੈਂ ਹੀ ਹਾਂ ਤੇ ਆਪਣੇ ਫੱਟਾਂ ਦੇ ਰਾਜ਼ੀ ਹੋ ਜਾਣ ਪੁਰ ਦਿੱਲੀਓਂ ਆ ਗਿਆ ਹਾਂ। ਇਹ ਆਦਮੀ ਪਿੰਡ ਭੁਚੋਕੇ ਠੱਕਰ ਤੋਂ ਉਠ ਕੇ ਜੰਮੂ ਦੇ ਪਹਾੜਾਂ ਵਲ ਚਲਾ ਗਿਆ ਅਤੇ ਰਿਆਸੀ ਦੇ ਨੇੜੇ ਚੰਦਰ ਭਾਗਾ ਦੇ ਕੰਢੇ ਰਹਿਣ ਲੱਗ ਪਿਆ। ਜਿਥੇ ਅੱਜ ਕੱਲ 'ਡੇਹਰਾ ਬਾਬਾ ਬੰਦਾ ' ਹੈ। ਪੰਜਾਬ ਦੇ 'ਬੰਦਈ' ਸਿੱਖਾਂ ਨੂੰ ਜਦ ਬਾਬਾ ਬੰਦਾ ਦੇ ਜੀਉਂਦੇ ਹੋਣ ਦੀ ਖਬਰ ਮਿਲੀ ਤਾਂ ਉਹ ਵਾਹੋ ਦਾਹੀ ਜੰਮੂ ਦੇ ਪਹਾੜ ਵਲ ਜਾਣ ਲੱਗ ਪਏ ਅਤੇ ਆਪਣੀਆਂ ਪਹਿਲੀਆਂ ਰਸਮਾਂ ਨੂੰ ਨਵੇਂ ਸਿਰਿਓਂ ਤਾਜ਼ਾ ਕਰ ਲਿਆ।

ਭਾਵੇਂ ਕੋਈ ਇਤਿਹਾਸਕਾਰ ਇਸ ਗੱਲ ਨੂੰ ਨਹੀਂ ਮੰਨਦਾ ਕਿ ਇਹ ਸ਼ਖਸ ਅਸਲੀ ਬੰਦਾ ਬਹਾਦਰ ਸੀ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਬੰਦਈ ਖਾਲਸਾ ਦੀਆਂ ਜੋ ਰਸਮਾਂ ਬੰਦਾ ਬਹਾਦਰ ਦੇ ਵੇਲੇ ਸਨ ਉਹੋ ਪਿੱਛੋਂ ਰਹੀਆਂ ਤੇ ਉਨ੍ਹਾਂ ਵਿਚ ਕੋਈ ਫਰਕ ਨਾ ਆਇਆ। ਸਾਰੇ ਬੰਦਈ ਬਾਬਾ ਬੰਦਾ ਦੇ ਡੇਹਰੇ ਨੂੰ ਇਸ ਵੇਲੇ ਤਕ ਉਸੇ ਨਿਸਚੇ ਨਾਲ ਮੰਨਦੇ ਹਨ ਜਿਸ ਤਰ੍ਹਾਂ ਰਾਮ ਰਾਈਏ ਸਿੱਖ ਬਾਬਾ ਰਾਮ ਰਾਏ ਜੀ ਦੇ ਡੇਹਰੇ ਨੂੰ ਮੰਨਦੇ ਹਨ ਜਿਹੜਾ ਡੇਹਰਾ ਦੂਨ ਵਿਚ ਹੈ।

੧੯੦੭ ਈ: ਵਿਚ ਮੈਨੂੰ ਬਾਬਾ ਬੰਦਾ ਦੇ ਡੇਹਰੇ ਕੁਝ ਦਿਨ ਰਹਿਣ ਦਾ ਅਵਸਰ ਮਿਲਿਆ ਸੀ। ਉਸ ਵੇਲੇ ਬੰਦਈ ਸਿੱਖਾਂ ਬਾਬਤ ਜੋ ਹਾਲਾਤ ਮੈਂ ਛਪਵਾਏ ਸਨ, ਉਨ੍ਹਾਂ ਦਾ ਕੁਝ ਹਿੱਸਾ ਏਥੇ ਲਿਖਦਾ ਹਾਂ।



ਬੰਦਈਆਂ ਨੂੰ ਗੁਰੂ ਘਰ ਤੇ ਪੂਰਾ ਪੂਰਾ ਨਿਸਚਾ ਹੈ। ਉਹ ਗੁਰੂ ਗ੍ਰੰਥ ਸਾਹਿਬ ਤੇ ਗੁਰਬਾਣੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦੇ। ਅਰਦਾਸ ਵਿਚ ਦਸਾਂ ਪਾਤਸ਼ਾਹੀਆਂ ਦਾ ਨਾਮ ਲੈ ਕੇ ਮਗਰੋਂ ਬੰਦਾ ਬਹਾਦਰ, ਰਣਜੀਤ ਸਿੰਘ ਜੀ, ਜੁਝਾਰ ਸਿੰਘ ਜੀ ਤੇ ਫਤਹਿ ਸਿੰਘ ਜੀ ਦਾ ਨਾਮ ਲੈਂਦੇ ਹਨ। ਪਰੰਤੂ ਨਾਮਧਾਰੀਆਂ ਵਾਂਗ ਯਾਰ੍ਹਵੀਂ, ਬਾਰ੍ਹਵੀਂ ਪਾਤਸ਼ਾਹੀ ਨਹੀਂ ਆਖਦੇ। ਦਮਦਮਾ ਅਰਥਾਤ ਬਾਬਾ ਬੰਦਾ ਦੇ ਦਰਬਾਰ ਵਿਚ ਸਦੀਵ ਪਹਿਰ ਰਾਤ ਰਹਿੰਦੀ ਨੌਬਤ ਵੱਜਦੀ ਅਤੇ ਸਵੇਰ ਸ਼ਾਮ ਕੀਰਤਨ ਹੁੰਦਾ ਹੈ। ਪਰੰਤੂ ਅੱਜ ਕੱਲ ਇਸ ਵਿਚ ਕੁਝ ਢਿੱਲ ਆ ਗਈ ਹੈ। ਸ਼ਾਮ ਨੂੰ ਰਹਿਰਾਸ ਪਿਛੋਂ ਚੌਕੀ ਚੜ੍ਹਦੀ ਹੈ ਅਤੇ ਸ਼ਬਦ ਪੜ੍ਹਦੀ ਸੰਗਤ ਦਮਦਮਾ ਦੀ ਪਰਕਰਮਾਂ ਕਰਦੀ ਜਾਂਦੀ ਹੈ।

ਬੰਦਈ ਗੰਗਾ ਵਿਚ ਫੁੱਲ (ਹੱਡੀਆਂ) ਨਹੀਂ ਪਾਂਦੇ। ਉਹ ਦੀਵਾਲੀ, ਵਸਾਖੀ ਦੇ ਸਮੇਂ ਜਦ ਦਰਸ਼ਨਾਂ ਨੂੰ ਆਉਂਦੇ ਹਨ ਤਾਂ ਡੇਹਰੇ ਦੇ ਤਲੇ ਵਗਦੀ ਚੰਦਰ ਭਾਗਾ ਵਿਚ ਹੀ ਫੁੱਲ ਪ੍ਰਵਾਹ ਕਰ ਜਾਂਦੇ ਹਨ। ਦਮਦਮੇ ਵਿਚ ਉਹ ਸਾਰੀਆਂ ਰਸਮਾਂ ਅਦਾ ਕੀਤੀਆਂ ਜਾਂਦੀਆਂ ਹਨ ਜੋ ਅੰਮ੍ਰਿਤਸਰ ਸ੍ਰੀ ਹਰਿ ਮੰਦਰ ਸਾਹਿਬ ਵਿਚ ਹੁੰਦੀਆਂ ਹਨ ਅਤੇ ਨਾਵਾਕਫ ਆਦਮੀ ਬਿਨਾਂ ਦੱਸੇ ਸਮਝ ਹੀ ਨਹੀਂ ਸਕਦਾ ਕਿ ਇਹ ਸਿੱਖਾਂ ਦੇ ਗੁਰਦਵਾਰੇ ਤੋਂ ਬਿਨਾਂ ਇਨ੍ਹਾਂ ਦੇ ਕਿਸੇ ਹੋਰ ਫਿਰਕੇ ਦਾ ਗੁਰਦਵਾਰਾ ਹੈ। ਗੱਦੀਨਸ਼ੀਨ ਵੱਲੋਂ ਜੋ ਹੁਕਮਨਾਮਾ ਸੰਗਤਾਂ ਵਲ ਭੇਜਿਆ ਜਾਂਦਾ ਹੈ ਉਸ ਤੇ ਜਿਹੜੀ ਮੋਹਰ ਲਗਾਈ ਜਾਂਦੀ ਹੈ, ਉਸ ਵਿਚ ਇਹ ਸ਼ਬਦ ਲਿਖੇ ਹੋਏ ਹਨ:

*"ਦੇਗੋ ਤੇਗੋ ਫਤਿਹੋ ਨੁਸਰਤ ਬੇ ਦਰੰਗ,*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।"*

*ਹੁਕਮਨਾਮਾ ਇਨ੍ਹਾਂ ਸ਼ਬਦਾਂ ਨਾਲ ਸ਼ੁਰੂ ਹੁੰਦਾ ਹੈ:*

*੧ਓਂਕਾਰ ਸਤਿਗੁਰ ਪ੍ਰਸਾਦਿ*

*ਫਤਹਿ ਸੱਚੇ ਸਾਹਿਬ ਕੀ*

ਸ੍ਰੀ ਅਕਾਲ ਪੁਰਖ ਸੱਚੇ ਸਾਹਿਬ ਜੀ ਕੇ ਤਖਤ ਕੀ ਸਲਾਮੀ (ਫਲਾਣਾ ਸ਼ਖਸ) ਅਰ ਤਮਾਮ ਸਾਧ ਸੰਗਤ ਸਾਕਿਨ (ਫਲਾਣਾ) ਨੂੰ ਗੁਰੂ ਰੱਖੇਗਾ। ਗੁਰੂ ਗੁਰੂ ਜਪਣਾ ਜਨਮ ਸੰਵਰੇਗਾ ਆਦਿ।

ਕੋਈ ਆਦਮੀ ਜਿਸ ਨੂੰ ਬੰਦਈ ਖਾਲਸਿਆਂ ਨਾਲ ਵਾਹ ਪਿਆ ਹੋਵੇ ਇਹ ਨਹੀਂ ਆਖ ਸਕਦਾ ਕਿ ਇਹ ਸਿੱਖ ਨਹੀਂ ਹਨ। ਦਮਦਮਾ ਦੀ ਮੋਹਰ

ਤੇ ਹੁਕਮਨਾਮੇ ਦੇ ਸ਼ਬਦ ਬਾਬਾ ਬੰਦਾ ਦੇ ਵਕਤ ਤੋਂ ਹੁਣ ਤਕ ਬਦਲੇ ਨਹੀਂ ਗਏ। ਇਨ੍ਹਾਂ ਵਿਚ ਇਕ ਅੱਖਰ ਤਕ ਦਾ ਘਾਟਾ ਵਾਧਾ ਕਰਨ ਦਾ ਇਖਤਿਆਰ ਕਿਸੇ ਗੱਦੀ ਨਸ਼ੀਨ ਨੂੰ ਨਹੀਂ। ਇਹ ਸ਼ਬਦ ਕੋਈ ਬੈਰਾਗੀ ਯਾ ਬੈਰਾਗੀ ਖਾਨਦਾਨ ਯਾ ਬੈਰਾਗੀ ਦਾ ਚੇਲਾ ਕਦੇ ਨਹੀਂ ਵਰਤ ਸਕਦਾ ਜੋ ਦਮਦਮਾ ਦੀ ਮੋਹਰ ਤੇ ਹੁਕਮਨਾਮੇ ਵਿਚ ਹਨ। ਕੀ ਬੈਰਾਗੀ ਦਾ ਕੋਈ ਚੇਲਾ ਗੁਰਬਾਣੀ ਦਾ ਇਤਨਾ ਸ਼ਰਧਾਲੂ ਹੋ ਸਕਦਾ ਹੈ ਜਿਤਨਾ ਕਿ ਬੰਦਈ ਸਿੱਖ ਹਨ? ਕੀ ਬੈਰਾਗੀ ਦਾ ਮੰਨਣ ਵਾਲਾ ਕੋਈ ਇਤਨਾ ਆਜ਼ਾਦ ਖਿਆਲ ਹੋ ਸਕਦਾ ਹੈ ਕਿ ਉਹ ਆਪਣੇ ਮੁਰਦਿਆਂ ਦੀਆਂ ਹੱਡੀਆਂ ਹਰਿਦਵਾਰ ਦੀ ਥਾਂ ਕਿਸੇ ਹੋਰ ਥਾਂ ਕਿਸੇ ਹੋਰ ਦਰਯਾ ਵਿਚ ਰੁੜ੍ਹਾਏ? ਇਨ੍ਹਾਂ ਗੱਲਾਂ ਦੀ ਮੌਜੂਦਗੀ ਵਿਚ ਕੌਣ ਆਦਮੀ ਹੈ ਜੋ ਬੰਦਾ ਬਹਾਦਰ ਨੂੰ ਬੈਰਾਗੀ ਸਾਬਤ ਕਰਨ ਦਾ ਹੌਸਲਾ ਕਰ ਸਕਦਾ ਹੈ।

ਮੀਰ ਮੁਹੰਮਦ ਅਹਿਸਨ ਈਜਾਦ ਜੋ ਸ਼ਾਹੀ ਇਤਿਹਾਸਕਾਰ ਸੀ। ਸਮਾਣਾ ਦਾ ਰਹਿਣ ਵਾਲਾ ਤੇ ਬੰਦਾ ਬਹਾਦਰ ਦਾ ਸਮਕਾਲੀ ਸੀ। ਉਹ ਲਿਖਦਾ ਹੈ ਕਿ ਸਰਹੰਦ ਦੀ ਜਿੱਤ ਪਿਛੋਂ ਜੋ ਸਿੱਕਾ ਬੰਦਾ ਬਹਾਦਰ ਨੇ ਜਾਰੀ ਕੀਤਾ ਸੀ ਉਸਦੇ ਇਕ ਪਾਸੇ ਇਹ ਸ਼ਬਦ ਸਨ:

*ਸਿੱਕਾ ਜ਼ਦ ਬਰ ਹਰ ਦੋ ਆਲਮ*
*ਤੇਗੇ ਨਾਨਕ ਵਾਹਿਬ ਅਸਤ*
*ਫਤਹਿ ਗੋਬਿੰਦ ਸ਼ਾਹੇ ਸ਼ਾਹਾਂ*
*ਫਜ਼ੱਲ ਸੱਚਾ ਸਾਹਿਬ ਅਸਤ"*

ਹਦੀਕਾਤੁਲ ਅਕਾਲੀਮ ਦੇ ਕਰਤਾ ਨੇ ਵੀ ਇਹੋ ਲਿਖਿਆ ਹੈ ਕਿ ਬੰਦਾ ਨੇ ਜਿਹੜਾ ਸਿੱਕਾ ਜਾਰੀ ਕੀਤਾ ਸੀ ਉਸ ਦੇ ਇਕ ਪਾਸੇ ਇਹੋ ਹਰਫ ਸਨ।

ਮੀਰ ਮੁਹੰਮਦ ਅਹਿਸਨ ਨੇ ਲਿਖਿਆ ਹੈ ਕਿ ਬੰਦਾ ਦੀ ਮੋਹਰ ਵਿਚ ਹੇਠ ਲਿਖੇ ਸ਼ਬਦ ਖੁਦੇ ਹੋਏ ਸਨ:

*ਦੇਗੋ ਤੇਗੋ ਫਤਿਹੋ ਨੁਸਰਤ ਬੇਦਰੰਗ*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਇਹੋ ਸ਼ਬਦ ਅਜ ਤਕ ਬਾਬਾ ਬੰਦਾ ਦੇ ਦਮਦਮਾਂ ਦੀ ਮੋਹਰ ਵਿਚ ਹਨ ਜਿਹੜੀ ਬਾਬਾ ਬੰਦਾ ਦੇ ਵੇਲੇ ਦੀ ਪੁਰਾਣੀ ਦੱਸੀ ਜਾਂਦੀ ਹੈ। ਕੀ ਇਸ ਤਰ੍ਹਾਂ ਦੀਆਂ ਤੇ ਅੱਖੀਂ ਵੇਖੀਆਂ ਗਵਾਹੀਆਂ ਇਹ ਸਾਬਤ ਨਹੀਂ ਕਰਦੀਆਂ ਕਿ ਬੰਦਾ ਬਹਾਦਰ ਬੈਰਾਗੀ ਨਹੀਂ ਸਗੋਂ ਸਿੱਖ ਸੀ। ਅਤੇ ਸਿੱਖ ਵੀ ਐਸਾ



ਜਿਸਨੂੰ ਮੁਤਅਸਬ ਸਿੱਖ ਕਿਹਾ ਜਾ ਸਕਦਾ ਹੈ ਤੇ ਜੇਹੜਾ ਮੁਸਲਮਾਨਾਂ ਨੂੰ ਵੀ ਸਿੱਖ ਬਣਾ ਲੈਣ ਵਿਚ ਸੰਕੋਚ ਨਹੀਂ ਸੀ ਕਰਦਾ।

ਨਿਸਚਯ ਭਾਈ ਪਰਮਾ ਨੰਦ ਜੀ ਨੇ ਬੰਦਾ ਬਹਾਦਰ ਨੂੰ ਬੈਰਾਗੀ ਆਖਕੇ ਉਸ ਦੀ ਰੂਹ ਨੂੰ ਸਖਤ ਰੰਜ ਪੌਹਚਾਇਆ ਹੈ ਅਤੇ ਸਿੱਖਾਂ ਨੂੰ ਚਿੜ੍ਹਾਉਣ ਤੇ ਹਕੀਰ ਸਾਬਤ ਕਰਨ ਲਈ ਇਹ ਕਿਤਾਬ ਲਿਖੀ ਹੈ। ਭਾਈ ਸਾਹਿਬ ਨੇ ਸਿੱਖਾਂ ਦੇ ਦਿਲਾਂ ਨੂੰ ਬਹੁਤ ਦੁਖਾਇਆ ਹੈ। ਇਨ੍ਹਾਂ ਦੇ ਇਕ ਪ੍ਰਸਿੱਧ ਤੇ ਸ਼ਹੀਦ ਲੀਡਰ ਨੂੰ ਜਿਸਦੇ ਨਾਮ ਤੇ ਜਾਨ ਕੁਰਬਾਨ ਕਰਨੀ ਫ਼ਖ਼ਰ ਸਮਝਿਆ ਜਾਂਦਾ ਸੀ, ਬੈਰਾਗੀ ਦੇ ਨਾਮ ਨਾਲ ਸੱਦਿਆ ਹੈ। ਉਸ ਸਮੇਂ ਦੇ ਕਿਸੇ ਇਤਿਹਾਸਕਾਰ ਨੇ ਬੰਦਾ ਬਹਾਦਰ ਨੂੰ ਗ਼ੈਰ ਸਿੱਖ ਨਹੀਂ ਲਿਖਿਆ। ਹਰ ਇਕ ਇਸ ਨੂੰ ਸਿੱਖਾਂ ਦਾ ਗੁਰੂ, ਝੂਠਾ ਗੁਰੂ, ਗੁਰੂ-ਏ-ਮਕਹੂਰ (ਜਿਸਤੇ ਕਹਿਰ ਹੋਇਆ ਹੋਵੇ) ਯਾ ਲੀਡਰ ਹੀ ਲਿਖਦਾ ਰਿਹਾ ਹੈ। ਇਸਦੀ ਸਿੱਖੀ ਹੁਣ ਤਕ ਮੌਜੂਦ ਹੈ ਅਤੇ ਉਹ ਸਾਰੀ ਦੀ ਸਾਰੀ ਸਿੱਖ ਹੈ। ਵਾਕਿਆਤ ਦੱਸ ਰਹੇ ਹਨ ਕਿ ਸਰਹੰਦ ਫਤਹਿ ਕਰਕੇ ਮੁਸਲਮਾਨਾਂ ਤਕ ਨੂੰ ਸਿੱਖ ਬਣਾਇਆ ਗਿਆ ਅਤੇ ਸਿੱਖੀ ਦੇ ਪ੍ਰਚਾਰ ਵਾਸਤੇ ਕਪੂਰ ਸਿੰਘ ਨੂੰ ਜਮਨਾਂ ਪਾਰ ਭੇਜਿਆ ਗਿਆ ਜਿਸ ਦੀ ਗ੍ਰਿਫਤਾਰੀ ਦੇ ਕਾਰਨ ਜਲਾਲਾ ਬਾਦ ਤੇ ਫੌਜ ਚਾੜ੍ਹਨੀ ਪਈ। ਮਾਝੇ ਤੇ ਦੁਆਬੇ ਦੇ ਪਿੰਡਾਂ ਦੇ ਸ਼ਜਰੇ ਇਸ ਗੱਲ ਦੀ ਗਵਾਹੀ ਦਿੰਦੇ ਹਨ ਕਿ ਬੰਦਾ ਬਹਾਦਰ ਦੇ ਵਕਤ ਅੰਮ੍ਰਿਤ ਛਕ ਕੇ ਕਿਤਨੇ ਲੋਕ ਸਿੰਘ ਸੱਜ ਗਏ ਸਨ ਜਿਨ੍ਹਾਂ ਦੀ ਔਲਾਦ ਮਗਰੋਂ ਸਰਕਾਰੀ ਜ਼ੁਲਮਾਂ ਦੇ ਕਾਰਨ ਸਿੰਘ ਨਾ ਰਹੀ ਤੇ ਸਿੱਖ ਹੋ ਗਈ ਅਤੇ ਫਿਰ ਜਦੋਂ ਸਿੰਘਾਂ ਦਾ ਜ਼ੋਰ ਪਿਆ ਤੇ ਮੁੜ ਅੰਮ੍ਰਿਤ ਛਕ ਕੇ ਸਿੰਘ ਸੱਜ ਗਈ। ਇਨ੍ਹਾਂ ਸਮਾਚਾਰਾਂ ਦੀ ਮੌਜੂਦਗੀ ਵਿਚ ਕਿਸੇ ਦਾ ਬੰਦਾ ਬਹਾਦਰ ਨੂੰ ਬੈਰਾਗੀ ਆਖਣਾ ਕੀ ਅਰਥ ਰਖਦਾ ਹੈ?

❖❖❖❖❖❖❖❖❖❖

ਅੱਠਵਾਂ ਭਾਗ

# ਫੋਕੀਆਂ ਦਲੀਲਾਂ ਦੇ ਨਿੱਗਰ ਉੱਤਰ

ਡੇਢ ਕੁ ਸਾਲ ਹੋ ਗਿਆ ਹੈ ਕਿ ਮੈਂ ਇਕ ਸੈਂਚੀ ਉਰਦੂ ਵਿਚ ਛਪਵਾਈ ਸੀ, ਜਿਸਦਾ ਨਾਮ ਸੀ 'ਬੰਦਾ ਬਹਾਦਰ ਕੌਨ ਥਾ'। ਉਸ ਵਿਚ ਮੈਂ ਭਾਈ ਪਰਮਾਨੰਦ ਜੀ ਦੀ ਕਿਤਾਬ 'ਬੀਰ ਬੈਰਾਗੀ' ਦੀਆਂ ਇਤਿਹਾਸਕ ਭੁੱਲਾਂ ਦੱਸੀਆਂ ਸਨ। ਮੇਰੀ ਉਸ ਸੈਂਚੀ ਦਾ ਕੁਝ ਉੱਤਰ ਭਾਈ ਜੀ ਨੇ ਆਪਣੇ ਅਖ਼ਬਾਰ 'ਹਿੰਦੂ' ਦੇ ਬੀਰ ਬੈਰਾਗੀ ਨੰਬਰ ਵਿਚ ਦਿੱਤਾ ਹੈ ਜਿਸ ਬਾਬਤ ਮੈਨੂੰ ਕੁਝ ਕੁ ਲਿਖਣ ਦੀ ਲੋੜ ਪਈ ਹੈ।

ਆਪਣੀ ਸੈਂਚੀ ਵਿਚ ਮੈਂ ਇਹ ਸਿੱਧ ਕੀਤਾ ਸੀ ਕਿ ਬੰਦਾ ਬਹਾਦਰ ਬੈਰਾਗੀ ਨਹੀਂ ਸੀ ਬਲਕਿ ਗੁਰੂ ਕਾ ਸਿੱਖ ਸੀ ਅਤੇ ਭਾਈ ਜੀ ਨੇ 'ਬੀਰ ਬੈਰਾਗੀ' ਵਿਚ ਅਨੇਕ ਗੱਲਾਂ ਗਲਤ ਅਤੇ ਜਾਣ ਬੁਝ ਕੇ ਗਲਤ ਲਿਖੀਆਂ ਹਨ। ਭਾਈ ਸਾਹਿਬ ਨੇ ਉਨ੍ਹਾਂ ਭੁੱਲਾਂ ਤੇ ਗਲਤ ਗੱਲਾਂ ਬਾਬਤ ਇਹ ਲਿਖਕੇ ਟਾਲ ਦਿੱਤਾ ਹੈ ਕਿ ਅਸਾਂ ਅੱਡ ਅੱਡ ਕਿਤਾਬਾਂ ਵਿਚੋਂ ਨੋਟ ਲੈ ਕੇ ਇਹ ਜੀਵਨ ਲਿਖਿਆ ਸੀ। ਜੇਕਰ ਉਨ੍ਹਾਂ ਕਿਤਾਬਾਂ ਲਿਖਣ ਵਾਲਿਆਂ ਨੇ ਭੁੱਲਾਂ ਕੀਤੀਆਂ ਹੋਣਗੀਆਂ ਤਾਂ ਭੁੱਲਾਂ ਦਾ ਭਾਰ ਉਨ੍ਹਾਂ ਦੇ ਸਿਰ ਹੈ। ਏਸ ਗੱਲ ਦੀ ਪਰਵਾਹ ਨਹੀਂ ਹੈ।

ਸ਼ੋਕ ਇਸ ਗੱਲ ਦਾ ਹੈ ਕਿ ਜੋ ਲੇਖਕ ਮੋਟੀਆਂ ਮੋਟੀਆਂ ਇਤਿਹਾਸਕ ਭੁੱਲਾਂ ਨੂੰ ਲੱਭ ਕੇ ਸੋਧ ਨਹੀਂ ਸਕਦਾ ਉਹ ਇਹ ਜਤਨ ਕਿਉਂ ਕਰਦਾ ਹੈ ਕਿ ਇਕ ਸਿੱਖ ਸੂਰਮੇ ਨੂੰ ਕੁ-ਸਿੱਖ ਬਣਾ ਦੇਵੇ? ਦੋ ਸੌ ਸਾਲ ਤੋਂ ਇਹ ਗੱਲ ਮੰਨੀਂਦੀ ਆਈ ਹੈ ਕਿ ਬੰਦਾ ਬਹਾਦਰ ਗੁਰੂ ਦਾ ਸਿੱਖ ਸੀ। ਬੰਦਾ ਬਹਾਦਰ ਨੂੰ ਬੈਰਾਗੀ ਲਿਖਣ ਤੋਂ ਪਹਿਲਾਂ ਭਾਈ ਸਾਹਿਬ ਨੂੰ ਚਾਹੀਦਾ ਸੀ ਕਿ ਉਹ ਸਮਕਾਲੀ ਇਤਿਹਾਸਾਂ ਦੀ ਪੂਰੀ ਪੂਰੀ ਖੋਜ ਕਰ ਲੈਂਦੇ ਅਤੇ ਜੇਕਰ ਕਿਤੋਂ ਥੋੜ੍ਹੀ ਬਹੁਤੀ ਸਹਾਇਤਾ ਉਨ੍ਹਾਂ ਨੂੰ ਆਪਣੇ ਖਿਆਲ ਸੰਬੰਧੀ ਮਿਲਦੀ ਤਾਂ ਉਸਨੂੰ ਖੋਜੀਆਂ ਵਾਂਗ ਪਰਗਟ ਕਰਕੇ ਉਸ ਉਤੇ ਆਪਣੀ ਨੀਂਹ ਉਸਾਰਦੇ ਪਰ ਇਸਦੇ ਉਲਟ ਮੈਂ ਵੇਖਦਾ ਹਾਂ ਕਿ ਭਾਈ ਸਾਹਿਬ ਨੇਕ ਨੀਤੀ ਤੇ ਦਿਆਨਤਦਾਰੀ ਤੋਂ ਕੰਮ ਨਹੀਂ ਲੈ ਰਹੇ ਬਲਕਿ ਸੱਚ ਝੂਠ ਜਿਸ ਤਰ੍ਹਾਂ ਭੀ



ਹੋਵੇ ਹਿੱਕ ਦੇ ਜ਼ੋਰ ਇਕ ਸਿੱਖ ਸੂਰਮੇ ਨੂੰ ਹਿੰਦੂ ਸਿੱਧ ਕਰਨ ਦਾ ਜਤਨ ਕਰ ਰਹੇ ਹਨ।

'ਬੀਰ ਬੈਰਾਗੀ' ਦੀ ਨਵੀਂ ਐਡੀਸ਼ਨ ਵਿਚ ਆਪ ਨੇ ਮੇਰੇ ਲਿਖੇ 'ਬੰਦਾ ਬਹਾਦਰ' ਵਿਚੋਂ ਇਕ ਅਧਿਆਇ ਦਾ ਉਲਥਾ ਦਿਤਾ ਹੈ ਅਤੇ ਜਿਥੇ ਜਿਥੇ 'ਬੰਦਾ ਬਹਾਦਰ' ਆਉਂਦਾ ਸੀ ਉਥੇ ਆਪ ਨੇ 'ਬੀਰ ਬੈਰਾਗੀ' ਕਰ ਦਿਤਾ ਹੈ। ਜਿਸ ਤੋਂ ਆਪ ਨੇ ਆਪਣੇ ਪਾਠਕਾਂ ਨੂੰ ਧੋਖਾ ਦੇਣ ਦਾ ਜਤਨ ਕੀਤਾ ਹੈ ਕਿ ਕਰਮ ਸਿੰਘ ਵੀ ਇਸ ਮਹਾਂ ਪੁਰਸ਼ ਨੂੰ ਬੀਰ ਬੈਰਾਗੀ ਹੀ ਮੰਨਦਾ ਹੈ। ਮੈਂ ਭਾਈ ਸਾਹਿਬ ਪਾਸੋਂ ਪੁੱਛਦਾ ਹਾਂ ਕਿ ਇਹ ਕਿਥੋਂ ਦੀ ਦਿਆਨਤਦਾਰੀ ਹੈ ਕਿ ਆਪ 'ਬੰਦਾ ਬਹਾਦਰ' ਦਾ ਉਲਥਾ 'ਬੀਰ ਬੈਰਾਗੀ' ਕਰ ਦੇਵੋ? ਜੇਕਰ ਇਸੇ ਦਿਆਨਤਦਾਰੀ ਦੇ ਆਸਰੇ ਤਵਾਰੀਖਾਂ ਲਿਖਦੇ ਤੇ ਅਖ਼ਬਾਰਾਂ ਐਡਿਟ ਕਰਦੇ ਹੋ ਤਾਂ ਸਤਿਗੁਰੂ ਜੀ ਆਪ ਨੂੰ ਸੁਮੱਤ ਬਖਸ਼ਣ।

ਆਪ ਨੇ ਖਾਫੀ ਖ਼ਾਂ ਦੀ ਤਵਾਰੀਖ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਜਲਾਲਾਬਾਦ ਦੀ ਲੜਾਈ ਸਮੇਂ ਬੰਦਾ ਬਹਾਦਰ ਹਾਜ਼ਰ ਨਹੀਂ ਸੀ। ਆਪ ਇਸ ਗੱਲ ਨੂੰ ਸਿੱਧ ਕਰਕੇ ਵਖਾਓ।

ਆਪਨੇ ਲਿਖਿਆ ਹੈ ਕਿ ਵਜ਼ੀਰ ਖਾਂ ਨੂੰ ਭਰੇ ਦਰਬਾਰ ਵਿਚ ਬੰਦਾ ਬਹਾਦਰ ਦੇ ਸਾਹਮਣੇ ਲਿਆਕੇ ਜੁੱਤੀਆਂ ਵਿਚ ਬਿਠਾਇਆ ਗਿਆ। ਆਪ ਨੇ ਇਸ ਭਾਵ ਦੀ ਇਕ ਤਸਵੀਰ ਵੀ ਆਪਣੀ ਕਿਤਾਬ ਵਿਚ ਦਿਤੀ ਹੈ। ਆਪ ਦੱਸੋ ਕਿ ਆਪ ਨੇ ਇਹ ਘਟਨਾ ਕਿਸ ਇਤਿਹਾਸ ਵਿਚੋਂ ਲਈ ਹੈ? ਜਦ ਕਿ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਵਜ਼ੀਰ ਖਾਂ ਲੜਾਈ ਵਿਚ ਮਾਰਿਆ ਗਿਆ ਤਾਂ ਆਪ ਨੇ ਐਸੀਆਂ ਮਨਘੜਤ ਗੱਲਾਂ ਕਿਉਂ ਲਿਖੀਆਂ ਹਨ?

ਮੈਂ ਇਹ ਤਿੰਨ ਵੰਨਗੀਆਂ ਕੇਵਲ ਇਸ ਲਈ ਦਿੱਤੀਆਂ ਹਨ ਕਿ ਆਪ ਦੀ ਦਿਆਨਤਦਾਰੀ ਦੀ ਪਰਖ ਹੋ ਸਕੇ। ਜੇਕਰ ਦਿਆਨਤਾਰੀ ਨਾਲ ਆਪ ਖੋਜ ਕਰਕੇ ਇਸ ਸਿੱਟੇ ਉਤੇ ਪੁਜਦੇ ਕਿ ਬੰਦਾ ਬਹਾਦਰ ਸਿੱਖ ਨਹੀਂ ਬਲਕਿ ਬੈਰਾਗੀ ਸੀ ਤਾਂ ਕਿਸੇ ਨੂੰ ਆਪਦੀ ਨੀਯਤ ਉਤੇ ਸ਼ੱਕ ਕਰਨ ਦਾ ਮੌਕਾ ਹੀ ਨਾ ਮਿਲਦਾ। ਘਟਨਾਵਾਂ ਦੇ ਆਧਾਰ ਉਤੇ ਹਰ ਇਕ ਲੇਖਕ ਨੂੰ ਆਪਣੀ ਆਪਣੀ ਵਾਕਫੀ ਅਨੁਸਾਰ ਸਿੱਟੇ ਕੱਢਣ ਦਾ ਅਧਿਕਾਰ ਹੈ ਤੇ ਇਹ ਹੀ ਉੱਨਤੀ ਦਾ ਸਾਧਨ ਹੈ ਪਰ ਦਿਲ ਵਿਚ ਸ਼ੁਰੂ ਤੋਂ ਹੀ ਬੁਰੀ ਨੀਅਤ ਧਾਰਕੇ ਇਤਿਹਾਸਕ ਗੱਲਾਂ ਨੂੰ ਤੋੜਨਾ ਮਰੋੜਨਾ ਕਦੇ ਵੀ ਚੰਗਾ ਨਹੀਂ ਕਿਹਾ ਜਾ ਸਕਦਾ।

ਅਗੇ ਚਲਕੇ ਭਾਈ ਸਾਹਿਬ ਇਸ ਸਵਾਲ ਵਲ ਆਉਂਦੇ ਹਨ ਕਿ

ਬੰਦਾ ਬਹਾਦਰ ਹਿੰਦੂ ਸੀ ਕਿ ਸਿੱਖ? ਇਸ ਹਿੱਸੇ ਦੇ ਵੀ ਟੋਟੇ ਕੀਤੇ ਜਾ ਸਕਦੇ ਹਨ ਜੋ ਮੈਂ ਵਾਰੋ ਵਾਰੀ ਲੈਂਦਾ ਹਾਂ:

੧. ਆਪ ਲਿਖਦੇ ਹਨ, 'ਕਈ ਸਾਲ ਹੋਏ, ਸਰਦਾਰ ਕਰਮ ਸਿੰਘ ਨੇ ਚੀਫ ਖ਼ਾਲਸਾ ਦੀਵਾਨ ਵਲੋਂ ਬੰਦਾ ਬਹਾਦਰ ਕਿਤਾਬ ਛਾਪੀ ਸੀ, ਉਸ ਵਿਚ ਦੱਸਿਆ ਸੀ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ, ਹਿੰਦੂ ਸੀ। ਉਨ੍ਹਾਂ ਦੀ ਇਸ ਸੰਮਤੀ ਨੂੰ ਮੈਂ ਬੀਰ ਬੈਰਾਗੀ ਦੇ ਨਵੇਂ ਐਡੀਸ਼ਨ ਵਿਚ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਸਪਸ਼ਟ ਕਰ ਦਿੱਤਾ ਹੈ। ਪਰ ਕੁਝ ਸਾਲ ਹੋਰ ਬੀਤ ਜਾਣ ਮਗਰੋਂ ਉਨ੍ਹਾਂ ਦੀ ਖੋਜ ਦੇ ਹੁੰਦਿਆਂ ਸੁੰਦਿਆਂ ਵੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੰਦਾ ਬਹਾਦਰ ਨੇ ਅੰਮ੍ਰਿਤ ਛਕ ਕੇ ਕਦੇ ਸਿੱਖੀ ਧਾਰਨ ਨਹੀਂ ਕੀਤੀ ਸੀ।

ਬਾਈ ਕੁ ਸਾਲ ਹੋਏ ਹਨ ਕਿ ਮੈਂ ਬੰਦਾ ਬਹਾਦਰ ਨਾਮੇ ਕਿਤਾਬ ਲਿਖੀ ਸੀ। ਉਸ ਸਮੇਂ ਬੰਦਾ ਬਹਾਦਰ ਸੰਬੰਧੀ ਜੋ ਕੁਝ ਇਤਿਹਾਸਕ ਮਸਾਲਾ ਮੈਨੂੰ ਮਿਲ ਸਕਿਆ ਸੀ ਉਸ ਨੂੰ ਮੈਂ ਆਪਣੀ ਬੁੱਧੀ ਅਨੁਸਾਰ ਤਰਤੀਬ ਦੇ ਦਿੱਤੀ ਸੀ ਤੇ ਉਸੇ ਦੇ ਆਧਾਰ ਉਤੇ ਸਿੱਟੇ ਕੱਢੇ ਸਨ। ਉਸ ਸਮੇਂ ਤੀਕ ਮੇਰਾ ਇਹੋ ਨਿਸਚਾ ਸੀ ਕਿ ਬੰਦਾ ਬਹਾਦਰ ਨੇ ਅੰਮ੍ਰਿਤ ਪਾਨ ਨਹੀਂ ਕੀਤਾ ਹੋਵੇਗਾ। ਪਰ ਮੈਂ ਇਹ ਕਦੇ ਨਹੀਂ ਮੰਨਿਆ ਸੀ ਕਿ ਬੰਦਾ ਸਿੱਖ ਨਹੀਂ ਸੀ। ਮੇਰਾ ਨਿਸ਼ਚਾ ਇਹ ਸੀ ਕਿ ਬੰਦਾ ਸਿੰਘ ਨਹੀਂ ਸੀ, ਪਰ ਸਿੱਖ ਜ਼ਰੂਰ ਸੀ ਜਿਹਾ ਕਿ ਦੂਜੇ ਅਧਿਆਇ ਦੇ ਆਰੰਭ ਵਿਚ ਹੀ ਮੈਂ ਲਿਖਿਆ ਸੀ:

'ਬੰਦਾ ਭਾਵੇਂ ਗੁਰ ਸਿੱਖੀ ਵਿਚ ਤਾਂ ਆ ਗਿਆ ਸੀ,

ਪਰ ਅੰਮ੍ਰਿਤ ਪਾਨ ਕਰਨ ਦਾ ਸਮਾਂ ਇਸਨੂੰ ਨਹੀਂ ਲੱਭਾ।'

ਜਿਉਂ ਜਿਉਂ ਸਮਾਂ ਲੰਘਦਾ ਗਿਆ ਤਿਉਂ ਤਿਉਂ ਵਧੀਕ ਮਸਾਲਾ ਮਿਲਦਾ ਗਿਆ। ਅੰਤ ਭਾਈ ਸਾਹਿਬ ਜੀ ਦੀ ਲਿਖਤ ਤੋਂ ਮੈਨੂੰ ਨਿਸਚਾ ਹੋ ਗਿਆ ਕਿ ਸਤਿਗੁਰ ਜੀ ਨੇ ਬੰਦਾ ਬਣਾਉਂਦਿਆਂ ਸਾਰ ਹੀ ਅੰਮ੍ਰਿਤ ਪਾਨ ਕਰਵਾ ਦਿਤਾ ਸੀ। ਇਹ ਲਿਖਤ ਬੰਦਾ ਬਹਾਦਰ ਤੋਂ ਸਤਾਰਾਂ ਅਠਾਰਾਂ ਸਾਲ ਮਗਰੋਂ ਦੀ ਹੈ। ਇਸ ਲਈ ਮੈਂ ਇਸਨੂੰ ਰੱਦ ਨਹੀਂ ਕਰ ਸਕਦਾ ਸਾਂ। ਸੋ ਤਦ ਤੋਂ ਮੇਰਾ ਇਹ ਨਿਸਚਾ ਹੈ ਕਿ ਬੰਦਾ ਬਹਦਾਰ ਸਿੱਖ ਹੀ ਨਹੀਂ ਸਗੋਂ ਪੂਰਾ ਅੰਮ੍ਰਿਤਧਾਰੀ ਸਿੰਘ ਵੀ ਸੀ।

ਉਦੋਂ ਵੀ ਮੈਂ ਆਪਣੀ ਕਿਤਾਬ ਵਿਚ ਕਿਤੇ ਨਹੀਂ ਮੰਨਿਆ ਕਿ ਬੰਦਾ ਬਹਾਦਰ ਹਿੰਦੂ ਸੀ ਪਰ ਭਾਈ ਸਾਹਿਬ ਨੇ ਆਪ ਸਿੱਟਾ ਕੱਢ ਲਿਆ ਹੈ ਕਿ ਮੈਂ "ਦਸਿਆ ਸੀ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ, ਹਿੰਦੂ ਸੀ"।



ਕੀ ਭਾਈ ਸਾਹਿਬ ਨੇ ਇਸੇ ਦੇ ਆਧਾਰ ਉਤੇ ਉਸ ਸਾਰੇ ਅਧਿਆਇ ਵਿਚ ਮੇਰੇ 'ਬੰਦਾ ਬਹਾਦਰ' ਦੀ ਥਾਂ 'ਬੀਰ ਬੈਰਾਗੀ' ਕਰ ਦਿੱਤਾ ਹੈ?

੨. ਭਾਈ ਸਾਹਿਬ ਅਗੇ ਚਲਕੇ ਲਿਖਦੇ ਹਨ : ਜੇਕਰ ਗੁਰੂ ਜੀ ਬੈਰਾਗੀ ਨੂੰ ਆਪਣਾ ਸਿੱਖ ਬਣਾਉਣਾ ਜ਼ਰੂਰੀ ਖਿਆਲ ਕਰਦੇ ਤਾਂ ਉਸਨੂੰ ਉਹ ਖਾਲਸੇ ਦਾ ਨਵਾਂ ਨਾਮ ਜ਼ਰੂਰ ਦੇਂਦੇ ਅਤੇ ਲੋਕਾਂ ਵਿਚ ਬੰਦਾ ਬਹਾਦਰ ਦੀ ਥਾਂ ਉਹ ਸਿੱਖ ਨਾਮ ਪ੍ਰਚੱਲਤ ਹੁੰਦਾ।

ਪਰ ਭਾਈ ਸਾਹਿਬ ਹੀ ਦੱਸਣ ਕਿ ਨਰੈਣ ਦਾਸ ਯਾ ਮਾਧੋ ਦਾਸ ਦਾ ਨਾਮ 'ਬੰਦਾ' ਕਿਉਂ ਪ੍ਰਚੱਲਤ ਹੋ ਗਿਆ? ਹਰ ਇਕ ਸਮਕਾਲੀ ਇਤਿਹਾਸ ਵਿਚ 'ਬੰਦਾ' ਹੀ ਲਿਖਿਆ ਹੈ। ਕਿਸੇ ਨੇ ਨਹੀਂ ਲਿਖਿਆ ਕਿ ਇਹ ਕੋਈ ਮਾਧੋਦਾਸ ਯਾ ਨਰੈਣਦਾਸ ਬੈਰਾਗੀ ਹੈ। ਰਵਾਇਤ ਇਹ ਹੈ ਕਿ ਅਸਲ ਨਾਮ ਗੁਰਬਖਸ਼ ਸਿੰਘ ਸੀ ਪਰ ਕਿਸੇ ਸਮਕਾਲੀ ਇਤਿਹਾਸਕਾਰ ਯਾ ਸਰਕਾਰੀ ਰਪੋਟ ਵਿਚ ਗੁਰਬਖਸ਼ ਸਿੰਘ ਨਾਮ ਨਹੀਂ ਆਇਆ। ਹਰ ਥਾਂ 'ਬੰਦਾ' 'ਗੁਰੂ ਬੰਦਾ' ਯਾ 'ਗੁਰੂ-ਏ-ਮਕਹੂਰ' ਹੀ ਲਿਖਿਆ ਹੈ। 'ਬੰਦਾ' ਪਦ ਤੋਂ ਸਿੱਖ ਹੋਣਾ ਸਿੱਧ ਹੁੰਦਾ ਹੈ। ਜੇਕਰ ਐਸਾ ਨਾਂ ਹੁੰਦਾ, ਤਾਂ ਘਟ ਤੋਂ ਘਟ ਮੁਸਲਮਾਨ ਸਮਕਾਲੀ ਇਤਿਹਾਸਕਾਰ ਤਾਂ ਆਪ ਦਾ ਅਸਲ ਹਿੰਦੂ ਨਾਮ ਲਿਖ ਦੇਂਦੇ।

ਅਸਲ ਗੱਲ ਇਹ ਹੈ ਕਿ ਉਸ ਸਮੇਂ ਦੇ ਸਾਰੇ ਸਿੱਖਾਂ ਨੂੰ ਇਹ ਨਿਸਚਾ ਸੀ ਕਿ ਇਹ 'ਬੰਦਾ' ਐਵੇਂ ਭੁਲਾਵਾ ਹੀ ਹੈ, ਅਸਲ ਵਿਚ ਇਹ ਸ੍ਰੀ ਦਸਮੇਸ਼ ਜੀ ਦਾ ਹੀ ਕੋਈ ਕੌਤਕ ਹੈ। ਇਸੇ ਨਿਸਚੇ ਕਰਕੇ ਸਾਰੀ ਸਿੱਖੀ ਆਪ ਵਲ ਖਿੱਚੀ ਤੁਰੀ ਆਉਂਦੀ ਸੀ। ਇਸ ਲਈ ਆਪ ਦਾ ਨਵਾਂ ਨਾਮ ਪ੍ਰਚੱਲਤ ਹੀ ਨਹੀਂ ਹੋਇਆ ਅਤੇ ਬੰਦਾ ਹੀ ਪ੍ਰਚੱਲਤ ਹੋ ਗਿਆ।

੩. ਤੀਜੀ ਦਲੀਲ ਬੰਦਾ ਬਹਾਦਰ ਦੇ ਸਿੱਖ ਨਾ ਹੋਣ ਦੀ ਭਾਈ ਜੀ ਇਹ ਦੇਂਦੇ ਹਨ :

"ਜਦ ਤਕ ਖਾਲਸਾ ਪਾਰਟੀ ਇਸ ਤੋਂ ਅੱਡ ਹੋਈ, ਤਾਂ ਉਹ ਇਹੋ ਕਹਿੰਦੇ ਸਨ ਕਿ ਕੇਵਲ ਇਸ ਹਾਲਤ ਵਿਚ ਉਸ ਦਾ ਸਾਥ ਦਿਆਂਗੇ ਜੇਕਰ ਉਹ ਬਾਕਾਇਦਾ ਅੰਮ੍ਰਿਤ ਛਕ ਕੇ ਗੁਰੂ ਕਾ ਸਿੱਖ ਬਣਨਾ ਮੰਨ ਲਵੇਗਾ"।

ਜਿਸ ਸਮੇਂ ਦੀ ਇਹ ਗੱਲ ਹੈ ਉਸ ਸਮੇਂ 'ਬੰਦਾ' ਗੁਰੂ ਅਖਵਾਉਂਦਾ ਸੀ। ਖਾਲਸਾ ਜੀ ਉਸ ਨੂੰ ਕਹਿੰਦੇ ਸਨ ਕਿ ਗੁਰੂ ਨਾ ਬਣ ਅਤੇ 'ਖਾਲਸਾ' ਹੋ ਜਾ, ਤਦ ਤੇਰਾ ਸਾਡਾ ਮੇਲ ਹੋ ਜਾਏਗਾ। ਖਾਲਸਾ ਹੋ ਜਾਣ ਤੋਂ ਭੁਲੇਖਾ ਖਾ ਕੇ ਬਾਜ਼ਿਆਂ ਨੇ ਇਹ ਸਮਝ ਲਿਆ ਹੈ ਕਿ ਬੰਦਾ ਬਹਾਦਰ ਨੂੰ ਅੰਮ੍ਰਿਤ ਪਾਨ ਕਰਨ ਲਈ ਕਿਹਾ ਗਿਆ ਸੀ। ਮੈਂ ਕਿਸੇ ਪੁਰਾਣੀ ਲਿਖਤ ਵਿਚ ਇਹ

ਨਹੀਂ ਵੇਖਿਆ ਕਿ 'ਬੰਦੇ' ਲਈ ਅੰਮ੍ਰਿਤ ਪਾਨ ਕਰਨ ਦੀ ਸ਼ਰਤ ਲਾਈ ਗਈ ਹੋਵੇ। ਹਾਂ, ਇਹ ਜ਼ਰੂਰ ਲਿਖਿਆ ਹੈ ਕਿ ਉਹ 'ਖਾਲਸਾ' ਹੋ ਜਾਵੇ।

ਜਿਸ ਦਾ ਇਹੋ ਭਾਵ ਹੈ ਕਿ ਉਹ ਗੁਰੂ ਭਾਵ ਛਡ ਕੇ ਸਿੱਖੀ ਭਾਵ ਵਿਚ ਆ ਜਾਵੇ ਅਤੇ ਆਪਣੇ ਆਪ ਨੂੰ ਗੁਰੂ ਨਾ ਅਖਵਾ ਕੇ ਅੱਗੇ ਨੂੰ ਆਪਣੇ ਸਿੱਖ ਬਣਾਉਣੇ ਛਡ ਦੇਵੇ।

ਚੌਥੀ ਦਲੀਲ ਭਾਈ ਸਾਹਿਬ ਇਹ ਦੇਂਦੇ ਹਨ ਕਿ 'ਜਦ ਮਾਤਾ ਜੀ ਵੱਲੋਂ ਉਸ ਨੂੰ ਇਹ ਚਿਠੀ ਮਿਲੀ ਸੀ ਕਿ ਤੂੰ ਗੁਰੂ ਕਾ ਸਿੱਖ ਹੈਂ ਤਾਂ ਉਸਨੇ ਉਤਰ ਦਿੱਤਾ ਸੀ ਕਿ ਮੈਂ ਸਿੱਖੀ ਪੰਥ ਵਿਚ ਦਾਖਲ ਨਹੀਂ ਹੋਇਆ'।

ਜੇ ਬੰਦੇ ਨੇ ਮਾਤਾ ਜੀ ਨੂੰ ਇਹ ਲਫਜ਼ ਲਿਖੇ ਭੀ ਹੋਣ ਤਾਂ ਇਸ ਦਾ ਇਹ ਭਾਵ ਹਰਗਿਜ਼ ਨਹੀਂ ਹੋ ਸਕਦਾ ਕਿ ਬੰਦਾ ਸ਼ੁਰੂ ਤੋਂ ਸਿੱਖ ਹੀ ਨਹੀਂ ਬਣਿਆ ਸੀ। ਉਸਦੇ ਇਹ ਲਫਜ਼ ਹੰਕਾਰ ਦਾ ਸਿੱਟਾ ਭੀ ਹੋ ਸਕਦੇ ਹਨ ਤੇ ਏਸੇ ਕਰਕੇ ਉਸ ਉਤੇ ਪੰਥ ਦੀ ਕ੍ਰੋਪੀ ਭੀ ਹੋਈ ਸੀ। ਮੁਮਕਿਨ ਹੈ ਕਿ ਉਸਨੇ ਆਪਣੀਆਂ ਮਾਰਾਂ ਦੀ ਜ਼ੁੰਮੇਵਾਰੀ ਤੋਂ ਮਾਤਾ ਜੀ ਨੂੰ ਸੁਬਕ ਦੋਸ਼ ਕਰਨ ਲਈ ਇਹ ਨੀਤੀ ਵਰਤੀ ਹੋਵੇ ਤਾਂ ਕਿ ਬਾਦਸ਼ਾਹ ਮਾਤਾ ਜੀ ਨੂੰ ਕੋਈ ਮੁਸੀਬਤ ਨਾ ਪਵੇ। ਇਹ ਭੀ ਹੋ ਸਕਦਾ ਹੈ ਕਿ ਜਿਸ ਤਰ੍ਹਾਂ ਆਨੰਦਪੁਰ ਦੇ ਕਿਲ੍ਹੇ ਵਿਚੋਂ ਕੁਝ ਸਿੱਖ ਬੇਦਾਵਾ ਦੇ ਗਏ ਸਨ, ਉਸੇ ਤਰ੍ਹਾਂ ਏਹ ਬੰਦੇ ਦੀ ਉਸ ਵੇਲੇ ਦੀ ਕ੍ਰੋਧ ਅਵਸਥਾ ਦੀ ਭੁੱਲ ਹੋਵੇ। ਜਿਸ ਤਰ੍ਹਾਂ ਆਨੰਦਪੁਰ ਦੇ ਬੇ-ਦਾਵੀਏ ਸਿੱਖ ਪਿਛੋਂ ਪਛਤਾ ਕੇ ਫੇਰ ਸਿੱਖ ਬਣ ਗਏ ਸਨ, ਉਸੇ ਤਰ੍ਹਾਂ ਬਾਬਾ ਬੰਦਾ ਭੀ ਅਖ਼ੀਰ ਵੇਲੇ ਆਪਣੀਆਂ ਭੁੱਲਾਂ ਤੇ ਪਛਤਾਉਂਦਾ ਰਿਹਾ ਸੀ। ਹਰ ਹਾਲਤ ਵਿਚ ਭਾਈ ਜੀ ਦੀ ਇਹ ਦਲੀਲ ਬਾਬਾ ਬੰਦਾ ਬਹਾਦਰ ਨੂੰ ਕਿਸੇ ਹਾਲਤ ਵਿਚ ਭੀ ਅਸਿੱਖ ਤੇ ਬੈਰਾਗੀ ਸਾਬਤ ਨਹੀਂ ਕਰ ਸਕਦੀ।

ਖਾਲਸਾ ਜੀ ਦੇ ਅਜੋੜ ਦਾ ਮੂਲ ਕਾਰਨ ਇਹੋ ਸੀ ਕਿ ਬੰਦਾ ਬਹਾਦਰ ਗੁਰੂ ਬਣ ਕੇ ਆਪਣੀ ਨਵੀਂ ਸਿੱਖੀ ਚਲਾਉਂਦਾ ਸੀ ਅਤੇ ਖਾਲਸਾ ਜੀ ਉਸ ਨੂੰ ਇਸ ਗੱਲੋਂ ਰੋਕ ਕੇ ਖਾਲਸਾ ਬਣ ਜਾਣ ਲਈ ਕਹਿੰਦੇ ਸਨ।

ਭਾਈ ਸਾਹਿਬ ਮੈਥੋਂ ਪੁਛਦੇ ਹਨ ਕਿ ਬੰਦਈ ਖਾਲਸਾ ਜੇ ਸਿੱਖ ਸਨ ਤਾਂ ਕਿਸ ਦੇ ਸਿੱਖ ਸਨ? ਮੇਰਾ ਉਤਰ ਇਹ ਹੈ ਕਿ ਉਹ ਬਾਬੇ ਬੰਦੇ ਦੇ ਸਿੱਖ ਸਨ। ਉਹ ਦਸੋਂ ਪਾਤਸ਼ਾਹੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਵੈਸਾ ਹੀ ਭਰੋਸਾ ਰਖਦੇ ਸਨ ਜਿਹਾ ਕਿ 'ਤੱਤ ਖਾਲਸਾ' ਦਾ ਸੀ। ਫਰਕ ਇਹ ਸੀ ਕਿ ਤੱਤ ਖਾਲਸਾ ਬੰਦਾ ਬਹਾਦਰ ਨੂੰ ਆਪਣੇ ਬਰਾਬਰ ਦਾ ਖਾਲਸਾ ਨਹੀਂ ਸੀ ਸਮਝਦਾ। ਏਸੇ ਤਰ੍ਹਾਂ ਸਰਹੰਦ ਦਾ ਸਰਕਾਰੀ ਅਖਬਾਰ ਨਵੀਸ ਮੀਰ ਨਸੀਰੁਦੀਨ



ਜੋ ਬੰਦਈ ਸੀ, ਅੰਮ੍ਰਿਤ ਛਕ ਕੇ ਮੀਰ ਸਿੰਘ ਬਣ ਗਿਆ।

ਇਨ੍ਹਾਂ ਗੱਲਾਂ ਤੋਂ ਸਪਸ਼ਟ ਹੈ ਕਿ ਬੰਦਾ ਬਹਾਦਰ ਬੈਰਾਗੀ ਯਾ ਹਿੰਦੂ ਨਹੀਂ ਸੀ ਬਲਕਿ ਇੱਕ ਕੱਟਰ ਸਿੰਘ ਸੀ ਜੋ ਮੁਸਲਮਾਨਾਂ ਤੀਕ ਨੂੰ ਸਿੰਘ ਬਣਾਈ ਜਾਂਦਾ ਸੀ।

ਅਚੰਭੇ ਦੀ ਗੱਲ ਹੈ ਕਿ ਬਾਦਸ਼ਾਹ ਦੇ ਏਲਾਨ ਸਿੱਖਾਂ ਸੰਬੰਧੀ ਹੁੰਦੇ ਹਨ, ਬਾਦਸ਼ਾਹੀ ਅਫ਼ਸਰ ਸਿੱਖਾਂ ਨਾਲ ਲੜਦੇ ਹਨ। ਬਾਦਸ਼ਾਹ ਨੂੰ ਵਿਖਾਉਣ ਲਈ ਸਿੱਖਾਂ ਦੇ ਸਿਰਾਂ ਦੇ ਭਰੇ ਗੱਡੇ ਘੱਲੇ ਜਾਂਦੇ ਹਨ, ਬੁਰਸਤਿਆਂ ਉੱਤੇ ਸਿੱਖਾਂ ਦੇ ਸਿਰ ਰੁੱਖਾਂ ਨਾਲ ਲਟਕਾਏ ਜਾਂਦੇ ਹਨ, ਸਿੱਖਾਂ ਦੇ ਸਿਰਾਂ ਦੇ ਮੁਨਾਰੇ ਬਣਾਏ ਜਾਂਦੇ ਹਨ, ਹਰ ਥਾਂ ਸਿੱਖਾਂ ਦੀ ਕਤਲਾਮ ਹੁੰਦੀ ਹੈ, ਦਾੜ੍ਹੀ ਮੁਨਾਈ ਜਾਣ ਦਾ ਹੁਕਮ ਕੇਵਲ ਇਸ ਲਈ ਦਿੱਤਾ ਜਾਂਦਾ ਹੈ ਕਿ ਕੇਵਲ ਸਿੱਖ ਹੀ ਹਨ ਜੋ ਦਾੜ੍ਹੀ ਨਹੀਂ ਮੁਨਾਉਂਦੇ, ਹਿੰਦੂ ਦਾੜ੍ਹੀ ਮੁਨਾ ਲੈਂਦੇ ਹਨ। ਇਹ ਸਾਫ ਹੁਕਮ ਸੀ ਕਿ ਜੋ ਕੋਈ ਇਹ ਕਹਿ ਦੇਵੇ ਕਿ ਮੈਂ ਸਿੱਖ ਨਹੀਂ ਹਾਂ, ਉਸਨੂੰ ਛੱਡ ਦਿੱਤਾ ਜਾਵੇ, ਪਰ ਅੱਠ ਸੌ ਸਿੰਘਾਂ ਵਿਚੋਂ ਕਿਸੇ ਇੱਕ ਨੇ ਵੀ ਦਿੱਲੀ ਇਹ ਨਹੀਂ ਕਿਹਾ ਕਿ ਮੈਂ ਹਿੰਦੂ ਹਾਂ। ਸਭ ਆਪਣੇ ਆਪ ਨੂੰ ਸਿੱਖ ਹੀ ਆਖਦੇ ਰਹੇ ਤੇ ਹੱਸ ਹੱਸ ਕੇ ਸੀਸ ਦੇਂਦੇ ਰਹੇ। ਐਸੀਆਂ ਗੱਲਾਂ ਦੇ ਹੁੰਦਿਆਂ ਸੁੰਦਿਆਂ ਕੇਹੜਾ ਸਿਆਣਾ ਆਦਮੀ ਹੈ ਜੋ ਬੰਦਾ ਬਹਾਦਰ ਨੂੰ ਹਿੰਦੂ ਯਾ ਬੈਰਾਗੀ ਕੈਹਣ ਦਾ ਹੌਸਲਾ ਕਰ ਸਕਦਾ ਹੈ? ਨਿਰਸੰਦੇਹ ਬੰਦਾ ਬਹਾਦਰ ਇੱਕ ਕੱਟਰ ਸਿੱਖ ਸੀ ਜੋ ਹਰ ਪ੍ਰਾਣੀ ਮਾਤ੍ਰ ਨੂੰ 'ਸਿੰਘ' ਸਜਾ ਲੈਣਾ ਚਾਹੁੰਦਾ ਸੀ।

ਪਿਛਲੇ ਦਿਨੀਂ ਹਿੰਦੂ ਅਖਬਾਰਾਂ ਨੇ ਫੜਾਂ ਮਾਰੀਆਂ ਹਨ ਕਿ ਸਿੱਖ ਇਤਿਹਾਸਕ ਹਵਾਲਿਆਂ ਨਾਲ ਬੰਦਾ ਬਹਾਦਰ ਨੂੰ ਸਿੱਖ ਸਿੱਧ ਕਰਨ। ਡੇਢ ਸਾਲ ਤੋਂ ਉਤੇ ਹੋ ਚੁਕਾ ਹੈ ਕਿ ਮੈਂ 'ਬੰਦਾ ਬਹਾਦਰ ਕੌਨ ਥਾ' ਨਾਮੀ ਲੇਖ ਛਪਵਾਇਆ ਸੀ ਪਰ ਅੱਜ ਤੀਕ ਨਾ ਤਾਂ ਭਾਈ ਪਰਮਾਨੰਦ ਜੀ ਅਤੇ ਨਾ ਹੀ ਕੋਈ ਹੋਰ ਹਿੰਦੂ ਵਿਦਵਾਨ ਮੇਰੇ ਲੇਖ ਦਾ ਖੰਡਨ ਕਰ ਸਕਿਆ ਹੈ। ਮੈਂ ਨਗਾਰੇ ਦੀ ਚੋਟ ਤੇ ਕਹਿੰਦਾ ਹਾਂ ਕਿ ਕੋਈ ਹਿੰਦੂ ਕਿਸੇ ਸਮਕਾਲੀ ਇਤਿਹਾਸ ਵਿਚੋਂ ਸੈਨਮਾਤ੍ਰ ਤਾਂ ਇਹ ਗੱਲ ਕੱਢ ਵਖਾਵੇ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ।

ਕਿਸੇ ਮਹਾਂ ਪੁਰਸ਼ ਦਾ ਜੀਵਨ ਲਿਖਣ ਲੱਗਿਆਂ ਹਰ ਇਕ ਲਿਖਾਰੀ ਦਾ ਇਹ ਜਤਨ ਹੁੰਦਾ ਹੈ ਕਿ ਸੱਚੇ ਸੱਚੇ ਹਾਲ ਲੱਭ ਕੇ ਲਿਖੇ ਜਾਣ। ਪਰ ਭਾਈ ਪਰਮਾਨੰਦ ਜੀ ਜਾਣ ਬੁਝ ਕੇ ਗਲਤ ਲਿਖਦੇ ਹਨ ਅਤੇ ਆਪ ਨੇ

ਆਪਣਾ ਮੁਖ ਮੰਤਵ ਇਹ ਬਣਾਇਆ ਜਾਪਦਾ ਹੈ ਕਿ ਜਿਸ ਕਿਸ ਤਰ੍ਹਾਂ ਹੋਵੇ ਬੰਦਾ ਬਹਦਾਰ ਨੂੰ ਬੀਰ ਬੈਰਾਗੀ ਬਣਾਈ ਚਲੋ।

੧. ਆਪ ਨੇ ਆਪਣੀ ਕਿਤਾਬ ਬੀਰ ਬੈਰਾਗੀ ਦੀ ਨਵੀਂ ਐਡੀਸ਼ਨ ਛਪਵਾਈ ਹੈ ਜਿਸ ਵਿਚ ਮੇਰੀ ਕਿਤਾਬ 'ਬੰਦਾ ਬਹਾਦਰ' ਦਾ ਕੁਝ ਹਿੱਸਾ ਨਕਲ ਕੀਤਾ ਹੈ ਪਰ ਦਿਆਨਤਦਾਰੀ ਦੀ ਇਹ ਹੱਦ ਹੈ ਕਿ ਜਿਥੇ ਜਿਥੇ ਮੈਂ 'ਬੰਦਾ' ਲਿਖਿਆ ਹੈ, ਉਥੇ ਉਥੇ ਆਪ ਨੇ 'ਬੈਰਾਗੀ ਕਰ ਦਿੱਤਾ ਹੈ। ਜਿਸ ਤੋਂ ਆਪ ਨੇ ਆਪਣੇ ਪਾਠਕਾਂ ਨੂੰ ਇਹ ਧੋਖਾ ਦੇਣ ਦਾ ਜਤਨ ਕੀਤਾ ਹੈ ਕਿ ਕਰਮ ਸਿੰਘ ਵੀ ਇਸ ਮਹਾਂ ਪੁਰਸ਼ ਨੂੰ ਬੈਰਾਗੀ ਹੀ ਮੰਨਦਾ ਸੀ।

ਮੈਂ ਇਥੇ ਆਪ ਦੀ ਦਿਆਨਤਾਰੀ ਦੀਆਂ ਭੋਰਾ ਕੁ ਵੰਨਗੀਆਂ ਵਿਖਾਉਂਦਾ ਹਾਂ:

*ਮੇਰਾ ਲੇਖ*

*ਬੰਦਾ ਬਹਾਦਰ ਦਾ ਕਰੈਕਟਰ*

*ਬੰਦੇ ਦਾ ਸਰੀਰ ਪਤਲਾ ਸੀ।*

*ਵੱਡਾ ਆਦਮੀ ਭਾਵੇਂ ਬੰਦੇ ਨਾਲ*
*ਕੋਈ ਨਹੀਂ ਰਲਿਆ।*

*ਬੰਦੇ ਨੂੰ ਜੋ ਆਦਮੀ ਆਪਣੇ*
*ਕੰਮ ਲਈ ਮਿਲੇ।*

*ਬੰਦੇ ਦੀ ਲੜਾਈ ਦਾ ਢੰਗ।*

*ਬੰਦਾ ਸਿੱਖ ਹੋਣ ਤੋਂ ਪਹਿਲਾਂ*
*ਬੈਰਾਗੀ ਸੀ।*

*ਭਾਈ ਪਰਮਾਨੰਦ ਦਾ ਉਲਥਾ*

*ਬੈਰਾਗੀ ਕਾ ਕਰੈਕਟਰ*

*ਬੈਰਾਗੀ ਕਾ ਜਿਸਮ ਦੁਬਲਾ ...ਥਾ।*

*ਚਾਹੇ ਕੋਈ ਬੜਾ ਆਦਮੀ ਬੰਦੇ ਕੇ*
*ਸਾਥ ਸ਼ਾਮਲ ਨਹੀਂ ਹੂਆ।*

*ਬੈਰਾਗੀ ਕੋ ਅਪਨੇ ਇਸ ਕਾਮ*
*ਕੇ ਲੀਏ ਜੋ ਆਦਮੀ ਮਿਲੇ।*

*ਬੈਰਾਗੀ ਕੀ ਲੜਾਈ ਕਾ ਢੰਗ।*



*ਬੰਦਾ ਪ੍ਰਸਿੱਧ ਹੋਨੇ ਸੇ ਪਹਿਲੇ ਬੈਰਾਗੀ ਥਾ।*

ਗੱਲ ਕੀ ਸਾਰੇ ਅਧਿਆਇ ਵਿਚ ਕੇਵਲ ਦੋ ਥਾਵਾਂ ਨੂੰ ਛਡ ਕੇ(ਜੋ ਮੈਂ ਉਤੇ ਦੱਸ ਦਿਤੇ ਹਨ) ਸਭ ਥਾਂ ਆਪ ਨੇ 'ਬੰਦੇ' ਦੀ ਥਾਂ 'ਬੈਰਾਗੀ' ਕਰ ਦਿਤਾ ਹੈ। ਆਪ ਨੂੰ ਚਾਹੀਦਾ ਸੀ ਕਿ ਹਰ ਥਾਂ 'ਬੰਦਾ' ਲਿਖਦੇ ਪਰ ਜਦ ਆਪ ਦਾ ਅਸਲ ਭਾਵ ਧੋਖਾ ਦੇਣਾ ਹੈ ਤਾਂ ਆਪ ਐਸਾ ਕੀਕੂੰ ਕਰ ਸਕਦੇ ਸਨ?

੨. ਆਪ ਦੀ ਦੂਜੀ ਦਿਆਨਤਦਾਰੀ ਇਹ ਹੈ ਕਿ ਆਪ ਮੇਰਾ ਹਵਾਲਾ ਦੇ ਕੇ ਲਿਖਦੇ ਹਨ ਬੈਰਾਗੀ ਹਿੰਦੂ ਸੀ ਕਿ ਸਿੱਖ ਇਸ ਸੰਬੰਧੀ ਵੀ ਭਾਈ ਕਰਮ ਸਿੰਘ ਨੇ ਸਪਸ਼ਟ ਕਰ ਦਿਤਾ ਕਿ ਉਹ ਸਿਖ ਨਹੀਂ ਸੀ।

ਮੈਂ ਆਪਣੀ ਕਿਤਾਬ ਵਿਚ ਇਹ ਲਿਖਿਆ ਸੀ ਕਿ ਬੰਦੇ ਨੇ ਅੰਮ੍ਰਿਤ ਨਹੀਂ ਛਕਿਆ ਸੀ, ਅਰਥਾਤ ਉਹ ਸਿੰਘ ਨਹੀਂ ਸੀ। ਪਰ ਇਹ ਤਾਂ ਮੈਂ ਕਿਤੇ ਨਹੀਂ ਲਿਖਿਆ ਕਿ ਬੰਦਾ ਸਿੱਖ ਨਹੀਂ ਸੀ। ਮੈਂ ਆਪਣੀ ਕਿਤਾਬ ਵਿਚ ਉਸ ਨੂੰ ਸਿੱਖ ਲਿਖਦਾ ਰਿਹਾ ਹਾਂ ਅਤੇ ਜੇ ਉਹ ਸਿੱਖ ਨਾ ਹੁੰਦਾ ਤਾਂ ਉਸ ਦਾ ਜੀਵਨ ਬ੍ਰਿਤਾਂਤ ਲਿਖਣ ਦੀ ਮੈਨੂੰ ਕੀ ਲੋੜ ਪਈ ਸੀ?

ਮੇਰੇ ਸ਼ਬਦ ਇਹ ਹਨ :

*'ਬੰਦਾ ਭਾਵੇਂ ਗੁਰਸਿੱਖੀ ਵਿਚ ਆ ਗਿਆ ਸੀ*
*ਪਰ ਅੰਮ੍ਰਿਤ ਪਾਨ ਕਰਨ ਦਾ ਸਮਾਂ ਇਸ ਨੂੰ ਨਹੀਂ ਲੱਭਾ।'*
*'ਬੰਦਾ ਸਿੱਖ ਹੋਣ ਤੋਂ ਪਹਿਲਾਂ ਬੈਰਾਗੀ ਸੀ,*
*ਅਤੇ ਜਦ ਉਹ ਏਕਾ ਏਕ ਹੀ ਸਿੱਖੀ ਦੇ*
*ਮੰਡਲ ਵਿਚ ਆਇਆ ਤਾਂ ਬੈਰਾਗੀਆਂ ਦੇ*
*ਬਹੁਤ ਸਾਰੇ ਖਿਆਲ ਆਪਣੇ ਨਾਲ ਲਿਆਇਆ।'*

ਭਾਈ ਸਾਹਿਬ ਆਪਣੀ ਕਿਤਾਬ ਵਿਚ ਮੇਰੀ ਕਿਤਾਬ ਦੀ ਨਕਲ ਕਰਦਿਆਂ ਹੋਇਆਂ ਵੀ ਲਿਖਦੇ ਹਨ :

*'ਬੰਦਾ ਸਿੱਖ ਹੋਨੇ ਸੇ ਪਹਿਲੇ ਬੈਰਾਗੀ ਥਾ,*
*ਜਬ ਵੋਹ ਯਕਲਖਤ ਸਿੱਖੋਂ ਕੀ ਮੰਡਲੀ*
*ਮੇਂ ਆਇਆ ਤੋ ਬੈਰਾਗੀਓਂ ਕੇ ਬਹੁਤ ਸੇ*
*ਖਿਆਲ ਅਪਨੇ ਸਾਥ ਲਾਯਾ।'*

ਭਾਵੇਂ ਆਪ ਨੇ 'ਸਿੱਖੀ ਦੇ ਮੰਡਲ' ਦਾ ਉਲਥਾ 'ਸਿੱਖੋਂ ਕੀ ਮੰਡਲੀ' ਅਸ਼ੁੱਧ ਕੀਤਾ ਹੈ ਪਰ ਤਦ ਵੀ ਇਤਨਾ ਤਾਂ ਆਪ ਨੂੰ ਲਿਖਣਾ ਹੀ ਪਿਆ ਕਿ ਬੰਦਾ ਸਿੱਖ ਹੋਨੇ ਸੇ ਪਹਿਲੇ ਬੈਰਾਗੀ ਥਾ। ਇਤਨਾ ਕੁਝ ਜਾਣਕੇ ਵੀ

ਆਪ ਕੇਡੀ ਦਲੇਰੀ ਨਾਲ ਲਿਖਦੇ ਹਨ ਕਿ 'ਭਾਈ ਕਰਮ ਸਿੰਘ ਨੇ ਸਪਸ਼ਟ ਕਰ ਦਿਤਾ ਕਿ ਉਹ ਸਿੱਖ ਨਹੀਂ ਸੀ।' ਇਹ ਭਾਈ ਪਰਮਾਨੰਦ ਜੀ ਦੀ ਦੂਜੀ ਦਿਆਨਤਦਾਰੀ ਹੈ ਕਿ ਉਹ ਜਾਣ ਬੁੱਝ ਕੇ ਆਪਣੇ ਪਾਠਕਾਂ ਨੂੰ ਧੋਖਾ ਦੇਂਦੇ ਹਨ।

੩. ਜਲਾਲਾਬਾਦ ਦੀ ਲੜਾਈ ਦੇ ਹਾਲ ਵਿਚ ਆਪ ਲਿਖਦੇ ਹਨ, 'ਖਾਫੀ ਖਾਂ ਨੇ ਲਿਖਿਆ ਹੈ ਕਿ ਇਸ ਹਮਲੇ ਵਿਚ ਬੈਰਾਗੀ ਫੌਜ ਦੇ ਨਾਲ ਨਹੀਂ ਸੀ।'

ਖਾਫੀ ਖਾਂ ਦੀ ਤਵਾਰੀਖ ਛਪੀ ਹੋਈ ਹੈ ਤੇ ਆਮ ਮਿਲਦੀ ਹੈ। ਭਾਈ ਸਾਹਿਬ ਦੱਸਣ ਕਿ ਕਿਥੇ ਖਾਫੀ ਖਾਂ ਨੇ ਐਸਾ ਲਿਖਿਆ ਹੈ? ਖਾਫੀ ਖਾਂ ਤਾਂ ਸਾਫ਼ ਮੰਨਦਾ ਹੈ ਕਿ ਫੌਜ ਦੇ ਨਾਲ ਬੰਦਾ ਹਾਜ਼ਰ ਸੀ। ਪਰ ਭਾਈ ਸਾਹਿਬ ਦੀ ਦਿਆਨਤਦਾਰੀ ਵੇਖੋ ਕਿ ਉਹ ਜਾਣ ਬੁੱਝ ਕੇ ਉਲਟੀ ਗੱਲ ਲਿਖਦੇ ਹਨ। ਕੇਵਲ ਇਸ ਲਈ ਕਿ ਉਸ ਸਮੇਂ ਜਲਾਲਾਬਾਦ ਸਰ ਨਹੀਂ ਹੋ ਸਕਿਆ ਸੀ।

ਮੈਂ ਇੱਥੇ ਸਾਫ ਸਾਫ ਦੱਸ ਦੇਣਾ ਚਾਹੁੰਦਾ ਹਾਂ ਕਿ ੧੯੦੭ ਵਿਚ ਮੇਰਾ ਇਹ ਖਿਆਲ ਸੀ ਕਿ ਬੰਦਾ ਬਹਾਦਰ ਨੇ ਅੰਮ੍ਰਿਤ ਨਹੀਂ ਛਕਿਆ ਸੀ। ਪਰ ਉਸ ਤੋਂ ਬਾਦ ਜਿਉਂ ਜਿਉਂ ਮੈਂ ਹੋਰ ਇਤਿਹਾਸਾਂ ਨੂੰ ਵਾਚਦਾ ਗਿਆ ਤਿਉਂ ਤਿਉਂ ਮੈਨੂੰ ਆਪਣੀਆਂ ਭੁੱਲਾਂ ਦਾ ਪਤਾ ਲਗਦਾ ਗਿਆ। ਇਸ ਵੇਲੇ ਮੇਰਾ ਨਿਸਚਾ ਹੈ ਕਿ ਬੰਦਾ ਬਹਾਦਰ ਅੰਮ੍ਰਿਤਧਾਰੀ ਸਿੰਘ ਸੀ। ਮੈਂ ਆਪਣੇ ਏਹ ਖਿਆਲ ਸਿੱਖ ਪ੍ਰੈਸ ਵਿਚ ਵੀ ਪ੍ਰਗਟ ਕਰ ਚੁੱਕਾ ਹੋਇਆ ਹਾਂ।

ਮੈਂ ਆਪਣੇ ਲੇਖ 'ਬੰਦਾ ਬਹਾਦਰ ਕੌਣ ਸੀ' ਵਿਚ ਇਤਿਹਾਸਕ ਹਵਾਲਿਆਂ ਨਾਲ ਸਿੱਧ ਕਰ ਚੁਕਾ ਹੋਇਆ ਹਾਂ ਕਿ ਬੰਦਾ ਬਹਾਦਰ ਕੱਟਰ ਸਿੰਘ ਸੀ ਜੋ ਮੁਸਲਮਾਨਾਂ ਤੀਕ ਨੂੰ ਸਿੰਘ ਬਣਾਈ ਜਾਂਦਾ ਸੀ ਅਤੇ ਜਿਸ ਦੀ ਮੋਹਰ ਵਿਚ ਉਹੋ ਸ਼ਬਦ ਸਨ ਜੋ ਅਜ ਤੀਕ ਸ੍ਰੀ ਅਬਚਲ ਨਗਰ ਜੀ ਦੇ ਗੁਰਦਵਾਰੇ ਦੀ ਮੋਹਰ ਵਿਚ ਹਨ। ਇਸ ਲਈ ਭਾਈ ਸਾਹਿਬ ਨੂੰ ਆਪਣੀ ਕਿਤਾਬ ਦੇ ਪਾਠਕਾਂ ਨੂੰ ਧੋਖਾ ਨਹੀਂ ਦੇਣਾ ਚਾਹੀਦਾ ਕਿ ਕਰਮ ਸਿੰਘ ਵੀ ਬੰਦੇ ਨੂੰ ਸਿੱਖ ਨਹੀਂ ਮੰਨਦਾ। ਜੇ ਆਪ ਵਿਚ ਸਚਾਈ ਦੀ ਅੰਸ਼ ਹੈ ਤਾਂ ਆਪ ਮੇਰੇ ਭਾਵ ਨੂੰ ਤੋੜ ਮਰੋੜ ਕੇ ਨਹੀਂ ਬਲਕਿ ਸਾਫ ਪਰਗਟ ਕਰਨ।

ਬੰਦਾ ਬਹਾਦਰ ਦੇ ਸਮੇਂ ਨੂੰ ਦੋ ਸੌ ਸਾਲ ਤੋਂ ਉਤੇ ਹੋ ਗਿਆ ਹੈ ਪਰ ਅੱਜ ਤੀਕ ਕਿਸੇ ਨੂੰ ਇਹ ਖਿਆਲ ਨਹੀਂ ਆਇਆ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ, ਬਲਕਿ ਬੈਰਾਗੀ ਸੀ। ਇਹ ਕਾਢ ਹੁਣ ਭਾਈ ਪਰਮਾਨੰਦ



ਜੀ ਨੇ ਕੱਢੀ ਹੈ ਕਿ ਬੰਦਾ ਬਹਾਦਰ ਤਾਂ ਬੈਰਾਗੀ ਸੀ।

ਪਰ ਸੱਚ ਦੀ ਭਾਲ ਖਾਤਰ ਅਸੀਂ ਉਸ ਸਮੇਂ ਦੇ ਆਦਮੀਆਂ ਪਾਸੋਂ ਪੁੱਛਦੇ ਹਾਂ ਕਿ ਬੰਦਾ ਬਹਾਦਰ ਕੌਣ ਸੀ? ਇਸ ਵੇਲੇ ਤੀਕ ਸਾਨੂੰ ਬਹੁਤ ਸਾਰੇ ਲਿਖਾਰੀਆਂ ਦੀਆਂ ਲਿਖਤਾਂ ਮਿਲਦੀਆਂ ਹਨ ਜਿਨ੍ਹਾਂ ਨੇ ਬੰਦੇ ਬਹਾਦਰ ਨੂੰ ਆਪਣੀ ਅੱਖੀਂ ਵੇਖਿਆ ਸੀ ਤੇ ਉਸ ਸਮੇਂ ਦੇ ਹਾਲ ਲਿਖੇ ਸਨ। ਇਨ੍ਹਾਂ ਮੌਕੇ ਦੇ ਗਵਾਹਾਂ ਵਿਚੋਂ ਬਹੁਤੇ ਮੁਸਲਮਾਨ ਸਨ, ਕੁਝ ਹਿੰਦੂ ਸਨ ਤੇ ਕੁਝ ਅੰਗਰੇਜ਼। ਪਰ ਇਹ ਸਾਰੇ ਹੀ ਮੰਨਦੇ ਹਨ ਕਿ ਬੰਦਾ ਬਹਾਦਰ ਸਿੱਖ ਸੀ। ਕੋਈ ਭੁੱਲ ਕੇ ਵੀ ਨਹੀਂ ਲਿਖਦਾ ਕਿ ਬੰਦਾ ਬਹਾਦਰ ਬੈਰਾਗੀ ਸੀ ਯਾ ਹਿੰਦੂ ਸੀ।

੧-੨. ਬਹਾਦਰ ਸ਼ਾਹ ਅਜੇ ਅਜਮੇਰ ਨਹੀਂ ਪੁੱਜਾ ਸੀ ਕਿ ਸਾਢੌਰੇ ਤੇ ਸਰਹਿੰਦ ਦੇ ਪੀਰਜ਼ਾਦੇ ਅਤੇ ਥਾਨੇਸਰ ਆਦਿ ਸ਼ਹਿਰਾਂ ਦੇ ਸਰਦੇ ਪੁਜਦੇ ਵਸਨੀਕ ਰੋਂਦੇ ਕੁਰਲਾਂਦੇ ਬਾਦਸ਼ਾਹ ਪਾਸ ਪੁੱਜੇ ਅਤੇ ਦੱਸਿਆ ਕਿ ਸਾਡੇ ਨਾਲ ਬੰਦਾ ਬਹਾਦਰ ਨੇ ਕੀ ਕੁਝ ਕੀਤਾ ਹੈ? ਉਸ ਸਮੇਂ ਸ਼ਾਹੀ ਲਸ਼ਕਰ ਵਿਚ ਕਾਮਵਰ ਖਾਂ ਤੇ ਮੁਹੰਮਦ ਹਰੀਸੀ ਦੋ ਲਿਖਾਰੀ ਮੌਜੂਦ ਸਨ ਜਿਨ੍ਹਾਂ ਦੀਆਂ ਲਿਖਤਾਂ ਅੱਜ ਸਾਨੂੰ ਮਿਲਦੀਆਂ ਹਨ। ਇਹ ਸ਼ਾਹੀ ਲਸ਼ਕਰ ਦੇ ਨਾਲ ਹੀ ਵਧਦੇ ਆਏ ਅਤੇ ਸ਼ਾਹੀ ਫੌਜ ਦੇ ਜੋ ਟਾਕਰੇ ਖਾਲਸਾ ਜੀ ਨਾਲ ਹੁੰਦੇ ਰਹੇ ਸਭ ਆਪਣੀ ਅੱਖੀਂ ਵੇਖਦੇ ਰਹੇ ਤੇ ਲਿਖਦੇ ਰਹੇ। ਜਦ ਲੋਹਗੜ੍ਹ ਦਾ ਜੁੱਧ ਹੋਯਾ ਤਾਂ ਇਹ ਦੋਵੇਂ ਜਣੇ ਉਸ ਸਮੇਂ ਵੀ ਹਾਜ਼ਰ ਸਨ ਤੇ ਸਭ ਕੁੱਝ ਆਪਣੀ ਅੱਖੀਂ ਵੇਖ ਰਹੇ ਸਨ ਕਿ ਅਸੀਂ ਕਿਨ੍ਹਾਂ ਨਾਲ ਲੜ ਰਹੇ ਹਾਂ?

ਫਿਰ ਜਦ ਫੱਰੁਖਸੀਅਰ ਦੇ ਵੇਲੇ ਬੰਦਾ ਬਹਾਦਰ ਤੇ ਸੱਤ ਅੱਠ ਸੌ ਸਿੰਘ ਦਿੱਲੀ ਅੱਪੜੇ ਅਤੇ ਸ਼ਹਿਰ ਵਿਚ ਭੀ ਇਨ੍ਹਾਂ ਦਾ ਜਲੂਸ ਕਢਿਆ ਗਿਆ ਉਸ ਸਮੇਂ ਵੀ ਕਾਮਵਾਰ ਖਾਂ ਤੇ ਮੁਹੰਮਦ ਹਰੀਸੀ ਨੇ ਸਭ ਕੁੱਝ ਆਪਣੀ ਅੱਖੀਂ ਵੇਖਿਆ ਸੀ। ਫਿਰ ਜਦ ਹਰ ਰੋਜ਼ ਇਕ ਇਕ ਸੌ ਸਿੰਘ ਕਤਲ ਕੀਤਾ ਗਿਆ ਅਤੇਂ ਅੰਤ ਨੂੰ ਬੰਦਾ ਬਹਾਦਰ ਤੇ ਆਪ ਦੇ ਤੀਹ ਕੁ ਸਰਦਾਰਾਂ ਨੂੰ ਸ਼ਹੀਦ ਕੀਤਾ ਗਿਆ ਤਦ ਵੀ ਇਹ ਦਿੱਲੀ ਵਿਚ ਸਨ ਤੇ ਸਭ ਕੁੱਝ ਵੇਖਦੇ ਸੁਣਦੇ ਸਨ।

ਇਸ ਘਟਨਾ ਤੋਂ ਤਿੰਨ ਸਾਲ ਮਗਰੋਂ ਮੁਹੰਮਦ ਹਰੀਸੀ, ਰਾਹੋਂ ਜ਼ਿਲਾ ਜਲੰਧਰ ਦਾ ਹਾਕਮ ਹੋ ਕੇ ਆਇਆ ਸੀ ਤੇ ਸਿੱਖਾਂ ਨੂੰ ਚੰਗੀ ਤਰ੍ਹਾਂ ਵੇਖਦਾ ਰਿਹਾ ਸੀ। ਇਨ੍ਹਾਂ ਦੋਹਾਂ ਆਦਮੀਆਂ ਨੇ ਇਨ੍ਹਾਂ ਸੱਤ ਅੱਠ ਸਾਲਾਂ ਵਿਚ

ਕਿਸੇ ਪਾਸੋਂ ਨਹੀਂ ਸੁਣਿਆ ਸੀ ਕਿ ਬੰਦਾ ਬਹਾਦਰ ਬੈਰਾਗੀ ਸੀ ਯਾ ਹਿੰਦੂ? ਉਹ ਹਰ ਥਾਂ ਬੰਦਾ ਬਹਾਦਰ ਨੂੰ ਸਿੱਖ ਲਿਖਦੇ ਰਹੇ ਹਨ।

੩. ਜਦ ਬੰਦਾ ਬਹਾਦਰ ਨੇ ਸਰਹਿੰਦ ਦਾ ਇਲਾਕਾ ਸੋਧਿਆ ਤਾਂ ਸ਼ਰਣ ਪੁਜਣ ਵਾਲੇ ਡਰਦੇ ਮਾਰੇ ਨੱਸਣ ਲੱਗ ਪਏ ਸਨ। ਉਸ ਸਮੇਂ ਅਰਾਦਤ ਖਾਂ ਦਿੱਲੀ ਬੈਠਾ ਸੀ ਤੇ ਸਭ ਕੁੱਝ ਅੱਖੀਂ ਵੇਖਦਾ ਸੀ। ਜਦ ਬਾਦਸ਼ਾਹ ਦਿੱਲੀ ਦੇ ਪਾਸ ਦੀ ਲੰਘਿਆ ਤਾਂ ਇਹ ਅਰਾਦਤ ਖਾਂ ਵਜ਼ੀਰ ਮੁਨਇਮ ਖਾਂ ਦੀ ਸੈਨਾ ਵਿਚ ਜਾ ਨੌਕਰ ਹੋਇਆ। ਜਦ ਵਜ਼ੀਰ ਖਾਨ ਨੇ ਲੋਹਗੜ੍ਹ ਦੇ ਕਿਲੇ ਉਤੇ ਚੜ੍ਹਾਈ ਕੀਤੀ ਤਾਂ ਉਸ ਹੱਲੇ ਵਿਚ ਇਹ ਫੌਜ ਦੇ ਨਾਲ ਸੀ। ਇਸ ਨੇ ਜੋ ਕੁੱਝ ਲਿਖਿਆ ਹੈ ਆਪਣੀ ਅੱਖੀਂ ਡਿੱਠਾ ਲਿਖਿਆ ਹੈ, ਸੁਣੀ ਸੁਣਾਈ ਗੱਲ ਇਕ ਨਹੀਂ ਲਿਖੀ। ਇਹ ਕਿਤੇ ਨਹੀਂ ਲਿਖਦਾ ਕਿ ਬੰਦਾ ਬਹਾਦਰ ਹਿੰਦੂ ਸੀ ਯਾ ਬੈਰਾਗੀ। ਇਹ ਹਰ ਥਾਂ ਬਾਬੇ ਬੰਦੇ ਬਹਾਦਰ ਨੂੰ ਸਿੱਖ ਹੀ ਲਿਖਦਾ ਹੈ।

੪. ਜਦ ਬੰਦਾ ਬਹਾਦਰ ਨੇ ਸਰਹਿੰਦ ਮਾਰੀ ਅਤੇ ਸਾਰੇ ਦੇਸ਼ ਵਿਚ ਖਾਲਸਾ ਜੀ ਦਾ ਤੋਰਾ ਟਿੱਕਾ ਹੋ ਗਿਆ ਅਤੇ ਬਾਹਰ ਦੇ ਮੁਲਾਣੇ ਰੋਂਦੇ ਕੁਰਲਾਂਦੇ ਲਾਹੌਰ ਆ ਵੜੇ ਤਾਂ ਉਸ ਸਮੇਂ ਮੁਹੰਮਦ ਕਾਸਮ ਲਾਹੌਰ ਸੀ । ਇਸ ਦੇ ਸਾਹਮਣੇ ਲਾਹੌਰ ਦੇ ਸੂਬੇ ਅਸਲਮ ਖਾਂ ਨੇ ਖਾਲਸਾ ਜੀ ਨੂੰ ਜਾਗੀਰ ਦਿਤੀ ਤੇ ਨਜ਼ਰਾਨਾ ਦੇਣਾ ਕਰਕੇ ਸੁਲਾਹ ਸਫਾਈ ਕੀਤੀ। ਫੇਰ ਇਸਦੇ ਸਾਹਮਣੇ ਹੈਦਰੀ ਝੰਡਾ ਨਿਕਲਿਆ ਤੇ ਮੁਸਲਮਾਨਾਂ ਦੀਆਂ ਖਾਲਸਾ ਜੀ ਨਾਲ ਕਿਲ੍ਹਾ ਭਗਵੰਤ ਰਾਏ ਤੇ ਬੇਗਮ ਦੇ ਕੋਟਲੇ ਲੜਾਈਆਂ ਹੋਈਆਂ। ਇਸ ਤੋਂ ਮਗਰੋਂ ਜਦ ਬੰਦਾ ਬਹਾਦਰ ਦੀ ਭਾਲ ਲਈ ਰੁਸਤਮ ਦਿਲ ਖਾਂ ਸੈਨਾ ਲੈ ਕੇ ਪੜੋਲ, ਕਠੂਹੇ ਵਲ ਗਿਆ ਅਤੇ ਸਿੱਖਾਂ ਦੇ ਸ਼ੁਬ੍ਹੇ ਵਿਚ ਹਿੰਦੂਆਂ ਨੂੰ ਫੜ ਲਿਆਇਆ ਤੇ ਉਨ੍ਹਾਂ ਹਿੰਦੂਆਂ ਨੂੰ ਲਾਹੌਰ ਦੀ ਨਾਖਾਸ ਵਿਚ ਨੀਲਾਮ ਕੀਤਾ ਗਿਆ ਤਾਂ ਇਹ ਸਭ ਮੁਹੰਮਦ ਕਾਸਮ ਨੇ ਆਪਣੀ ਅੱਖੀਂ ਵੇਖਿਆ ਸੀ ਅਤੇ ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਹਿੰਦੂ ਕੌਣ ਹਨ ਤੇ ਸਿੱਖ ਕੌਣ ਹਨ?

ਫਿਰ ਜਦ ਸ਼ਾਹੀ ਸੈਨਾ ਗੁਰਦਾਸਪੁਰ ਗਿਰਦੇ ਜਾ ਢੁੱਕੀ ਅਤੇ ਨੌਂ ਮਹੀਨੇ ਬੰਦਾ ਬਹਦਾਰ ਨਾਲ ਲੜਦੀ ਰਹੀ ਤਾਂ ਲਾਹੌਰ ਸੈਨਾ ਦੇ ਨਾਲ ਇਹ ਮੁਹੰਮਦ ਕਾਸਮ ਵੀ ਸੀ। ਇਸਦੇ ਸਾਹਮਣੇ ਹੀ ਹੋਰਨਾ ਸਿੱਖਾਂ ਸਣੇ ਬੰਦਾ ਬਹਾਦਰ ਨੂੰ ਦਿੱਲੀ ਵਲ ਘੱਲ ਦਿੱਤਾ ਗਿਆ। ਇਹ ਹਰ ਥਾਂ ਬੰਦੇ ਨੂੰ ਸਿੱਖ ਹੀ ਲਿਖਦਾ ਹੈ, ਕਿਤੇ ਵੀ ਹਿੰਦੂ ਯਾ ਬੈਰਾਗੀ ਦਾ ਨਾਮ ਨਹੀਂ ਲਿਖਦਾ ।



ਕੀ ਇਸ ਲਾਹੌਰ ਦੇ ਰਹਿਣ ਵਾਲੇ ਨੂੰ ਵੀ ਪਤਾ ਨਹੀਂ ਸੀ ਕਿ ਇਹ 'ਬੰਦਾ' ਸਿੱਖ ਹੈ ਕਿ ਬੈਰਾਗੀ?

੫-੬. ਇਸ ਸਮੇਂ ਜਦ ਸ਼ਾਹੀ ਸੈਨਾ ਗੁਰਦਾਸਪੁਰ ਗਿਰਦੇ ਪਈ ਬੰਦਾ ਬਹਾਦਰ ਨਾਲ ਲੜ ਰਹੀ ਸੀ ਤਾਂ ਮੁਹੰਮਦ ਕਾਸਮ ਤੋਂ ਬਿਨਾਂ ਦੋ ਹਰ ਆਦਮੀ ਵੀ ਸ਼ਾਹੀ ਸੈਨਾ ਵਿਚ ਸਨ ਜੋ ਇਹ ਸਾਰੇ ਹਾਲ ਆਪਣੀ ਅੱਖੀਂ ਵੇਖ ਰਹੇ ਸਨ। ਇਹ ਕਿਤੇ ਵੀ ਬੰਦਾ ਬਹਾਦਰ ਨੂੰ ਬੈਰਾਗੀ ਯਾ ਹਿੰਦੂ ਨਹੀਂ ਲਿਖਦੇ ਬਲਕਿ ਹਰ ਥਾਂ ਸਿੱਖਾਂ ਨਾਲ ਹੀ ਲੜਨਾ ਲਿਖਦੇ ਹਨ।

੭. ਬੰਦਾ ਬਹਾਦਰ ਹੱਥੋਂ ਬਹੁਤਾ ਦੁੱਖ ਸਾਢੌਰੇ ਤੇ ਸਰਹਿੰਦ ਦੇ ਪੀਰਜ਼ਾਦਿਆਂ ਅਤੇ ਸਮਾਣੇ ਦੇ ਸੱਯਦਾਂ ਨੂੰ ਹੋਇਆ ਸੀ ਅਤੇ ਇਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਬੰਦਾ ਬਹਾਦਰ ਕੌਣ ਹੈ? ਸਮਾਣੇ ਦੇ ਸੱਯਦਾਂ ਵਿਚੋਂ ਇਕ ਮੁਹੰਮਦ ਐਹਸਨ ਵੀ ਸੀ ਜਿਸਨੇ ਫਰੁੱਖਸੀਅਰ ਦੇ ਹੁਕਮ ਨਾਲ ਉਸਦੇ ਸਮੇਂ ਦਾ ਇਤਿਹਾਸ ਲਿਖਿਆ ਸੀ। ਇਸਨੇ ਬੰਦਾ ਬਹਾਦਰ ਸੰਬੰਧੀ ਬੜੇ ਵਿਸਥਾਰ ਨਾਲ ਹਾਲ ਲਿਖੇ ਹਨ। ਜਦ ਬੰਦਾ ਬਹਾਦਰ ਤੇ ਹੋਰ ਸਿੱਖ ਫੜੇ ਹੋਏ ਦਿੱਲੀ ਪੁੱਜਦੇ ਹਨ ਤੇ ਉਹ ਹੌਲੀ ਹੌਲੀ ਸਾਰੇ ਸ਼ਹੀਦ ਕੀਤੇ ਜਾਂਦੇ ਹਨ ਤਾਂ ਇਹ ਸਭ ਕੁੱਝ ਮੁਹੰਮਦ ਐਹਸਨ ਦੀਆਂ ਅੱਖਾ ਸਾਹਮਣੇ ਹੁੰਦਾ ਹੈ। ਮੁਹੰਮਦ ਐਹਸਨ ਸ਼ਾਹੀ ਇਤਿਹਾਸਕਾਰ ਸੀ, ਇਸ ਪਾਸ ਇਲਾਕੇ ਦੇ ਅਖਬਾਰ ਨਵੀਸਾਂ ਦੀ ਰਪੋਟ ਆਉਂਦੀ ਸੀ ਜਿਸਦੇ ਆਧਾਰ ਉਤੇ ਇਹ ਸ਼ਾਹੀ ਇਤਿਹਾਸ ਲਿਖਦਾ ਤੇ ਹਰ ਸੱਤਵੇਂ ਦਿਨ ਬਾਦਸ਼ਾਹ ਨੂੰ ਵਖਾ ਆਉਂਦਾ ਸੀ। ਇਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਬੰਦਾ ਬਹਾਦਰ ਤੇ ਇਸਦੇ ਸਾਥੀ ਕੌਣ ਸਨ? ਪਰ ਇਹ ਕਿਤੇ ਵੀ ਹਿੰਦੂ ਯਾ ਬੈਰਾਗੀ ਦਾ ਨਾਮ ਨਹੀਂ ਲਿਖਦਾ, ਹਰ ਥਾਂ ਸਿੱਖ ਹੀ ਲਿਖਦਾ ਹੈ।

ਮੁਹੰਮਦ ਐਹਸਨ ਲਿਖਦਾ ਹੈ ਕਿ ਬੰਦਾ ਬਹਾਦਰ ਨੇ ਸੋ ਖਾਲਸਈ ਰੁਪਿਆ ਤੋਰਿਆ ਸੀ ਉਸ ਉਤੇ ਇਹ ਅੱਖਰ ਸਨ:

ਮੁਹੰਮਦ ਐਹਸਨ ਲਿਖਦਾ ਹੈ ਕਿ ਬੰਦਾ ਬਹਾਦਰ ਦੀ ਮੋਹਰ ਉਤੇ ਇਹ ਸ਼ਬਦ ਸਨ:

*'ਦੇਗੋ ਤੇਗੋ ਫਤਿਹ ਨੁਸਰਤ ਬੇਦਰੰਗ*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ'*

ਕੀ ਇਹ ਰੁਪਯਾ ਤੇ ਇਹ ਮੋਹਰ ਕਿਸੇ ਬੈਰਾਗੀ ਦੀ ਹੋ ਸਕਦੀ ਹੈ ਯਾ ਕਿਸੇ ਸਿੱਖ ਦੀ?

੮. ਬੰਦਾ ਬਹਦਾਰ ਗੁਰਦਾਸਪੁਰੋਂ ਫੜਿਆ ਹੋਇਆ ਜਦ ਲਾਹੌਰ ਅੱਪੜਦਾ ਹੈ ਤਾਂ ਅਬਦੁਲ ਸਮੱਦ ਖਾਂ ਦੇ ਹੁਕਮ ਨਾਲ ਬੰਦਾ ਬਹਾਦਰ ਤੇ ਕੈਦੀ ਸਿੱਖਾਂ ਦਾ ਜਲੂਸ ਕਢਿਆ ਜਾਂਦਾ ਹੈ। ਇਸ ਜਲੂਸ ਨੂੰ ਸ਼ਾਹ ਨਿਵਾਜ਼ ਖਾਂ ਦੇਖਦਾ ਹੈ। ਸ਼ਾਹ ਨਿਵਾਜ਼ ਖਾਂ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ। ਇਸਨੇ ਕਿਤੇ ਇਸ਼ਾਰਾ ਤੀਕ ਨਹੀਂ ਕੀਤਾ ਕਿ ਬੰਦਾ ਬਹਦਾਰ ਹਿੰਦੂ ਯਾ ਬੈਰਾਗੀ ਸੀ। ਇਹ ਹਰ ਥਾਂ ਸਿੱਖ ਹੀ ਲਿਖਦਾ ਰਿਹਾ ਹੈ।

੯. ਖਾਫ਼ੀ ਖਾਂ ਆਪਣੇ ਸਮੇਂ ਦਾ ਬੜਾ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ। ਜਦ ਬੰਦਾ ਬਹਾਦਰ ਤੇ ਆਪ ਦੇ ਸਾਥੀ ਦਿੱਲੀ ਪੁਜਦੇ ਤੇ ਉਥੇ ਸ਼ਹੀਦ ਕੀਤੇ ਜਾਂਦੇ ਹਨ ਤਾਂ ਇਹ ਸਾਰੇ ਖਾਫੀ ਖਾਂ ਦੇ ਅੱਖੀਂ ਡਿੱਠੇ ਹਾਲ ਹਨ। ਪਰ ਇਸ ਨੇ ਕਿਤੇ ਭੁੱਲ ਕੇ ਵੀ ਬੰਦਾ ਬਹਾਦਰ ਨੂੰ ਹਿੰਦੂ ਯਾ ਬੈਰਾਗੀ ਨਹੀਂ ਲਿਖਿਆ, ਬਲਕਿ ਹਰ ਥਾਂ ਸਿੱਖ ਹੀ ਮੰਨਿਆ ਹੈ।

ਹੋਰਨਾਂ ਗੱਲਾਂ ਤੋਂ ਬਿਨਾਂ ਖਾਫੀ ਖਾਂ ਨੇ ਇਕ ਸਿੱਖ ਬੰਦੇ ਦੀ ਸ਼ਹੀਦੀ ਦਾ ਹਾਲ ਵੀ ਲਿਖਿਆ ਹੈ ਕਿ ਕਿਵੇਂ ਇਕ ਗਭਰੂ ਦੀ ਮਾਂ ਨੇ ਬਾਦਸ਼ਾਹ ਪਾਸ ਜਾ ਰੌਲਾ ਪਾਇਆ ਕਿ ਮੇਰਾ ਪੁਤਰ ਸਿੱਖ ਨਹੀਂ। ਇਸ ਨੂੰ ਸਿੱਖੀ ਦੇ ਸ਼ੁਬ੍ਹੇ ਵਿਚ ਐਵੇਂ ਫੜ ਲਿਆਂਦਾ ਹੈ। ਬਾਦਸ਼ਾਹ ਨੇ ਇਸਨੂੰ ਛੱਡ ਦੇਣ ਦਾ ਹੁਕਮ ਦੇ ਦਿਤਾ ਪਰ ਉਸ ਗਭਰੂ ਨੇ ਇਹ ਗੱਲ ਨਾ ਮੰਨੀ ਤੇ ਕਿਹਾ ਕਿ ਮੈਂ ਗੁਰੂ ਕਾ ਸਿੱਖ ਹਾਂ, ਮੈਨੂੰ ਨਹੀਂ ਪਤਾ ਇਹ ਤੀਵੀਂ ਕੌਣ ਹੈ?

ਇਸ ਤੋਂ ਸਾਫ ਸਿੱਧ ਹੁੰਦਾ ਹੈ ਕਿ ਇਹ ਕਿਸੇ ਬੈਰਾਗੀ ਦੇ ਚੇਲੇ ਨਹੀਂ ਸਨ, ਬਲਕਿ ਗੁਰੂ ਕੇ ਸਿੱਖ ਸਨ।

੧੦,੧੧,੧੨,੧੩: ਜਦ ਬੰਦਾ ਬਹਾਦਰ ਦਿੱਲੀ ਪੁਜਦਾ ਹੈ ਤਾਂ ਉਸ ਸਮੇਂ ਸ਼ਿਓ ਦਾਸ, ਖੁਸ਼ਹਾਲ ਚੰਦ, ਕਾਮ ਰਾਜ ਤੇ ਮੁਹੰਮਦ ਸ਼ਫੀ ਦਿੱਲੀ ਹੀ ਸਨ। ਇਸ ਬੱਚੇ ਦੀ ਸ਼ਹੀਦੀ ਦਾ ਜ਼ਿਕਰ ਸ਼ਿਓ ਦਾਸ ਭੀ ਕਰਦਾ ਹੈ ਪਰ ਖੁਸ਼ਹਾਲ ਚੰਦ ਵਧੇਰੇ ਵਿਸਥਾਰ ਨਾਲ ਹਾਲ ਲਿਖਦਾ ਹੈ। ਇਹ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਬੰਦਾ ਤੇ ਇਸ ਦੇ ਸਾਥੀ ਸਿੱਖ ਸਨ ਤੇ ਸੈਂਕੜੇ ਸਿੱਖਾ ਵਿਚੋਂ ਕਿਸੇ ਇਕ ਨੇ ਵੀ ਸਿੱਖੀ ਵੱਲੋਂ ਮੂੰਹ ਨਹੀਂ ਮੋੜਿਆ ਸੀ ਸਗੋਂ ਹੱਸ ਹੱਸ ਕੇ ਸੀਸ ਦਿੱਤੇ ਸਨ।

ਇਹ ਅੱਖੀਂ ਵੇਖਣ ਵਾਲੇ ਹਿੰਦੂ ਇਤਿਹਾਸਕਾਰ ਇਤਨਾ ਧੋਖਾ ਕਦੇ ਨਹੀਂ ਖਾ ਸਕਦੇ ਕਿ ਇਕ ਹਿੰਦੂ ਨੂੰ ਸਿੱਖ ਸਮਝ ਲੈਣ। ਜੋ ਕੁਝ ਉਨ੍ਹਾਂ ਨੂੰ ਸਪਸ਼ਟ ਨਜ਼ਰ ਆ ਰਿਹਾ ਸੀ ਉਹੋ ਕੁਝ ਉਨ੍ਹਾਂ ਨੇ ਲਿਖਿਆ ਹੈ ਅਤੇ ਸਾਫ ਲਿਖਿਆ ਕਿ ਇਹ ਸਭ ਸਿੱਖ ਸਨ।



੧੪. ਸੰਜੋਗ ਦੀ ਗੱਲ ਹੈ ਕਿ ਜਦ ਬੰਦਾ ਬਹਾਦਰ ਤੇ ਆਪ ਦੇ ਸਾਥੀ ਦਿੱਲੀ ਪੁਜਦੇ ਹਨ ਤਾਂ ਉਸ ਸਮੇਂ ਈਸਟ ਇੰਡੀਆ ਕੰਪਨੀ ਦੇ ਸਫੀਰ ਵੀ ਦਿੱਲੀ ਆਏ ਹੋਏ ਸਨ। ਇਨ੍ਹਾਂ ਨੇ ਬੰਦਾ ਬਹਾਦਰ ਦਾ ਜਲੂਸ ਤੇ ਸਿੱਖਾਂ ਦੀ ਕਤਲਾਮ ਦਾ ਸਵਿਸ਼ਥਾਰ ਵਰਣਨ ਕੀਤਾ ਹੈ। ਪਰ ਇਹ ਵੀ ਸਭ ਨੂੰ ਸਿੱਖ ਹੀ ਲਿਖਦੇ ਹਨ।

ਗੱਲ ਇਹ ਹੈ ਕਿ ਜੇਕਰ ਕੋਈ ਹਿੰਦੂ ਯਾ ਬੈਰਾਗੀ ਹੁੰਦਾ ਤਾਂ ਸਭ ਸਾਨੂੰ ਮਾਲੂਮ ਹੋ ਜਾਂਦਾ। ਇਹ ਅਣਹੋਣੀ ਜਿਹੀ ਗੱਲ ਹੈ ਕਿ ਹਜ਼ਾਰਾਂ ਆਦਮੀਆਂ ਵਿਚੋਂ ਕੋਈ ਇਕ ਵੀ ਇਹ ਨਾ ਸਮਝ ਸਕਿਆ ਹੋਵੇ ਕਿ ਬੰਦਾ ਬਹਾਦਰ ਤੇ ਉਸ ਦੇ ਸਾਥੀ ਸਿੱਖ ਹਨ ਕਿ ਹਿੰਦੂ?

੧੫. ਯਾਰ ਮੁਹੰਮਦ ਬੰਦਾ ਬਹਾਦਰ ਦਾ ਸਮਕਾਲੀ ਸੀ। ਇਸ ਨੇ ਵੀ ਬੰਦਾ ਬਹਾਦਰ ਸੰਬੰਧੀ ਲਿਖਿਆ ਹੈ। ਇਹ ਦਸਦਾ ਹੈ ਕਿ ਜਦ ਸਰਹਿੰਦ ਮਾਰੀ ਤੇ ਸਿੱਖਾਂ ਦਾ ਜ਼ੋਰ ਹੋ ਗਿਆ ਤਾਂ ਮੁਸਲਮਾਨਾਂ ਤੀਕ ਨੂੰ ਸਿੱਖ ਬਣਾਇਆ ਗਿਆ। ਸਰਹਿੰਦ ਦੇ ਇਲਾਕੇ ਦਾ ਇਕ ਦੀਨਦਾਰ ਖਾਂ ਸੀ, ਜੋ ਮੁਹੰਮਦ ਕਾਸਮ ਲਾਹੌਰ ਦੀ ਲਿਖਤ ਅਨੁਸਾਰ ਇਸ ਤੋਂ ਪਿਛੋਂ ਫਰੁੱਖਸੀਅਰ ਨੂੰ ਮਹਿਲਾਂ ਵਿਚੋਂ ਘਸੀਟਣ ਕਰਕੇ ਮਸ਼ਹੂਰ ਹੋ ਗਿਆ। ਇਹ ਦੀਨਦਾਰ ਖਾਂ ਅੰਮ੍ਰਿਤ ਛਕ ਕੇ ਦੀਨਦਾਰ ਸਿੰਘ ਬਣ ਗਿਆ।

ਏਸੇ ਤਰ੍ਹਾਂ ਸਰਹਿੰਦ ਦਾ ਸਰਕਾਰੀ ਅਖਬਾਰ ਨਵੀਸ ਮੀਰ ਨਸੀਰੁਦੀਨ, ਜੋ ਅੰਮ੍ਰਿਤ ਛਕਕੇ ਮੀਰ ਸਿੰਘ ਬਣ ਗਿਆ।

ਇਨ੍ਹਾਂ ਗੱਲਾਂ ਤੋਂ ਸਪਸ਼ਟ ਹੈ ਕਿ ਬੰਦਾ ਬਹਾਦਰ ਬੈਰਾਗੀ ਯਾ ਹਿੰਦੂ ਨਹੀਂ ਸੀ, ਬਲਕਿ ਇਕ ਕੱਟਰ ਸਿੰਘ ਸੀ ਜੋ ਮੁਸਲਮਾਨਾਂ ਤੀਕ ਨੂੰ ਸਿੰਘ ਬਣਾਈ ਜਾਂਦਾ ਸੀ।

ਅਚੰਭੇ ਦੀ ਗੱਲ ਹੈ ਕਿ ਬਾਦਸ਼ਾਹ ਦੇ ਏਲਾਨ ਸਿੱਖਾਂ ਸੰਬੰਧੀ ਹੁੰਦੇ ਹਨ, ਬਾਦਸ਼ਾਹੀ ਅਫ਼ਸਰ ਸਿੱਖਾਂ ਨਾਲ ਲੜਦੇ ਹਨ, ਬਾਦਸ਼ਾਹ ਨੂੰ ਵਿਖਾਉਣ ਲਈ ਸਿੱਖਾਂ ਦੇ ਸਿਰਾਂ ਦੇ ਭਰੇ ਗੱਡੇ ਘੱਲੇ ਜਾਂਦੇ ਹਨ। ਚੁਰਸਤਿਆਂ ਉਤੇ ਸਿੱਖਾਂ ਦੇ ਸਿਰ ਰੁੱਖਾਂ ਨਾਲ ਲਟਕਾਏ ਜਾਂਦੇ ਹਨ। ਸਿੱਖਾਂ ਦੇ ਸਿਰਾਂ ਦੇ ਮੁਨਾਰੇ ਬਣਾਏ ਜਾਂਦੇ ਹਨ, ਹਰ ਥਾਂ ਸਿੱਖਾਂ ਦੀ ਕਤਲਾਮ ਹੁੰਦੀ ਹੈ, ਦਾੜ੍ਹੀ ਮੁਨਾਈ ਜਾਣ ਦਾ ਹੁਕਮ ਕੇਵਲ ਇਸ ਲਈ ਦਿੱਤਾ ਜਾਂਦਾ ਹੈ ਕਿ ਕੇਵਲ ਸਿੱਖ ਹੀ ਹਨ ਜੋ ਦਾੜ੍ਹੀ ਨਹੀਂ ਮੁਨਾਉਂਦੇ, ਹਿੰਦੂ ਦਾੜ੍ਹੀ ਮੁਨਾ ਲੈਂਦੇ ਹਨ। ਇਹ ਸਾਫ ਹੁਕਮ ਸੀ ਕਿ ਜੋ ਕੋਈ ਇਹ ਕਹਿ ਦੇਵੇ ਕਿ ਮੈਂ ਸਿੱਖ ਨਹੀਂ ਹਾਂ ਉਸਨੂੰ ਛੱਡ ਦਿੱਤਾ ਜਾਵੇ। ਪਰ ਅੱਠ ਸੌ ਸਿੰਘਾਂ ਵਿਚੋਂ ਕਿਸੇ ਇੱਕ ਨੇ ਵੀ ਦਿੱਲੀ

ਇਹ ਨਹੀਂ ਕਿਹਾ ਕਿ ਮੈਂ ਹਿੰਦੂ ਹਾਂ। ਸਭ ਆਪਣੇ ਆਪ ਨੂੰ ਸਿੱਖ ਹੀ ਆਖਦੇ ਰਹੇ ਤੇ ਹੱਸ ਹੱਸ ਕੇ ਸੀਸ ਦੇਂਦੇ ਰਹੇ। ਐਸੀਆਂ ਗੱਲਾਂ ਦੇ ਹੁੰਦਿਆਂ ਸੁੰਦਿਆਂ ਕੇਹੜਾ ਸਿਆਣਾ ਆਦਮੀ ਹੈ ਜੋ ਬੰਦਾ ਬਹਾਦਰ ਨੂੰ ਹਿੰਦੂ ਯਾ ਬੈਰਾਗੀ ਕਹਿਣ ਦਾ ਹੌਸਲਾ ਕਰ ਸਕਦਾ ਹੈ? ਨਿਰਸੰਦੇਹ ਬੰਦਾ ਬਹਾਦਰ ਇਕ ਕੱਟਰ ਸਿੱਖ ਸੀ ਜੋ ਹਰ ਪ੍ਰਾਣੀ ਮਾਤ੍ਰ ਨੂੰ ਸਿੰਘ ਸਜਾ ਲੈਣਾ ਚਾਹੁੰਦਾ ਸੀ।

ਪਿਛਲੇ ਦਿਨੀਂ ਹਿੰਦੂ ਅਖਬਾਰਾਂ ਨੇ ਫੜਾਂ ਮਾਰੀਆਂ ਹਨ ਕਿ ਸਿੱਖ ਇਤਿਹਾਸਕ ਹਵਾਲਿਆਂ ਨਾਲ ਬੰਦਾ ਬਹਾਦਰ ਨੂੰ ਸਿੱਖ ਸਿੱਧ ਕਰਨ। ਡੇਢ ਸਾਲ ਤੋਂ ਉਤੇ ਹੋ ਚੁਕਾ ਹੈ ਕਿ ਮੈਂ 'ਬੰਦਾ ਬਹਾਦਰ ਕੌਣ ਥਾ' ਨਾਮੇ ਲੇਖ ਛਪਵਾਇਆ ਸੀ ਪਰ ਅੱਜ ਤੀਕ ਨਾ ਤਾਂ ਭਾਈ ਪਰਮਾ ਨੰਦ ਜੀ ਅਤੇ ਨਾ ਹੀ ਕੋਈ ਹੋਰ ਹਿੰਦੂ ਵਿਦਵਾਨ ਮੇਰੇ ਲੇਖ ਦਾ ਖੰਡਨ ਕਰ ਸਕਿਆ ਹੈ। ਮੈਂ ਨਗਾਰੇ ਦੀ ਚੋਟ ਤੇ ਕਹਿੰਦਾ ਹਾਂ ਕਿ ਕੋਈ ਹਿੰਦੂ ਕਿਸੇ ਸਮਕਾਲੀ ਇਤਿਹਾਸ ਵਿਚੋਂ ਸੈਨਮਾਤ੍ਰ ਤਾਂ ਇਹ ਗੱਲ ਕੱਢ ਵਖਾਵੇ ਕਿ ਬੰਦਾ ਬਹਾਦਰ ਸਿੱਖ ਨਹੀਂ ਸੀ।

ਕੀ ਦਸਮੇਸ਼ ਜੀ ਦੱਖਣ ਵਲ ਸ਼ਿਵਾ ਜੀ ਨੂੰ ਮਿਲਣ ਗਏ ਸਨ?

ਕੀ ਬੰਦਾ ਬਹਾਦਰ ਸਿਖ ਨਹੀਂ ਬਣਿਆ ਸੀ।

ਫਿਰ 'ਬੰਦਾ' ਕਿਸ ਦਾ ਹੋਇਆ?

ਬੰਦੇ ਦੇ ਪੁਤਰਾਂ ਦੇ ਨਾਵਾਂ ਤੋਂ ਕੀ ਉਹ ਸਿੰਘ ਸਿਧ ਹੁੰਦਾ ਹੈ ਕਿ ਬੈਰਾਗੀ?

ਪਿਛਲੇ ਪਰਚੇ ਵਿਚ ਅਸੀਂ ਸ: ਕਪੂਰ ਸਿੰਘ ਜੀ ਦੀ ਪਤ੍ਰਿਕਾ ਅਤੇ ਇਕ ਉਰਦੂ ਦੇ ਹਿੰਦੂ ਅਖਬਾਰ ਦੀ ਲਿਖਤ ਛਾਪੀ ਸੀ, ਜਿਸ਼ ਵਿਚ 'ਹਿੰਦੂ' ਅਖਬਾਰ ਨੇ ਲਿਖਿਆ ਹੈ ਸੀ, ਕਿ ਦਸਮੇਸ਼ ਜੀ ਪੰਜਾਬ ਤੋਂ ਉਚਾਟ ਹੋ ਕੇ ਦੱਖਣ ਵੱਲ ਸ਼ਿਵਾ ਜੀ ਮਰਾਠਾ ਨੂੰ ਮਿਲਣ ਗਏ ਸਨ ਤਾਂ ਜੋ ਉਸ ਦੀ ਮਦਤ ਨਾਲ ਕੁਝ ਉਪਾਉ ਕਰ ਸਕਣ। ਕਿਉਂਕਿ ਉਸ ਵਕਤ 'ਏਕ ਮਾਤਰ ਸਾਰਾ ਸ਼ਿਵਾ ਜੀ ਹੀ ਥੇ। ਦੂਜੀ ਲਿਖਤ ਡਾ: ਹਰੀ ਰਾਮ ਗੁਪਤਾ ਦੀ ਹੈ ਜਿਸ ਨੇ ਕਲਗੀਧਰ ਜੀ ਬਾਰੇ ਲਿਖਿਆ ਹੈ ਕਿ ਉਨ੍ਹਾਂ ਨੇ ਬੰਦੇ ਬਹਾਦਰ ਨੂੰ ਆਪ ਹੀ ਸਿੱਖ ਨਹੀਂ ਬਣਾਇਆ ਸੀ, ਇਕ ਏਸ ਕਾਰਨ ਕਿ ਬੰਦਾ ਪਹਿਲਾਂ ਤੋਂ ਹੀ ਗੁਰੂ ਸੀ ਅਤੇ ਗੁਰੂਆਂ ਜਿਹੀ ਹੀ ਮਾਨਤਾ ਤੇ ਮਹਾਨਤਾ ਰਖਦਾ ਸੀ। ਦੂਜਾ ਇਹ ਕਿ ਗੁਰੂ ਜੀ ਡਰਦੇ ਸਨ ਕਿ, ਜੇ ਇਸ ਨੂੰ ਸਿੱਖ ਬਣਾਇਆ ਤਾਂ ਕਿਧਰੇ ਇਹ ਗੁਰੂ ਹੀ ਨਾ ਬਣ ਬੈਠੇ। ਇਹ ਦੋਵੇਂ ਖਿਆਲ ਇਕੋ ਕਿਸਮ



ਦੀ ਵਿਚਾਰਧਾਰਾ ਦੀ ਉਪਜ ਹਨ ਜੋ ਹਿੰਦੂ ਭਰਾਵਾਂ ਦੇ ਕੁਝ ਅਨਸਰ ਵਿਚ ਪਿਛਲੇ ਕੁਝ ਵਰ੍ਹਿਆਂ ਤੋਂ ਰਹਿ ਰਹਿ ਕੇ ਉਭਰ ਰਹੀ ਹੈ ਕਿ, ਕਿਸੇ ਨਾ ਕਿਸੇ ਤਰ੍ਹਾਂ ਸਿੱਖ ਧਰਮ ਨੂੰ ਨਿਗਲ ਲਿਆ ਜਾਵੇ। ਉਸ ਕੜੀ ਦਾ ਪਹਿਲਾ ਵਾਰ ਸਿੱਖ ਗੁਰੂ ਸਾਹਿਬ ਬਾਰੇ ਹੈ ਤਾਂ ਕਿ ਜੋ ਮਹੱਤਵ ਗੁਰੂਆਂ ਦਾ ਹੈ ਉਹ ਖ਼ਤਮ ਕੀਤਾ ਜਾਵੇ। ਜਨ ਸਧਾਰਿਨ ਜਿਹੇ ਹੀ ਸਿੱਖ ਗੁਰੂਆਂ ਨੂੰ ਸਾਬਤ ਕਰਨ ਪਿੱਛੋਂ ਸਿੱਖਾਂ ਪਾਸ ਕੋਈ ਚਾਰਾ ਨਹੀਂ ਰਹਿ ਜਾਵੇਗਾ ਤੇ ਇੰਞ ਛੇਤੀ ਹੀ ਸਿੱਖ ਹਿੰਦੂ ਅਵਤਾਰਾਂ ਨੂੰ ਮਹਾਨਸਤਾ ਧਾਰੀ ਮੰਨਣ ਲੱਗ ਜਾਣਗੇ ਅਤੇ ਸਿੱਖ ਗੁਰੂ ਤੇ ਮਹਾਨ ਪੁਰਖ ਇੱਕ ਸਧਾਰਿਨ ਵਿਅੱਕਤੀ ਬਣ ਕੇ ਰਹਿ ਜਾਣਗੇ।

ਦੂਜੀ ਗਿਣੀ ਮਿੱਥੀ ਚਾਲ ਬਾਬਾ ਬੰਦਾ ਜੀ ਬਾਰੇ ਇਹ ਹੈ ਕਿ, ਬਾਬਾ ਬੰਦੇ ਨੂੰ ਗੁਰੂ ਜੀ ਨਾਲੋਂ ਵਧੇਰੇ ਤਕੜਾ ਲੜਾਕਾ ਕਰਨੀ ਵਾਲਾ ਵੀ ਦੱਸਿਆ ਜਾਵੇ ਅਤੇ ਨਾਲ ਹੀ ਉਸ ਨੂੰ ਬੈਰਾਗੀ ਦਰਸਾਇਆ ਜਾਵੇ। ਹਾਲਾਂ ਕਿ ਗਲ ਸਪਸ਼ਟ ਹੈ ਕਿ ਇੱਕ ਅਜਿਹਾ ਆਦਮੀ ਜੋ ਘਰ ਬਾਰ ਦਾ ਤਿਆਗ ਕਰਕੇ ਪ੍ਰਵਾਰਕ ਜੀਵਨ ਤੋਂ ਭਗੌੜਾ ਹੋ ਚੁਕਿਆ ਸੀ, ਜੰਮੂ ਤੋਂ ਦੱਖਣ ਜਾ ਚੁਕਾ ਸੀ ਉਹ ਜੀਵਨ ਦੇ ਰਣ-ਖੇਤਰ ਵਿਚ ਆਇਆ ਹੀ ਗੁਰੂ ਜੀ ਦਾ ਸਿੱਖ ਬਣਕੇ ਸੀ। ਉਸ ਦੀ ਵੇਸ਼ ਭੂਸਾ ਵੀ ਏਹੋ ਦਰਸਾਉਂਦੀ ਹੈ ਅਤੇ ਉਸ ਦੇ ਬੱਚਿਆਂ ਦੇ ਨਾਵਾਂ ਤੋਂ ਵੀ ਏਹੋ ਪ੍ਰਗਟ ਹੁੰਦਾ ਹੈ । ਜੇ ਬੰਦਾ ਬੈਰਾਗੀ ਹੀ ਹੁੰਦਾ, ਤਾਂ ਬੰਦਾ ਉਸ ਦਾ ਨਾਂ ਹੀ ਨਹੀਂ ਪੈ ਸਕਦਾ ਸੀ, ਉਹ ਮਾਧੋ ਦਾਸ ਬੈਰਾਗੀ ਹੀ ਹੁੰਦਾ, 'ਬੰਦਾ' ਤੋਂ ਭਾਵ ਹੈ 'ਸੇਵਕ' ਜਾਂ 'ਸਿੱਖ' ਇਹ ਗੱਲ ਉਸਦੇ ਨਾਂ ਨਾਲ ਲੱਗੇ ਪਦ ਤੋਂ ਹੀ ਪ੍ਰਮਾਣਿਤ ਹੈ ਕਿ ਬੰਦਾ ਬੈਰਾਗੀ ਨਹੀਂ ਸੀ, ਉਹ ਗੁਰੂ ਦਾ ਖਾਦਮ ਤੇ ਸਿੱਖ ਸੀ।

ਇਸ ਦੀ ਪੁਸ਼ਟੀ ਬਾਬਾ ਬੰਦੇ ਦੇ ਪੁੱਤਰਾਂ ਦੇ ਨਾਵਾਂ ਤੋਂ ਪ੍ਰਗਟ ਹੈ। ਜਿਨ੍ਹਾਂ ਨਾਵਾਂ ਨਾਲ ਸਿੰਘ ਪਦ ਲਗਾਇਆ ਗਿਆ ਸੀ ਇਨ੍ਹਾਂ ਅਕੱਟ ਪ੍ਰਮਾਣਾ ਦੇ ਹੁੰਦਿਆਂ ਹੋਇਆਂ ਫਿਰ ਬੰਦਈਆਂ ਦੀ ਸੰਪਰਦਾਏ ਦਾ ਸਿੱਖੀ ਨਾਲ ਮੇਲ ਜੋਲ ਅਤੇ ਸਿੱਖੀ ਬਾਰੇ ਵੇਸ-ਭੂਸਾ ਤੋਂ ਕੀ ਇਹ ਪ੍ਰਗਟ ਨਹੀਂ ਕਿ ਬਾਬਾ ਬੰਦਾ ਗੁਰੂ ਕਾ ਸਿੱਖ ਸੀ।

ਜੇ ਬਾਬਾ ਬੰਦਾ ਬੈਰਾਗੀ ਹੁੰਦਾ ਤਾਂ ਉਸ ਦੇ ਪੁਤਰਾਂ ਦੇ ਨਾਮ ਉਸ ਦੇ ਮਾਧੋ ਦਾਸ ਨਾਮ ਵਾਂਗ ਰਣਜੀਤ ਦਾਸ ਆਦਿ ਹੋਣੇ ਸਨ।

ਰਾਜ ਭਾਗ ਪ੍ਰਾਪਤ ਕਰਨ ਤੋਂ ਇਨ੍ਹਾਂ ਖ਼ੁਦਗਰਜ਼ੀ ਲੋਕਾਂ ਦੇ ਮਗਜ਼ ਨੂੰ ਸਿੱਖੀ ਨੂੰ ਖਾਣ ਵਾਲਾ ਕੀੜਾ ਪਤਾ ਨਹੀਂ ਕਿਉਂ ਜਲਾਉਣ ਲੱਗ ਪਿਆ ਹੈ? ਬੰਦੇ ਬਹਾਦਰ ਬਾਰੇ ਪਹਿਲਾਂ ਵੀ ੧੯੩੦ ਦੇ ਕਰੀਬ ਚੰਗੀ ਬਹਿਸ ਹੋਈ

ਸੀ ਜਦੋਂ ਭਾਈ ਪਰਮਾ ਨੰਦ ਨੇ ਇਹ ਮਸਲਾ ਖੜ੍ਹਾ ਕੀਤਾ ਸੀ। ਉਸ ਬਹਿਸ ਵਿਚ ਸ: ਕਰਮ ਸਿੰਘ ਜੀ ਹਿਸਟੋਰੀਅਨ ਨੇ ਮਹੱਤਤਾ ਭਰੇ ਲੇਖ ਲਿਖੇ ਸਨ, ਉਨ੍ਹਾਂ ਲੇਖਾਂ ਨੂੰ ਪ੍ਰਕਾਸ਼ ਦੇ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰਦੇ ਹੋਏ ਨਾਲੋ ਨਾਲ ਆਪਣੇ ਵਿਚਾਰ ਵੀ ਆਉਂਦਿਆਂ ਪਰਚਿਆਂ ਵਿਚ ਦਿੰਦੇ ਰਹਾਂਗੇ।

❖❖❖❖❖❖❖❖❖

